# ਪੁੰਡ੍ਰੀਕ

*(ਸਾਂਸਕ੍ਰਿਤਕ ਨਿਬੰਧਸੰਗ੍ਰਹਿ)*


**ਸਿਰਦਾਰ ਕਪੂਰ ਸਿੰਘ**

*ਐਮ. ਏ. (ਕੰਟਬ), ਐਮ. ਏ. (ਪੰਜਾਬ).*

**ਬਲਦੇਵ ਸਿੰਘ**

*ਆਨਰੇਰੀ ਸੰਪਾਦਕ*





**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

PUNDREEK

A Collection of ten cultural essays in Modern Punjabi Prose

by Sirdar Kapoor Singh

---

ISBN: 81-7601-449-4

This Edition : June 2001

Price : 125-00

ਪ੍ਰਕਾਸ਼ਕ:-

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਦਿੱਲੀ ਫੋਨ : 325 3601, 326 7871

E-mail : bcsc@rediffmail.com

ਧਾਰਮਿਕ ਪੁਸਤਕਾਂ ਲਈ ਹੁਣ ਸਾਡਾ ਦਿੱਲੀ ਦਾ ਪਤਾ ਵੀ ਯਾਦ ਰਖੋ

**ਭਾ: ਚਤਰ ਸਿੰਘ ਐਂਡ ਕੋ.**

*ਪੁਸਤਕਾਂ ਵਾਲੇ (ਅੰਮ੍ਰਿਤਸਰ ਵਾਲੇ)*

1687 ਕੂਚਾ ਜੱਟ ਮਲ ਦਰੀਬਾ ਕਲਾਂ ਦਿੱਲੀ-6

Printed in India

---

*ਛਾਪਕ : ਜੀਵਨ ਪ੍ਰਿੰਟਰਜ਼ ਅੰਮ੍ਰਿਤਸਰ। ਫੋਨ : 705003*

# PUNDREEK

A Collection of ten cultural essays

in Modern Punjabi Prose

By

**Sirdar Kapur Singh**

M.A., (PUNJAB), M.A., (CANTAB)

**Baldev Singh**

Hony. Editor

# ਇਸ ਕਲਮ ਤੋਂ ਹੋਰ ਲਿਖਤਾਂ

## *ਪੰਜਾਬੀ*

1. ਹਸ਼ੀਸ਼ (ਕਵਿਤਾ)
2. ਸਾਚੀ ਸਾਖੀ
3. ਬਹੁ ਵਿਸਤਾਰ (ਇਤਿਹਾਸਕ ਤੇ ਧਾਰਮਿਕ ਨਿਬੰਧ)
4. ਸਪਤ ਸ੍ਰਿੰਗ (ਮਹਾਨ ਜੀਵਨੀਆਂ)
5. ਬਿਖੁ ਮਹਿ ਅੰਮ੍ਰਿਤੁ (ਸਿਆਸੀ ਲੇਖ ਅਤੇ ਭਾਸ਼ਣ)

## English

6. Sacred Writings of the Sikhs (*et al* UNESCO)
7. Prasharprasna (A thesis on status and significance of Sikhism)
8. Me Judice (A Misellany) in Press
9. Sikhism for Modern Man
10. Some Insights into Sikhism
11. Guru Arjun and His Sukhmani
12. Guru Nanak Life & Thought
13. Sikhism an Oecumenical Religion.

# ਤਤਕਰਾ

# ਸਮਰਪਣ

ਆਪਣੇ ਸ੍ਵਰਗੀਯ ਪਿਤਾ ਦੇ ਨਾਮ
ਜਿਨ੍ਹਾਂ ਨੇ ਮੈਨੂੰ ਗੁਰਮੁਖੀ ਅੱਖਰ ਪੜ੍ਹਾਏ।

# ਭੂਮਿਕਾ

'ਪੁੰਦ੍ਰੀਕ' ਜਿਸ ਦੇ ਇੱਕ ਅਰਥ ਕੰਵਲ ਦਾ ਫੁੱਲ ਭੀ ਹਨ, ਇਉਂ ਉੱਗਮਿਆ। ਸੰਨ 1950 ਦੀਆਂ ਸਰਦੀਆਂ ਦੀ ਗੱਲ ਹੈ, ਕਿ ਸ਼ਿਮਲੇ ਬਰਫ਼ ਪਈ ਹੋਈ ਸੀ ਤੇ ਇਹਨਾਂ ਸੱਤ੍ਰਾਂ ਦੇ ਲਿਖਣ ਵਾਲਾ ਅਤੇ ਕੁਝ ਮਿੱਤਰ ਦੁਪਹਿਰਾਂ ਵੇਲੇ ਇੱਕ ਸੜਕ ਉਤੇ ਜਾ ਰਹੇ ਸਨ, ਕਿ ਇੱਕ ਪਾਸਿਓਂ ਇੱਕ ਗ੍ਰਾਮੋਫੋਨ ਦੇ ਵੱਜਣ ਦੀ ਆਵਾਜ਼ ਆਈ: "ਬਾਰ੍ਹੀਂ ਵਰ੍ਹੀਂ ਖੱਟਣ ਗਿਆ, ਖੱਟ ਕੇ ਲਿਆਇਆ ਪਾਵੇ।" ਇੱਕ ਤਾਂ ਸ਼ਿਮਲੇ ਦੀ ਬਰਫ਼ਾਨੀ ਧੁੱਪ ਵਿੱਚ ਇਹ ਸ਼ੁੱਧ ਮਾਲਵੇ ਦਾ ਗੀਤ ਉਂਝ ਹੀ ਕੁੱਝ ਨਵੇਕਲ੍ਹਾ ਜਿਹਾ ਭਾਸਿਆ। ਸ਼ਿਮਲੇ ਦੀ ਬਰਫ਼ਾਨੀ ਰੁੱਤ ਵਿੱਚ ਮਾਲਵੇ ਦੇ ਅਜੇਹੇ ਜੱਟ ਬੂਟ ਦਾ ਕੀ ਕੰਮ, ਜੋ ਫ਼ਿਲਮਾਂ ਦੇ ਨਵੀਨ ਤੋਂ ਨਵੀਨ ਗੀਤਾਂ ਨੂੰ ਛੱਡ ਕੇ, ਇਹ ਪੁਰਾਣਾ ਖੁਰ੍ਹਦਰਾ ਪੇਂਡੂ ਗੀਤ ਗ੍ਰਾਮੋਫੋਨ ਉੱਤੇ ਲਗਾਈ ਬੈਠਾ ਹੈ? ਇੱਥੇ ਤਾਂ ਬਰਫ਼ ਦੇ ਮੈਦਾਨ ਉੱਤੇ ਫੌਲਾਦੀ ਜੁੱਤੀਆਂ ਪਾ ਕੇ ਤਿੱਲ੍ਹਕਣ ਵਾਲੀ ਥਾਂ, "ਸਕੇਟਿੰਗ ਰਿੰਕ" (Skating Rink) ਵਾਲੇ, ਜੋ ਗੀਤ ਨਿੱਤ ਸਵੇਰੇ ਉੱਚ-ਬੋਲੇ, ਲਾਉਡ ਸਪੀਕਰ, ਉੱਤੇ ਲਾਉਂਦੇ ਹਨ: ***"ਹਵਾ ਮੇਂ ਉੜਤਾ ਜਾਏ, ਮੇਰਾ ਲਾਲ ਦੁਪੱਟਾ ਮਲਮਲ ਕਾ, ਜੀ ਮੇਰਾ ਲਾਲ ਦੁਪੱਟਾ ਮਲਮਲ ਕਾ"***, ਉਸ ਨੂੰ ਹੀ ਏਥੋਂ ਦੇ ਮੁੰਡੇ ਕੁੜੀਆਂ ਪੁਰਾਣਾ ਬੁੱਸਿਆ ਹੋਇਆ ਆਖ ਕੇ ਨੱਕ ਚਾੜ੍ਹਦੇ ਹਨ। ਇਹ ਬਾਰ੍ਹੀ ਵਰ੍ਹੀਂ ਖੱਟਣ ਜਾਣ ਦੀ ਕਿਸੇ ਨੂੰ ਕੀ ਸੁੱਝੀ ? ਇਉਂ ਗੱਲ ਚੱਲੀ ਹੀ ਸੀ, ਜੁ ਇਹਨਾਂ ਸੱਤਰਾਂ ਦੇ ਲਿਖਾਰੀ ਨੇ ਆਖਿਆਃ ਸ਼ੁੱਧ ਬੋਲ ਇਉਂ ਨਹੀਂ, 'ਬਾਰ੍ਹੀਂ ਵਰ੍ਹੀਂ ਖੱਟਣ ਗਿਆ', ਸ਼ੁੱਧ ਬੋਲ ਇਉਂ ਚਾਹੀਏ : 'ਬਾਰਾਂ ਵਰ੍ਹੇ ਖੱਟਣ ਗਿਆ।' ਇੱਕ ਮਿੱਤਰ ਨੇ ਕਿਹਾ, ਇਉਂ ਤਾਂ ਕਦੇ ਨਹੀਂ ਸੁਣਿਆਂ, 'ਬਾਰਾਂ ਵਰ੍ਹੇ ਖੱਟਣ ਗਿਆ', ਸਭ ਇਹੋ ਆਖਦੇ ਹਨ: 'ਬਾਰ੍ਹੀਂ ਵਰ੍ਹੀਂ ਖੱਟਣ ਗਿਆ।' ਉੱਤਰ ਮਿਲਿਆ, "ਹਾਂ ਆਖਦੇ ਤਾਂ ਇਵੇਂ ਹਨ, ਪਰ ਆਖਣਾ ਇਉਂ ਨਹੀਂ ਚਾਹੀਏ।" ਫੇਰ ਦੱਸਣ ਦਾ ਜਤਨ ਕੀਤਾ ਗਿਆ, ਕਿ ਕਿਵੇਂ ਸਾਡੇ ਦੇਸ਼ ਵਿੱਚ ਪ੍ਰਾਚੀਨ ਸੱਮਿਆਂ ਵਿੱਚ ਸਮੇਂ ਦੀ ਗਿਣਤੀ ਕੀਤੀ ਗਈ ਤੇ ਆਕਾਸ਼ਾਂ ਵਿੱਚ ਗ੍ਰੈਹਾਂ ਦੀ ਚਾਲ ਨੂੰ ਨਿਰਖਿਆ ਅਤੇ ਨਿਰਣਯ ਕੀਤਾ ਗਿਆ ਤੇ ਕਿਵੇਂ ਜਿਯੋਤਿਸ਼ ਵਿੱਦਿਆ ਦੇ ਮੁੱਢਲੇ ਖਿਆਲ ਸਾਡੀ ਨਿਤਾਪ੍ਰਤਿ ਦੀ ਬੋਲ ਚਾਲ ਤੇ ਸੋਚਣ ਢੰਗ ਦਾ ਆਧਾਰ ਬਣ ਗਏ ਹਨ। ਇਹ ਬਾਰ੍ਹਾਂ ਵਰ੍ਹਿਆਂ ਦੀ ਇਕਾਈ ਦਾ ਖਿਆਲ ਮੁੜ ਮੁੜ ਸਾਡੀ ਬੋਲੀ, ਸਾਡੇ ਖਿਆਲਾਂ ਦੀ ਪ੍ਰਣਾਲੀ ਅਤੇ ਸਾਡੇ ਸਾਹਿੱਤ ਦੇ ਮੁਹਾਵਰਿਆਂ ਵਿੱਚ ਆਉਂਦਾ ਹੈ। ਤਦ ਮਿੱਤਰਾਂ ਨੇ ਕਿਹਾ ਕਿ ਇਉਂ ਅਸੀਂ ਕਿਤੇ ਲਿਖਿਆ ਨਹੀਂ ਪੜ੍ਹਿਆ ਤੇ ਜ਼ੋਰ ਦਿੱਤਾ ਕਿ ਇਹ ਖਿਆਲ ਪੰਜਾਬੀ ਵਿੱਚ ਇੱਕ ਨਿਬੰਧ ਦੇ ਰੂਪ ਵਿੱਚ ਗੁੰਦ ਦਿਤੇ ਜਾਣ। ਕੁਝ ਉਹਨਾਂ ਮਿੱਤਰਾਂ ਦੇ ਕਹਿਣ ਉੱਤੇ ਅਤੇ ਕੁਝ ਵੇਹਲਾ ਸਮਾਂ ਸਕਾਰਥ

ਕਰਨ ਲਈ, ਇਉਂ "ਸੰਮਤਾਵਲੀ" ਨਾਮੀ ਲੇਖ ਲਿਖਿਆ ਗਿਆ।

"ਮਹਿੰਜੋਦਾਰੋ" ਨਾਮੀ ਲੇਖ ਦੇ ਜਨਮ ਲੈਣ ਦੀ ਕਥਾ ਵੀ ਇਉਂ ਹੀ ਗ੍ਰਾਮੀਨ ਜਹੇ ਢੰਗ ਦੀ ਹੈ। ਪੰਜਾਬੀ ਦੇ ਇੱਕ ਬੜੇ ਪ੍ਰਤਿਸ਼ਟ ਰਸਾਲੇ ਵਿੱਚ ਕੋਈ ਲੇਖ ਛਪਿਆ ਹੋਇਆ ਸੀ, ਤਿੰਨਾਂ ਚੌਹੁੰ ਵਿੱਦਵਾਨਾਂ ਦੇ ਸਾਂਝੇ ਨਾਮ ਉੱਤੇ, ਅਤੇ ਉਸ ਵਿੱਚ ਇੱਕ ਲਿਖਾਰੀ ਦੀ ਯੂਨੀਵਰਸਿਟੀ ਦੇ ਇਮਤਿਹਾਨਾਂ ਵਿੱਚ ਲੱਗੀ ਹੋਈ ਪੁਸਤਕ ਉੱਤੇ ਕੁਝ ਖਰ੍ਹਵੀ ਜਹੀ ਸਮਾਲੋਚਨਾਂ ਕੀਤੀ ਹੋਈ ਸੀ। ਉਸ ਲੇਖ ਵਿੱਚ ਸ਼ਬਦ "ਮਹਿੰਜੋਡਾਰੋ" ਆਉਂਦਾ ਸੀ, ਤੇ ਕਿਸੇ ਨੇ ਕਿਹਾ, ਇਸ ਲੇਖ ਦੇ ਲਿਖਣ ਵਾਲੇ ਤਾਂ ਪੜ੍ਹੇ ਲਿਖੇ ਅਤੇ ਪੰਜਾਬੀ ਬੋਲੀ ਦੇ ਚੰਗੇ ਜਾਣੂ ਹਨ, ਕੀ ਉਹਨਾਂ ਨੂੰ ਪਤਾ ਨਹੀਂ ਕਿ ਸਿੰਧ ਦੇਸ਼ ਵਿੱਚ ਉਹ ਥੇਹ ਜਿਸ ਦੀ ਖੁਦਾਈ ਕਰਨ ਨਾਲ ਇੱਕ ਬੜੀ ਪ੍ਰਾਚੀਨ ਵਿਸ਼ਾਲ ਅਤੇ ਭੁੱਲ ਵਿਸਰ ਚੁੱਕੀ ਸੱਭਯਤਾ ਦੇ ਸਬੂਤ ਹੁਣੇ ਹੁਣੇ ਮਿਲੇ ਹਨ, ਉਸ ਥੇਹ ਨੂੰ ਸਿੰਧੀ ਲੋਕ "ਮਹਿੰਜੋਦਾਰੋ" ਯਾ "ਮੁਹਿੰਜੋਦਰੋ" ਕਹਿੰਦੇ ਹਨ, 'ਮਹਿੰਜੋਡਾਰੋ' ਨਹੀਂ? ਕਾਰਣ ਇਹ ਦੱਸਿਆ ਗਿਆ ਜੁ 'ਮਹਿੰਜੋਦਾਰੋ' ਵਰਗੇ ਗੌਰਵ-ਮਯ ਵਿਸ਼ੇ ਉਤੇ ਪੰਜਾਬੀ ਵਿੱਚ ਹੀ ਕੀ, ਭਾਰਤ ਦੀ ਕਿਸੇ ਬੋਲੀ ਵਿੱਚ ਭੀ ਸਵਿਸਥਾਰ ਲੇਖ ਯਾ ਪੁਸਤਕ ਨਹੀਂ ਲਿਖੇ ਗਏ, ਅਤੇ ਪੜ੍ਹੇ ਲਿਖੇ ਲੋਕ, ਜੋ ਕੁਝ ਵੀ ਇਸ ਵਿਸ਼ੇ ਬਾਬਾਤ ਜਾਣਕਾਰੀ ਪਰਾਪਤ ਕਰ ਸਕਦੇ ਹਨ, ਉਹ ਅੰਗਰੇਜ਼ੀ ਆਦਿ ਭਾਸ਼ਾ ਦੇ ਲੇਖਾਂ ਤੇ ਕਿਤਾਬਾਂ ਨੂੰ ਪੜ੍ਹ ਕੇ ਹੀ ਕਰਦੇ ਹਨ। ਉਹਨਾਂ ਨੇ ਇਸ ਕਰਕੇ 'ਮਹਿੰਜੋਡਾਰੋ' ਅਵੱਸ਼ਯ ਕਹਿਣਾ ਹੋਇਆ। ਇਹਨਾਂ ਸੱਤਰਾਂ ਦੇ ਲਿਖਾਰੀ ਨੇ ਕਿਹਾ, ਕਿ ਅੰਗਰੇਜ਼ੀ ਵਿੱਚ ਭੀ ਜੋ ਪੜ੍ਹਨ ਲਿਖਣ ਦਾ ਮਸਾਲਾ ਇਸ ਜਗਤ-ਪ੍ਰਸਿੱਧ ਅਤੇ ਮਨੋਰੰਜਕ ਵਿਸ਼ੇ ਉੱਤੇ ਮਿਲਦਾ ਹੈ, ਉਹ ਵੀ ਵਿਸ਼ੇਸ਼ ਕਰਕੇ ਵਿੱਦਵਾਨਾਂ ਲਈ ਹੀ ਹੈ, ਆਮ ਪੜ੍ਹਣ ਵਾਲੇ ਵਿਦਿਆਰਥੀਆਂ ਲਈ ਨਹੀਂ ਤੇ ਭਾਰਤ ਦੀਆਂ ਬੋਲੀਆਂ ਵਿੱਚ ਕਵਲ ਹਿੰਦੀ ਅਤੇ ਤਾਮਿਲ ਬੋਲੀਆਂ ਵਿੱਚ ਹੀ ਇਸ ਵਿਸ਼ੇ ਉਤੇ ਕੁਝ ਸਵਿਸਥਾਰ ਲਿਖਿਆ ਗਿਆ ਹੈ। ਇਉਂ "ਮੁਹਿੰਜੋਦਾਰੋ" ਨਾਮੀ ਲੇਖ ਲਿਖਣ ਦੀ ਪਰੇਰਨਾ ਹੋਈ ਤੇ ਇਹ ਲੇਖ ਲਿਖਿਆ ਗਿਆ।

"ਭਾਰਤੀ ਨਾਟਕ" ਲੇਖ ਲਿਖੇ ਜਾਣ ਦੇ ਕਾਰਨ ਇਹ ਸਨ। ਪਿਛਲੇ ਸਾਲ, ਪੰਜਾਬ ਯੂਨੀਵਰਸਟੀ ਨੇ ਇਹਨਾਂ ਸਤਰਾਂ ਦੇ ਲਿਖਾਰੀ ਨੂੰ ਪੰਜਾਬੀ ਐਮ. ਏ. ਦੇ ਪਰਚੇ ਦੇਖਣ ਲਈ ਭੇਜੇ ਤਾਂ ਲੇਖਕ ਨੇ ਦੇਖਿਆ ਕਿ ਭਾਵੇਂ ਵਿੱਦਿਆਰਥੀ, ਅਧੁਨਿਕ ਪੰਜਾਬੀ ਨਾਟਕ ਦਾ ਯੂਰਪੀ ਪਿਛੋਕੜ ਤਾਂ ਭਲੀ ਪ੍ਰਕਾਰ ਜਾਣਦੇ ਹਨ, ਪਰ ਉਨ੍ਹਾਂ ਨੂੰ ਸਾਡੇ ਆਪਣੇ ਦੇਸ਼ ਦੀ ਮਹਾਨ ਨਾਟਕੀ ਸਾਹਿੱਤ ਦੀ ਤਵਾਰੀਖ ਤੇ ਕਲਾ ਬਾਰੇ ਉਤਨੀ ਸੋਝੀ ਨਹੀਂ ਜਿਤਨੀ ਕਿ ਹੋਣੀ ਚਾਹੀਏ।

"ਧੱਮਪਦ" ਨਾਮੀ ਲੇਖ ਦਾ ਜਨਮ ਸ਼ਿਮਲੇ ਦੇ ਕਾਫ਼ੀਹਾਉਸ ਵਿੱਚ ਹੋਇਆ, ਜਦੋਂ ਕਿ ਇੱਕ ਮਿੱਤਰ ਨੇ ਗੁਰੂ ਨਾਨਕ ਦੇ ਨਾਮ ਉੱਤੇ ਰਚੇ ਗਏ ਵਾਕ, ਕਿਸੇ ਚੱਲ ਰਹੀ ਗੱਲ ਬਾਤ ਦੀ ਪ੍ਰੋੜ੍ਹਤਾ ਵਿੱਚ ਕਹੇ: 'ਚੁੱਪ ਰਹਾਂ ਤਾਂ ਆਖੀਏ, ਇਸ ਘਟਿ ਨਾਹੀਂ ਮੱਤ। ਗੱਲ ਕਰਾਂ ਤਾਂ ਆਖੀਏ, ਬੜ ਬੜ ਕਰੇ ਬਹੁੱਤ।" ਕਿਸੇ ਨੇ ਕਿਹਾ, "ਕੇਡਾ ਨਵਾਂ ਤੇ ਅਛੋਤਾ ਇਹ ਖਿਆਲ ਹੈ, ਇਹ ਜ਼ਰੂਰ ਗੁਰੂ ਨਾਨਕ ਦਾ ਹੀ ਹੋਣਾ ਹੈ, ਗੁਰੂ ਅਰਜਨ ਨੇ ਐਵੇਂ ਇਸ ਨੂੰ ਗੁਰੂ ਗ੍ਰੰਥ ਵਿੱਚ ਦਰਜ ਨਾਂ ਕੀਤਾ।"

ਇਹਨਾਂ ਸਤਰਾਂ ਦੇ ਲਿਖਾਰੀ ਨੇ ਕਿਹਾ, "ਨਵਾਂ ਤੇ ਅਛੋਤਾ ਇਹ ਖਿਆਲ ਤਾਂ ਉੱਕਾ ਨਹੀਂ, ਕਿਉਂਕਿ ਗੁਰੂ ਨਾਨਕ ਤੋਂ ਪੂਰੇ ਦੋ ਹਜ਼ਾਰ ਵਰ੍ਹੇ ਪਹਿਲਾਂ, ਗੌਤਮ ਬੁੱਧ ਦੇ ਨਾਮ ਉੱਤੇ, ਇਸੇ ਖਿਆਲ ਨੂੰ, ਇੰਨ-ਬਿੰਨ, ਬੋਧੀਆਂ ਦੀ ਪਾਲੀ ਵਿੱਚ ਲਿਖੀ ਹੋਈ ਧਰਮ ਪੁਸਤਕ, 'ਧੱਮਪਦ' ਵਿੱਚ ਅੰਕਤ ਕੀਤਾ ਹੋਇਆ ਹੈ ਤੇ ਉਥੋਂ ਹੀ ਕਿਸੇ ਨੇ ਲੈ ਕੇ ਗੁਰੂ ਨਾਨਕ ਦੀ ਛਾਪ ਲਾ ਕੇ ਪੰਜਾਬੀ ਵਿੱਚ ਸੋਲ੍ਹਵੀਂ ਸਦੀ ਵਿੱਚ ਗੁੰਦ ਦਿਤਾ ਹੈ।" ਇਸ ਗੱਲ ਬਾਤ ਵੇਲੇ ਕਾਫ਼ੀ ਹਾਊਸ ਵਿੱਚ ਚੰਗੇ ਚੰਗੇ ਪੜ੍ਹੇ ਲਿਖੇ ਅਤੇ ਵਿੱਦਵਾਨ ਸੱਜਣ ਬੈਠੇ ਇਹ ਚਰਚਾ ਸੁਣ ਰਹੇ ਸਨ, ਜਿਨ੍ਹਾਂ ਵਿੱਚ ਕਿ ਸ੍ਰੀ ਸਰਦਾਰੀ ਲਾਲ, ਪਾਰਾਸ਼ਰ, ਐਮ.ਏ., ਪ੍ਰਿੰਸੀਪਲ ਗੌਵਰਨਮਿੰਟ ਆਰਟਸ ਸਕੂਲ, ਜੋ 'ਸਾਰੰਗਾ' ਨਾਮੀ ਪ੍ਰਸਿੱਧ ਪੰਜਾਬ ਦੇ ਰਸਾਲੇ ਦੇ ਜਨਮ ਦਾਤਾ ਸਨ, ਅਤੇ ਡਾਕਟਰ ਗੋਪਾਲ ਸਿੰਘ ਐਮ. ਏ., ਪੀ ਐਚ. ਡੀ. ਆਦਿ ਵੀ ਸ਼ਾਮਲ ਸਨ। "ਧੱਮਪਦ" ਦਾ ਨਾਮ ਇਹਨਾਂ ਸੱਜਣਾਂ ਲਈ ਵੀ ਕੋਈ ਬਹੁਤਾ ਜਾਣਿਆ ਪਛਾਣਿਆ ਨਾਮ ਨਹੀਂ ਸੀ ਅਤੇ ਇਹਨਾਂ ਦੀ ਪਰੇਰਨਾਂ ਉਤੇ ਹੀ "ਧੱਮਪਦ" ਨਾਮੀ ਲੇਖ ਲਿਖਿਆ ਗਿਆ।

"ਚਿੱਟਾ ਸੋਨਾਂ","ਹੇਅਰੋ-ਗਲਿਫ" ਅਤੇ "ਹਿੱਪੋ-ਗੈਂਡਾ" ਨਾਮੀ ਲੇਖ ਇਹਨਾਂ ਸਤਰਾਂ ਦੇ ਲਿਖਾਰੀ ਦੇ ਦਸ ਵਰ੍ਹਿਆਂ ਦੇ ਬੱਚੇ ਦੇ ਮੇਹਣਾ ਮਾਰਨ ਉਤੇ ਲਿੱਖੇ ਗਏ। ਉਹ ਅੰਗਰੇਜ਼ੀ ਦੀ ਕੋਈ ਕਿਤਾਬ ਪੜ੍ਹ ਰਿਹਾ ਸੀ ਕਿ ਲਿਖਾਰੀ ਨੇ ਉਸ ਨੂੰ ਕਿਹਾ, "ਹਰ ਵੇਲੇ ਅੰਗਰੇਜ਼ੀ ਹੀ ਪੜ੍ਹਦੇ ਰਹਿੰਦੇ ਹੋ ਗੁਰਮੁਖੀ ਪੰਜਾਬੀ ਕਿਉਂ ਨਹੀਂ ਪੜ੍ਹਦੇ?" ਬੱਚਾ, ਜੋ ਕਿ ਸ਼ਿਮਲੇ ਦੇ ਬਿਸ਼ਪ ਕਾਟਨ ਸਕੂਲ ਦਾ ਵਿੱਦਿਆਰਥੀ ਹੈ, ਕਹਿਣ ਲਗਾ: "ਦੇਅਰ ਇਜ਼ ਨੋ ਯੂਸਫੁਲ ਐਂਡ ਇੰਟ੍ਰੈਸਟਿੰਗ ਰੀਡਿੰਗ ਇਨ ਗੁਰਮੁੱਖੀ ਪੰਜਾਬੀ।" (There is no useful and interesting reading in Gurmukhi Punjabi) ਇਉਂ ਇਹ ਤਿੰਨੋਂ ਲੇਖ ਲਿਖ ਕੇ ਬੱਚੇ ਨੂੰ ਸੁਣਾਏ ਗਏ ਅਤੇ ਉਸ ਨੇ ਪਸੰਦ ਕੀਤੇ। ਇਹ 1951 ਦੇ ਅੰਤ ਦੀ ਗੱਲ ਹੈ।

"ਗੁਰੂ ਨਾਨਕ" ਨਾਮੀ ਲੇਖ ਪ੍ਰੋਫੈਸਰ ਪੂਰਨ ਸਿੰਘ ਦੇ ਲੇਖਾਂ, 'ਖੁਲ੍ਹੇ ਮੈਦਾਨ' ਦੀ ਲਿੱਖਨ ਸ਼ੈਲੀ ਤੋਂ ਪ੍ਰਭਾਵਤ ਹੋ ਕੇ ਅਤੇ ਨਾਭਾ ਹਾਊਸ, ਸ਼ਿਮਲਾ ਦੀ ਸਿੱਖ ਸੰਗਤ ਨੂੰ ਕੱਤਕ ਪੂਰਨਮਾਸ਼ੀ ਦੇ ਗੁਰਪੁਰਬ ਉਤੇ ਸੁਨਾਉਣ ਲਈ ਲਿਖਿਆ ਗਿਆ।

"ਲੋਕ ਗੀਤ" ਇੱਕ ਪੁਰਾਣੀ, ਸੰਨ 1940 ਵਿੱਚ ਲਾਹੌਰ ਰੇਡੀਓ ਉਤੇ ਬੋਲੀ ਹੋਈ ਕਥਨੀ ਹੈ, ਅਤੇ "ਸੱਤਨਾਮੀ ਸਾਧੂ" ਨਾਮੀ ਲੇਖ ਦੋਂਹ ਸਿੱਖਾਂ ਨਾਲ ਗੱਲਾਂ ਬਾਤਾ ਕਰਦਿਆਂ ਕਰਦਿਆਂ ਉਪਜ ਪਿਆ ਸੀ। ਇੱਕ ਸਿੱਖ ਨੇ ਕਿਹਾ, ਕਿ ਭਾਵੇਂ ਕਿਤਨਾ ਤਸ਼ੱਦਦ ਵੀ ਕੀਤਾ ਜਾਵੇ, ਕੋਈ ਧਰਮ ਮਿਟਾਇਆ ਨਹੀਂ ਜਾ ਸਕਦਾ, ਇਹ ਤਵਾਰੀਖ ਦਸਦੀ ਹੈ। ਜਿਸ ਦੇ ਉੱਤਰ ਵਿੱਚ ਇਹਨਾਂ ਸਤਰਾਂ ਦੇ ਲਿਖਾਰੀ ਨੇ ਕਿਹਾ ਕਿ ਤਵਾਰੀਖ ਤਾਂ ਹੋਰ ਹੀ ਕੁੱਛ ਦਸਦੀ ਹੈ। ਇਉਂ ਇਸ ਲੇਖ ਵਿੱਚ ਆਏ ਖਿਆਲਾਂ ਨੇ ਰੂਪ ਪਕੜਿਆ।

ਡਾਕਟਰ ਗੋਪਾਲ ਸਿੰਘ ਜੀ ਨੇ ਇਹ ਲੇਖ ਪੜ੍ਹਨ ਲਈ ਲਏ ਤਾਂ ਆਪਣੇ ਨਾਲ ਦਿੱਲੀ ਲੈ ਗਏ ਤੇ ਉਥੇ ਇਹਨਾਂ ਲੇਖਾਂ ਨੂੰ ਪੁਸਤਕ ਰੂਪ ਵਿੱਚ ਛਾਪਣ ਲਈ ਦੇ ਆਏ ਤੇ ਇਉਂ ਇਹ

''ਪੁੰਦ੍ਰੀਕ'', ਪੁਸਤਕ ਰੂਪ ਵਿੱਚ ਪਾਠਕਾਂ ਦੇ ਸਾਹਮਣੇ ਆਈ ਹੈ।

ਪੁੰਦ੍ਰੀਕ ਇਓਂ ਵੀ, ਜੁ ਉਸ ਦੀਆਂ ਕਈ ਪੱਤੀਆ ਹੁੰਦੀਆਂ ਹਨ ਪਰ ਉਹ ਪੱਤੀਆਂ ਇੱਕ ਕੇਂਦਰੀ ਡੰਡੀ ਉੱਤੇ ਸੰਕਲਿਤ ਹੋ ਕੇ ਕੰਵਲ ਫੁੱਲ ਦਾ ਰੂਪ ਬਣ ਜਾਂਦੀਆਂ ਹਨ। ਇਹ ਵੱਖੋ ਵੱਖਰੇ ਨਿਬੰਧ, ''ਪੁੰਦ੍ਰੀਕ' ਪੁਸਤਕ ਦੇ ਰੂਪ ਵਿੱਚ ਸੰਕਲਿਤ ਹੋ ਕੇ ਪੁੰਦ੍ਰੀਕ ਬਣ ਗਏ ਹਨ। ਅਤੇ ਪੁੰਦ੍ਰੀਕ ਇਉਂ ਵੀ, ਜੋ ਕੰਵਲ ਭਾਰਤੀ ਸਭਯਤਾ ਦੀ ਆਤਮਾ ਦਾ ਚਿੰਨ੍ਹ ਹੈ ਅਤੇ ਇਸ ਨਿਬੰਧ-ਸੰਗ੍ਰਹਿ ਦਾ ਵਿਸ਼ਾ ਵੀ ਭਾਰਤੀ ਸੱਭਯਤਾ ਦੀ ਰੂਪ ਰੇਖਾ ਨੂੰ ਪੰਜਾਬੀ ਪਾਠਕਾਂ ਅਗੇ ਉਘਾੜਨਾ ਹੀ ਹੈ। ਇਉਂ ਇਹ ਪੁੰਦ੍ਰੀਕ ਹੈ।

ਸ਼ਿਮਲਾ।

17 ਸਿਤੰਬਰ, 1952. ਕ. ਸ.

ਪੁੰਦ੍ਰੀਕ ਦਾ ਇਹ ਦੂਜਾ ਐਡੀਸ਼ਨ, ਕੁਝ ਛਾਪੇ ਦੀਆਂ ਉਕਾਈਆਂ ਸੋਧ ਕੇ ਅਤੇ ਕੁਝ ਵਾਧੇ ਘਾਟੇ ਕਰਕੇ ਨਵੇਂ ਰੂਪ ਵਿੱਚ ਛਾਪਿਆ ਗਿਆ ਹੈ।

ਸ਼ਿਮਲਾ।

15 ਦਿਸੰਬਰ, 1956. ਕ. ਸ.

ਸਿਰਦਾਰ ਕਪੂਰ ਸਿੰਘ, ਸਿੱਖ ਕੌਮ ਦੇ ਫਲਸਫੀ-ਸਿਆਸਤਦਾਨ, ਦੀਆਂ ਲਿਖਤਾਂ ਪੰਜਾਬੀਆਂ ਲਈ, ਖਾਸ ਕਰਕੇ ਸਿੱਖ ਨੁਕਤੇ ਨਿਗਾਹ ਤੋਂ, ਬੜੀਆਂ ਅਨਮੋਲ ਖ਼ਜ਼ਾਨਾ ਹਨ। ਇਹ ਅਨਮੋਲ ਖ਼ਜ਼ਾਨਾ ਪਾਠਕਾਂ, ਖਾਸ ਕਰਕੇ ਨਵੀਂ ਪੀੜ੍ਹੀ ਨੂੰ ਪੜ੍ਹਨ ਵਾਸਤੇ ਨਹੀਂ ਮਿਲ ਰਹੀਆਂ। ਬਸ ਇਸੇ ਮੰਤਵ ਨਾਲ ਇਹ ਛਪਵਾ ਕੇ ਪਾਠਕਾਂ ਲਈ ਉਪਲਬਧ ਕਰਵਾਈਆਂ ਜਾ ਰਹੀਆਂ ਹਨ।

ਬਲਦੇਵ *ਸਿੰਘ*
ਆਨਰੇਰੀ ਸੰਪਾਦਕ
ਅੰਮ੍ਰਿਤਸਰ।

10-5-2001

# ਗੁਰੂ ਨਾਨਕ

ਗੁਰੂ ਨਾਨਕ ਦੀ ਜੀਵਨ ਕਥਾ ਦੋ ਜਨਮ-ਸਾਖੀਆਂ ਵਿੱਚ ਮਿਲਦੀ ਹੈ। ਇੱਕ ਵਿੱਚ ਵਧੀਕ ਪ੍ਰਮਾਣੀਕ ਤੇ ਘੱਟ ਰਹੱਸਯਵਾਦੀ ਸਾਖੀਆਂ ਹਨ, ਤੇ ਜਿਸ ਨੂੰ "ਵਲਾਇਤ ਵਾਲੀ ਜਨਮ ਸਾਖੀ" ਆਖਦੇ ਹਨ, ਤੇ ਜਿਸਨੂੰ ਕੋਲਬ੍ਰੂਕ ਸਾਹਿਬ ਨੇ ਈਸਟ ਇੰਡੀਆ ਕੰਪਨੀ ਦੀ ਭੇਟਾ ਕੀਤਾ ਸੀ ਜੋ ਹੁਣ ਛਪੇ ਹੋਏ ਰੂਪ ਵਿਚ ਵੀ ਮਿਲਦੀ ਹੈ, ਤੇ ਦੂਜੀ, ਜਿਸਨੂੰ "ਬਾਲੇ ਵਾਲੀ ਜਨਮ ਸਾਖੀ" ਆਖਦੇ ਹਨ, ਪਰ ਜਿਸ ਵਿਚ ਬਹੁਤ ਕੁਝ ਖੋਟ ਭਰਿਆ ਪਿਆ ਹੈ ਤੇ ਜੋ, ਇਉਂ ਜਾਪਦਾ ਹੈ, ਕਿ ਬੋਧੀ ਜਾਤਕ ਕਹਾਣੀਆਂ ਜਾਂ ਉਸ ਤੋਂ ਵੀ ਪਹਿਲਾਂ ਦੀਆਂ ਲੋਕ-ਕਹਾਣੀਆਂ ਨੂੰ ਨਾਨਕ ਨਾਉਂ ਨਾਲ ਜੋੜ ਕੇ ਉਨ੍ਹਾਂ ਦੀ ਵਡਿਆਈ ਕਰਨ ਦੀ ਤੀਬਰਤਾ ਰਖਦੀ ਹੈ। ਹੋਰ ਵੀ ਕਈ ਗੋਸ਼ਟੀਆਂ ਅਣਛਪੇ ਰੂਪ ਵਿੱਚ ਮਿਲਦੀਆਂ ਹਨ, ਪਰ ਉਨ੍ਹਾਂ ਵਿੱਚ ਏਨਾਂ ਜੀਵਨ ਬ੍ਰਿਤਾਂਤ ਗੁਰੂ ਦਾ ਨਹੀਂ ਚਿੱਤ੍ਰਿਆ, ਜਿੰਨਾਂ ਲਿਖਣ ਵਾਲਿਆਂ ਨੇ ਆਪਣੇ ਮਨ-ਭਾਉਂਦੇ ਫ਼ਲਸਫ਼ੇ ਲਈ ਗੁਰੂ ਦੇ ਮੂੰਹੋਂ ਪ੍ਰਵਾਨਗੀ ਲੈਣ ਦੀ ਕੋਸ਼ਿਸ਼ ਕੀਤੀ ਹੈ। ਇਸ ਕਰਕੇ ਗੁਰੂ ਜੀ ਦਾ ਜੀਵਨ ਤੇ ਫ਼ਲਸਫ਼ਾ ਬਹੁਤ ਕਰੜੀ ਘਾਲ, ਪੁਣ-ਛਾਣ ਤੇ ਸੋਝੀ ਭਰੀ ਨੀਝ ਨਾਲ ਨਿਤਾਰਨਾ ਪੈਂਦਾ ਹੈ।

ਇਵੇਂ ਹੋਣਾ ਕੁਦਰਤੀ ਵੀ ਸੀ। ਗੁਰੂ ਨਾਨਕ ਨਿਰਾ ਕੋਈ ਕਵੀ ਜਾਂ ਭਗਤ ਜਾਂ ਤਿਆਗੀ ਵੈਰਾਗੀ ਸੈਲਾਨੀ ਸਾਧੂ ਨਹੀਂ ਸੀ। ਸਗੋਂ ਉਹ ਇੱਕ ਨਵੀਂ ਜਾਤੀ, ਇੱਕ ਨਵੀਂ ਜੀਵਨ-ਕਣੀ, ਇੱਕ ਨਵੀਂ ਦੇਸ਼-ਭਗਤੀ ਤੇ ਤਹਜ਼ੀਬ ਨੂੰ ਜਨਮ ਦੇਣ ਵਾਲਾ ਮਹਾਨ ਕਰਤਾਰੀ ਤੇ ਬਲਵਾਨ ਆਗੂ ਸੀ, ਜਿਸ ਇਤਿਹਾਸ ਦਾ ਪਾਸਾ ਪਲਟ ਦਿੱਤਾ, ਜੋ ਬਲਦੀ ਲਾਟ ਵਾਂਗ ਅੰਨ੍ਹੇਰੇ ਦਿਲਾਂ ਨੂੰ ਚਾਨਣਿਆਂਦਾ ਵੀ ਰਿਹਾ ਤੇ ਮੋਈਆਂ ਸੁੱਤੀਆਂ, ਨਿਰਜਿੰਦ ਲੋਥਾਂ ਵਿੱਚੋਂ ਜੀਵਨ-ਭਬਾਕੇ ਮਚਾਂਦਾ ਰਿਹਾ ਤੇ ਨਾਲ ਹੀ ਜ਼ੋਰ ਜ਼ਬਰ ਕਰਕੇ ਦੂਜਿਆਂ ਦੀ ਅਣਖ, ਆਣ, ਸੁਤੰਤਰਤਾ ਤੇ ਖੁਸ਼ਹਾਲੀ ਨੂੰ ਮਾਰਨ ਵਾਲੇ ਜਰਵਾਣਿਆਂ ਵਿਰੁੱਧ ਖ਼ੂਨ ਦੇ ਸੋਹਿਲੇ ਵੀ ਗਾਉਂਦਾ ਰਿਹਾ। ਇੱਕ ਉਮਾਹੂ ਚਸ਼ਮੇ ਨੂੰ ਜੇ ਕਹੋ ਸਾਫ ਪਾਣੀ ਹੈ ਤਾਂ ਕੀ ਉਸਦੀ ਉਪਮਾ ਕੀਤੀ ? ਜੋ ਸਦੀਆਂ ਦੇ ਕੋਹੜ ਕੱਟੇ ਸਾਰੀ ਜਾਤੀ ਦੇ, ਜੋ ਮੋਈਆਂ ਰੂਹਾਂ ਵਿੱਚ ਬਿਜਲੀ-ਰੌਆਂ ਜਗਾ ਦੇਵੇ, ਜੋ ਨਿਰਮਲ ਪਾਣੀ ਪਿਆਲ ਕੇ ਅੰਦਰ ਜੀਵਨ-ਆਨੰਦ ਦੇ ਵਲਵਲੇ ਜਗਾ ਦੇਵੇ, ਉਸਨੂੰ ਕੁਝ ਹੋਰ ਕਹੀਏ ਤਾਂ ਫਬਦਾ ਹੈ। ਪਾਣੀ ਤਾਂ ਉਹ ਹੀ, ਜਿਵੇਂ ਹਰ ਬੰਦਾ ਬੰਦਾ ਹੈ, ਚੰਮ, ਹੱਡੀ, ਮਾਸ, ਲਹੂ ਦਾ ਰਚਿਆ, ਪਰ ਇਹੀ ਬੰਦਾ ਜਦੋਂ ਇੱਕ ਖਿਨ, ਇੱਕ ਪਲ ਵਿੱਚ, ਨਾਲ ਲਗਦਿਆਂ ਨੂੰ ਮਨੁੱਖ ਤੋਂ ਦਿਉਤਾ ਬਣਾਂਦਾ ਫਿਰੇ, ਤਾਂ ਉਸਨੂੰ ਬੰਦਾ ਕਹਿਣਾ ਅਵੌਗਿਆ ਹੈ, ਆਪਣੀ ਸਮਝ ਦੀ ਬੇ-ਹੋਸ਼ੀ ਹੈ।

ਅਜੇਹੇ ਮਹਾਂ ਪੁਰਖ ਨਾਲ ਸਿਦਕ-ਵਾਨ ਸ਼ਰਧਾਲੂਆਂ ਦਾ ਅਨੇਕ ਕਥਾ ਕਹਾਣੀਆਂ ਜੋੜ ਦੇਣਾ ਕੁਦਰਤੀ ਸੀ। 'ਨਾਨਕ ਨਾਮ ਚੜ੍ਹਦੀ ਕਲਾ' ਜਦ ਥਾਂ ਥਾਂ ਗੂੰਜਦੀ ਹੋਵੇ, ਖੈਬਰ ਦੇ ਪਹਾੜੀ ਟਿੱਲਿਆਂ ਤੇ, ਬੀਕਾਨੇਰ ਦੇ ਮਾਰੂਥਲ ਵਿੱਚ, ਕਾਹਨੂਵਾਨ ਦੀਆਂ ਜੂਹਾਂ ਵਿੱਚ, ਜਦ ਕੋਈ ਏਸ਼ੀਆ ਦੀ ਧਰਤੀ ਦਾ ਜ਼ੱਰਾ 'ਨਾਨਕ ਨਾਮ' ਦੀ ਗੂੰਜ ਮੁਹਰ ਛਾਪ ਜਾਂ ਲਾਗ ਤੋਂ ਵਾਂਜਿਆ ਨਾ ਰਿਹਾ ਹੋਵੇ, ਤਾਂ ਲੋਕਾਂ ਲਈ ਕੁਦਰਤੀ ਸੀ, ਜੁ ਆਖਦੇ, ਨਾਨਕ ਪਾਰਬ੍ਰਹਮ ਪ੍ਰਮੇਸ਼ਰ ਆਪ ਸੀ, ਇੱਕ ਚਮਤਕਾਰੀ, ਇਲਾਹੀ, ਧੁਰ ਥੀਂ ਭੇਜਿਆ ਅਸੀਸਿਆ, ਕਰਾਮਾਤੀ ਮਹਾਂ ਪੁਰਖ ਸੀ, ਜਿਸਦੀ ਰੱਬੀ ਛੁਹ ਨਾਲ ਪੱਥਰਾਂ ਦੀ ਜਵਾਲਾ ਪਾਣੀ ਬਣ ਵਗਦੀ ਸੀ, ਜੋ ਜਿਥੇ ਚਾਹੁੰਦਾ ਸੀ, ਅਖੀਂ ਮੀਟ ਕੇ ਪਲਾਂ ਵਿੱਚ ਪੁੱਜ ਸਕਦਾ ਸੀ, ਜੋ ਧਰਤ ਅਕਾਸ਼ ਪਾਤਾਲ, ਤਿੰਨਾਂ ਲੋਕਾਂ, ਤ੍ਰੈ-ਕਾਲਾਂ, ਤਾਰਾ-ਮੰਡਲਾਂ, ਬ੍ਰਹਮ ਤੇ ਇੰਦਰ-ਲੋਕਾਂ, ਸਭ ਦੀ ਟੋਹ ਜਾਣਦਾ ਸੀ, ਸਭ ਉਤੇ ਹਾਵੀ ਸੀ, ਸਭ ਦਾ ਵਾਸੀ ਸੀ। ਜਿਸ ਸਾਰੀ ਜ਼ਿੰਦਗੀ ਹੀ, ਇੱਕ ਦਿਨ ਵੀ ਵਿਹਲੇ ਬਹਿਕੇ ਨਾ ਗੁਜ਼ਾਰਿਆ ਹੋਵੇ, ਤੇ ਕਾਬਲ, ਮੱਕਾ, ਮਦੀਨਾ, ਬਗਦਾਦ, ਕਸ਼ਮੀਰ, ਤਿੱਬਤ, ਆਸਾ ਦੇਸ (ਆਸਾਮ), ਸੰਗਲਾਦੀਪ (ਲੰਕਾ), ਸਿੰਧ, ਭਾਰਤ ਪੈਰਾਂ ਨਾਲ ਟੁਰ ਕੇ ਗਾਹਿਆ ਹੋਵੇ, ਰਾਕਸ਼ ਤੇ ਮਾਣਸ ਖਾਣੇ ਜਾਂਗਲੀ ਤੇ ਧਾੜਵੀ, ਰਾਉ ਤੇ ਰੰਕ, ਹਿੰਦੂ ਤੇ ਮੁਸਲਮਾਨ ਸੱਭੇ ਜਿਸ ਦੇ ਮੁਰੀਦ ਬਣਦੇ ਜਾਣ, ਉਸ ਦੇ ਜੀਵਨ ਨਾਲ ਅਲੋਕਾਰ ਕਥਾ ਕਹਾਣੀਆਂ ਦਾ ਜੁੜ ਜਾਣਾ ਕੁਦਰਤੀ ਸੀ।

ਨਾਨਕ ਪੜ੍ਹਿਆ, ਮਸੀਤੇ ਵੀ ਤੇ ਪਾਠਸ਼ਾਲਾ ਵਿੱਚ ਵੀ ਫ਼ਾਰਸੀ, ਤੋਰਕੀ, ਅਰਬੀ ਵੀ ਤੇ ਸੰਸਕ੍ਰਿਤ ਵੀ। ਪਰ ਬਹੁਤਾ ਪੜ੍ਹਿਆ ਉਹ ਮੇਲ ਗੇਲ ਨਾਲ, ਸੁਣ ਵੇਖਕੇ, ਪਰਖ ਕੇ। ਉਸ ਹਿੰਦੂ ਫਲੱਸਫੇ ਦਾ ਤੱਤ ਵੀ ਜਾਣ ਲਿਆ ਤੇ ਮੁਸਲਮਾਨੀ ਫਲਸਫੇ ਦੀ ਰੂਹ ਵੀ। ਜਪੁ, ਸਿੱਧ ਗੋਸ਼ਟ, ਦੱਖਣੀ ਓਂਕਾਰ ਆਦਿਕ ਬਾਣੀਆਂ ਕੋਈ ਅਜੇਹਾ ਕਵੀ ਨਹੀਂ ਲਿਖ ਸਕਦਾ, ਜਿਸ ਨੂੰ ਸਾਰੇ ਏਸ਼ੀਆ ਦੇ ਧਾਰਮਕ ਫ਼ਲੱਸਫ਼ੇ ਦੀ ਮੁਕੰਮਲ ਸ਼ੁਦਬੁਦ ਸੋਝੀ ਨਾ ਹੋਵੇ। ਤਰਕ ਓਹੀ ਕਰ ਸਕਦਾ ਹੈ, ਜੋ ਜਾਣਦਾ ਹੋਵੇ। ਪਰ ਤਰਕ ਕਰਕੇ ਨਵੇਂ ਰਾਹ ਦਰਸਾਣ ਦੀ ਦਲੇਰੀ ਓਹੀ ਕਰ ਸਕਦਾ ਹੈ, ਜਿਸਨੇ ਜਾਣਕੇ ਪਰਖਿਆ ਹੋਵੇ, ਤੇ ਪਰਖ ਕੇ ਕੁਝ ਰੱਦਿਆ ਹੋਵੇ, ਕੁਝ ਕਬੂਲਿਆ ਹੋਵੇ, ਕੁਝ ਅੰਦਰੋਂ, ਧੁਰ ਅੰਦਰੋਂ, ਕੱਢਿਆ ਹੋਵੇ।

ਸੱਚਾ ਸੌਦਾ ਕੀਤਾ ਗੁਰੂ ਨੇ। ਘਰੋਂ ਹੱਟੀ ਪਾਣ ਲਈ ਪੈਸੇ ਮਿਲੇ। ਭੁੱਖੇ ਸਾਧੂਆਂ ਨੂੰ ਖੁਆ ਦਿੱਤੇ। ਨਵਾਬ ਦੇ ਮੋਦੀ ਬਣੇ। ਆਪਣੀ ਤਨਖ਼ਾਹ ਦੀ ਰਸਦ ਲੋਕਾਂ ਵਿੱਚ ਵੰਡ ਦਿੱਤੀ। ਵਿਆਹ ਕੀਤਾ। ਦੋ ਬੱਚੇ ਹੋਏ। ਪਰ ਇੱਕ ਦਿਨ, ਜਦ ਵਰ੍ਹਿਆਂ ਸਤ੍ਹਾਈਆਂ ਦੇ ਉਹ ਹੋਏ ਸਨ, ਵੇਈਂ ਨਦੀ ਵਿੱਚ ਨਹਾਣ ਗਏ, ਮੁੜ ਤਿੰਨ ਦਿਨ ਤੇ ਤਿੰਨ ਰਾਤਾਂ, ਡੁੱਬੇ ਰਹੇ ਉਸੇ ਅਸਗਾਹ ਪਾਣੀ ਵਿੱਚ, ਧਿਆਨ ਵਿੱਚ ਲੀਨ ਹੋਏ। ਆਖਦੇ ਹਨ, ਪਾਰਬ੍ਰਹਮ ਨੇ ਪ੍ਰੇਮ-ਕਟੋਰਾ ਦਿੱਤਾ ਆਪਣੀ ਦਰਗਾਹ ਤੋਂ, ਨਾਲੇ ਵਰ ਦਿੱਤਾ ਤੇ ਆਖਿਆ, "ਮੇਰਾ ਨਾਮ ਪਾਰਬ੍ਰਹਮ ਪਰਮੇਸ਼ਰ। ਤੇਰਾ ਨਾਮ ਗੁਰੂ ਪਰਮੇਸ਼ਰ।" ਜਦ ਇਹ ਗੁਰੂ ਪਰਮੇਸ਼ਰ ਪਾਣੀ ਥੀਂ ਬਾਹਰ ਆਇਆ, ਤ੍ਹਾਂ ਪਹਿਲਾ ਬਚਨ ਜੋ ਉਸ

ਆਖਿਆ, ਇਹ ਸੀ: "ਨਾ ਕੋਈ ਹਿੰਦੂ, ਨਾ ਮੁਸਲਮਾਨ।"

ਸਾਰਾ ਮੁਲਕ ਲੜ ਮੋਇਆ ਸੀ, ਪਿਛਲੀਆਂ ਕਈ ਸਦੀਆਂ ਤੋਂ, ਇਸੇ ਗੱਲ ਪਿੱਛੇ ਕਿ ਕੋਈ ਤਾਂ ਹਿੰਦੂ ਹਨ ਤੇ ਕੋਈ ਮੁਸਲਮਾਨ ਹਨ। ਇੱਕ ਗੱਲ ਕਰੇ ਕਿ ਦੂਆ, "ਵੱਡਾ ਹਿੰਦੂ ਕਿ ਮੁਸਲਮਣੋਈ,"। ਪਰ ਬਾਬੇ ਦੋਹਾਂ ਨੂੰ ਜੁਵਾਬ ਦਿੱਤਾ, "ਸੁਭ ਅਮਲਾਂ ਬਾਝੋਂ ਦੋਵੇਂ ਰੋਈ।" ਇਸ ਦਾ ਅੰਤ੍ਰੀਵ ਭਾਵ ਹੁਣ ਤਾਈਂ ਸਮਝਿਆ ਨਹੀਂ ਗਿਆ। ਬਾਬੇ ਦੇ ਇਸ ਕਥਨ ਵਿੱਚ ਇੱਕ ਡੂੰਘੀ ਰਮਜ਼ ਲੁਕੀ ਹੋਈ ਸੀ। ਇੱਕ, ਇਹ ਜੁ ਗੁਰੂ ਨਾਨਕ ਦਾ ਪੰਥ, ਹਿੰਦੂ ਮੁਸਲਮਾਨ ਦੋਹਾਂ ਧਰਮਾਂ ਦੀਆਂ ਆਤਮਕ ਸਚਿਆਈਆਂ ਦਾ ਪੱਕਾ ਤੇ ਸਹੀ ਵਾਰਸ ਹੈ। ਦੂਜੇ, ਇਹ ਜੁ ਹੁਣ ਤਾਈਂ ਜੋ ਸਚਿਆਈਆਂ ਹਿੰਦੂ ਮੁਸਲਮਾਨਾਂ ਦੀ ਆਪਣੀ ਆਪਣੀ ਅੱਡਰੀ ਮਲਕੀਅਤ ਸਨ, ਹੁਣ ਸਮੁੱਚੀ ਮਨੁੱਖ-ਜਾਤੀ ਦਾ ਵਿਰਸਾ ਬਣ ਗਈਆਂ ਹਨ। ਕੋਹੜ ਜੋ ਦੋਹਾਂ ਵਿੱਚ ਪੈ ਗਿਆ ਸੀ, ਉਹ ਵੀ ਬਾਬੇ ਨੇ ਕੱਟਿਆ। ਇਸ ਵਿਗਿਆਪਨ ਵਿੱਚ ਕੈਸੇ ਅਨੋਖੇ ਅਤੇ ਸਿੱਧੇ ਸਾਦੇ ਨਿਰੰਕਾਰੀ ਢੰਗ ਵਿੱਚ ਇਹ ਸਭ ਕੁੱਝ ਕਹਿ ਦਿਤਾ !

ਇਸਲਾਮ ਦੀ ਜਹਾਦ ਤੇ ਲੋਕ-ਜਥੇਬੰਦੀ ਦੀ ਸਿਪਿਰਟ ਲੈ ਲਈ, ਨਾਲੇ ਪ੍ਰਚਾਰੀ ਉਤਸ਼ਾਹ ਲੈ ਲਿਆ ਸਾਮੀ ਨਸਲ ਦਾ। ਹਿੰਦੂਆਂ ਦੀ ਆਪਾ-ਚੀਨਣ ਤੇ ਸੱਤ-ਪ੍ਰਾਪਤੀ ਦੇ ਅਨੇਕ ਪੱਖੀ ਯਤਨਾਂ ਦਾ ਤੱਤ-ਮੂਲ ਵੀ ਸਾਂਭ ਲਿਆ। ਅਵਤਾਰ ਤਾਂ ਹੋਏ ਹੀ ਸਨ ਦਸਾਂ ਅਵਤਾਰਾਂ ਦਾ ਕਲਕੀ ਅਵਤਾਰ ਉੱਤੇ ਗੱਲ ਮੁੱਕ ਚੁੱਕੀ ਸੀ। ਪਰ ਹੁਣ *"ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ,"(ਪੰਨਾ 462)* ਅਜੇਹਾ ਗੁਰੂ ਜਾਂ ਮਰਦ ਅਗੰਮੜਾ ਪ੍ਰਗਟ ਹੋ ਪਿਆ ਸੀ ਕਲ ਤਾਰਨ ਨੂੰ। ਹੁਣ ਸੰਸਾਰ ਨਿਰੀ ਲੀਲਾ ਹੀ ਨਹੀਂ ਸੀ ਰਹਿ ਗਿਆ, ਇੱਕ ਥੋੜ-ਚਿਰੀ, ਅਸਾਰ, ਬੇ-ਅਰਥੀ, ਖ੍ਹੇਡ, ਸਗੋਂ ਇੱਕ ਪਾਪ ਨਾਲ ਘੋਲ ਕਰਨ ਲਈ ਅਖਾੜਾ ਬਣ ਗਿਆ, ਗੁਸਾਈਂ ਦੇ ਪਹਿਲਵਾਨਾਂ ਲਈ। ਹੁਣ ਹਿੰਦੂ ਹੋਵੇ, ਚੂਹੜਾ ਹੋਵੇ, ਬ੍ਰਾਹਮਣ ਹੋਵੇ, ਠੱਗ, ਚੋਰ, ਧਾੜਵੀ ਹੋਵੇ, ਜਾਂ ਆਦਮ-ਖਾਣਾ ਜਰਵਾਣਾ ਹੋਵੇ, ਬਾਬਰ ਹੋਵੇ ਜਾਂ ਸੰਗਲਾ ਦੀਪ ਦਾ ਸ਼ਿਵਨਾਭ ਹੋਵੇ, ਸਭ ਲਈ ਪਾਰ ਉਤਾਰਾ ਸੰਭਵ ਸੀ। ਗੁਰੂ ਬਾਬੇ ਦੇ ਜ਼ਹੂਰ ਨਾਲ ਕੋਈ ਜਮਾਂਦਰੂ ਉੱਚਾ ਨਹੀਂ ਸੀ ਰਹਿ ਗਿਆ, ਨਾਂ ਕੋਈ ਜਮਾਂਦਰੂ ਨੀਵਾਂ। ਕਿਸੇ ਨੂੰ ਇੱਕ ਪਾਸੇ ਪਾਣੀ ਦੇਣ ਥੀਂ ਹਟਕਿਆ, ਕਿਸੇ ਨੂੰ ਇਕੋ ਪਾਸੇ ਰੱਬ ਦਾ ਕਾਅਬਾ ਸਮਝ ਬੈਠਣ ਤੋਂ। ਵਿੱਚੋਲੇ ਸੱਭੇ ਉੱਠ ਗਏ, ਕਾਜੀ, ਮੁੱਲਾਂ, ਸ਼ੇਖ, ਬ੍ਰਾਹਮਣ, ਨਾਥ, ਬੋਧ, ਜਿਹੜਾ ਚਾਹੇ, ਕਲਿਆਣ ਪ੍ਰਾਪਤੀ ਲਈ ਤਤਪਰ ਹੋਵੇ। ਨਾ ਸੁੱਖਣਾ ਸੁੱਖੇ, ਨਾ ਮੱਥੇ ਰਗੜੇ, ਨਾ ਕਿਸੇ ਤੋਂ ਲਗਨ ਸੁਧਾਏ। ਨਾ ਨਿਆਜ਼ਾਂ ਤੇ ਦੱਖਣਾ ਦੇਵੇ। ਆਪਦੀ ਰਾਖੀ ਹਰ ਕੋਈ ਆਪ ਕਰੇ, ਆਪਣੀ ਕਿਰਤ ਹਰ ਕੋਈ ਆਪ ਕਰੇ, ਆਪਣਾ ਰੱਬ ਹਰ ਕੋਈ ਆਪ ਧਿਆਵੇ, ਕਿਸੇ ਤੋਂ ਡਰੇ ਨਾਂਹ, ਕਿਸੇ ਅਗੇ ਭਾਇ ਭਰੇ ਨਾ। ਪਰ ਜੀਵੇ ਜਾਂ ਕਿਰਤ ਕਰੇ, ਆਪਣੇ ਆਪ ਲਈ ਨਾਂਹ, ਜੀਵੇ ਸਭਨਾਂ ਲਈ, ਵੰਡ ਕੇ ਛਕੇ ਤੇ ਵੰਡ ਕੇ ਇਹ ਨਾ ਆਖੇ, 'ਇਹ ਮੈਂ ਦਿਤਾ ਹੈ।' ਆਪਣਾ ਲੰਗਰ ਵੀ ਗੁਰੂ ਕਾ ਜਾਣੇ। ਟਹਿਲ ਭਾਉਣੀ ਆਪਣੀ ਹੋਵੇ। ਇਉਂ ਇੱਕ ਨਵੇਂ ਸੰਸਾਰ ਸਮਾਜ ਦੀ ਨੀਂਹ ਰੱਖੀ ਗਈ।

ਜੋ ਇਹ ਆਖਦੇ ਹਨ, ਕਿ ਗੁਰੂ ਨਾਨਕ ਦਾ ਫ਼ਲਸਫ਼ਾ ਨਿਪਟ ਹਿੰਦੂ ਜਾਂ ਮੁਸਲਮਾਨ, ਭਗਤੀ ਜਾਂ ਵਾਹਦਤ, ਸ੍ਵੈ-ਸਾਧਨ, ਜਹਾਦ ਦਾ ਹੀ ਇੱਕ ਗਠਜੋੜ, ਸੰਗ੍ਰਹ, ਪ੍ਰਤੀਬਿੰਬ ਜਾਂ ਝਲਕਾਰਾ ਹੈ, ਉਹ ਭੁੱਲਦੇ ਹਨ। ਕੁਦਰਤ ਵਿੱਚ ਸਭ ਕੁਝ ਨਿਰਾ ਵਿਕਾਸ਼ ਹੀ ਨਹੀਂ ਕਰਦਾ। ਕਰਾਮਾਤ ਵੀ ਹੁੰਦੀ ਹੈ। ਡਾਰਵਨ ਤੇ ਹੀਗਲ ਦੇ ਬੁੱਧੀਵਾਨ ਪੁਜਾਰੀ ਵੀ ਇਸ ਨੂੰ ਮੰਨਦੇ ਹਨ। ਉਨ੍ਹੀਵੀਂ ਸਦੀ ਵਾਲੀ ਹਠਧਰਮੀ ਹੁਣ ਸਾਇੰਸਦਾਨਾਂ ਵਿੱਚ ਵੀ ਨਹੀਂ ਰਹੀ। ਜਿਵੇਂ ਕਿ ਪ੍ਰਸਿੱਧ ਅੰਗਰੇਜ਼ ਪਾਰਖੂ, ਆਈ. ਏ. ਰਿਚਰਡਜ਼ ਨੇ ਬੀ. ਬੀ. ਸੀ. ਬ੍ਰਾਡਕਾਸਟ ਕਰਦਿਆਂ, ਅਕਤੂਬਰ, 1947, ਵਿੱਚ ਆਖਿਆ ਸੀ :-

"ਇਹ ਇੱਕ ਅਨੋਖਾ ਚਮਤਕਾਰ ਹੈ। ਸਾਹਿੱਤ ਵਿੱਚ ਇੱਕ ਵੰਨਗੀ ਸਭ ਤੋਂ ਨਵੀਨ ਵਧੀਆ ਉਪਜਦੀ ਹੈ, ਝਟਪਟੀ ਵਿੱਚ ਸੰਭਵ ਉਗਮਦੀ ਹੈ ਤੇ ਮੁੜ ਨਹੀਂ ਆਉਂਦੀ ਕਦੀ ਵੀ। ਇਹ ਗੱਲ ਉਨ੍ਹਾਂ ਲੋਕਾਂ ਲਈ, ਜੋ ਵਿਕਾਸ਼ ਦੀ ਥੀਊਰੀ ਨੂੰ ਸਤਹੀ ਤੌਰ ਤੇ ਪਰਖਦੇ ਹਨ ਬੜੀ ਅਨੋਖੀ ਜਿਹੀ ਲਗਦੀ ਹੈ। ਪਰ ਹੈ ਇਹ ਸੱਚ। ਸਾਹਿੱਤ ਦੇ ਹਰ ਖੇਤਰ ਵਿੱਚ, ਜੋ ਸਰਬੋਤਮ ਰਚਨਾ ਹੈ, ਉਹ ਇੱਕੋ ਵੇਰ ਪੈਦਾ ਹੁੰਦੀ ਹੈ, ਉਸਦਾ ਕੋਈ ਸਾਨੀ ਨਹੀਂ ਹੁੰਦਾ, ਤੇ ਉਸ ਨੂੰ ਮੁੜ ਕੋਈ ਨਹੀਂ ਪਹੁੰਚਦਾ।"

ਇਵੇਂ ਹੀ ਗੁਰੂ ਨਾਨਕ ਦੇ ਜੀਵਨ ਫ਼ਲਸਫ਼ੇ ਬਾਰੇ ਸਮਝਣਾ ਚਾਹੀਦਾ ਹੈ।

ਤੇ ਉਹ ਜੀਵਨ-ਫ਼ਲਸਫ਼ਾ ਇਨ੍ਹਾਂ ਤਿੰਨ ਸਥੰਭਾਂ ਉਤੇ ਨਿਰਭਰ ਹੈ, ਕਿਰਤ ਕਰੋ, ਵੰਡ ਛਕੋ, ਨਾਮ ਜਪੋ। ਪਹਿਲਾ ਉਪਦੇਸ਼ ਗੁਰੂ ਨਾਨਕ ਨੇ ਸੈਦਪੁਰ ਦੇ ਮਲਕ ਭਾਗੋ ਨੂੰ ਕੀਤਾ ਸੀ, ਉਸ ਦੇ ਅਣਕਮਾਏ ਧਨ ਨਾਲ ਰਚੇ ਬ੍ਰਹਮ ਭੋਜ ਵਿੱਚ ਹਿੱਸਾ ਨਾ ਲੈ ਕੇ, ਤੇ ਲਾਲੋ ਬਾਢੀ ਦੀ, ਹਥੀਂ ਕਮਾਈ ਕੋਧਰੇ ਦੀ ਰੋਟੀ ਨੂੰ, ਦੁੱਧ ਆਖ ਸਵੀਕਾਰ ਕਰਕੇ। ਤਿੰਨ ਸਦੀਆਂ ਪਿੱਛੋਂ, ਕੁਝ ਏਹੋ ਜਹੀ ਗਲ ਕਾਰਲ ਮਾਰਕਸ ਅਤੇ ਪਰੂਧੋਨ ਨੇ ਵੀ ਆਖਣ ਦਾ ਜਤਨ ਕੀਤਾ ਕਿ ਜਿਨਾਂ ਕੀਤੀ ਮਿਹਨਤ ਨਾਲੋਂ ਕਮਾਇਆ ਵਾਧੂ ਧਨ ਕਿਸੇ ਪਾਸ ਹੈ, ਉਹ ਹੋਰ ਮਜ਼ਦੂਰਾਂ ਤੇ ਕਿਰਤੀ ਕਿਰਸਾਨਾਂ ਦੀ ਮਿਹਨਤ ਉਤੇ ਧਾੜਾ ਮਾਰ ਕੇ ਲੁੱਟਿਆ ਧਨ ਹੈ। ਗੁਰੂ ਨਾਨਕ ਦੇ ਧਾਰਮਕ ਫ਼ਲਸਫ਼ੇ ਵਿੱਚੋਂ ਇਉਂ ਸਮਾਜ਼ਵਾਦ, ਇੱਕ ਅਵੱਸ਼ ਪੈਦਾਵਾਰ ਦਿਸ ਆਉਂਦਾ ਹੈ। ਪਰ ਜਿਵੇਂ ਪਿਛਲੇ ਕੁਝ ਦਹਾਕਿਆਂ ਵਿੱਚ ਸਮਾਜਵਾਦੀ ਸਮਾਜ ਨੂੰ ਹੋਂਦ ਵਿੱਚ ਲਿਆਉਣ ਜਾਂ ਉਸਨੂੰ ਕਾਇਮ ਰਖਣ ਲਈ ਡਿਕਟੇਟਰਸ਼ਾਹੀ, ਖ਼ੁਫ਼ੀਆ ਪੁਲਸੀ ਪ੍ਰਬੰਧ, ਜ਼ੇਲਖ਼ਾਨੇ ਤੇ ਮੁਕੱਦਮੇ ਬਾਜ਼ੀਆਂ, ਕਤਲ ਖ਼ੂਨ ਤੇ ਸਾਜ਼ਸ਼ਾਂ ਰਚੀਆਂ ਗਈਆਂ ਹਨ, ਉਨ੍ਹਾਂ ਨਾਲੋਂ ਸਿੱਖ ਫ਼ਲਸਫ਼ੇ ਦਾ ਰਾਹ ਬਹੁਤ ਨਿੱਖੜਵਾਂ ਹੈ। ਗੁਰੂ ਨਾਨਕ ਦਾ ਸਮਾਜ ਆਰਥਕ ਬਰਾਬਰੀ ਲਿਆਉਂਦਾ ਹੈ, ਰੂਹ ਨੂੰ ਉੱਚਾ ਕਰਕੇ, ਅਖ਼ਲਾਕੀ ਤੇ ਆਤਮਕ ਪੱਧਰ ਨੂੰ ਏਨਾਂ ਕੋਮਲ ਬਣਾਕੇ, ਕਿ ਕਬਜ਼ੇ ਹਵਸ, ਹਿਰਸ, ਜ਼ੋਰ, ਲੁੱਟ ਖਸੁੱਟ ਦੀ ਤੀਬਰਤਾ ਮਨੁੱਖ ਵਿੱਚ ਉਠਦੀ ਨਹੀਂ ਤੇ ਕਿਰਤ ਕਰਕੇ ਵੰਡ ਛਕਣਾ ਉਸ ਦਾ ਸੁਭਾਵਕ ਗੁਣ ਹੋ ਜਾਂਦਾ ਹੈ। ਉਹ ਚੰਮ-ਸਤਹ ਉੱਤੇ ਜੀਉਂਦਾ ਹੀ ਨਹੀਂ। ਉਸ ਲਈ ਭਾਈ ਮੂਲੇ ਵਾਂਗ ਜੀਉਣਾ ਕੂੜ ਤੇ ਮਰਨਾ ਸੱਚ ਹੋ ਜਾਂਦਾ ਹੈ। ਉਹ ਪਲ ਪਲ ਮਰਨ ਦੇ ਚਾਉ ਵਿੱਚ, ਆਪਾ-ਗਰਜ਼ੀ ਨੂੰ

ਮਾਰਨ ਦੇ ਚਾਉ-ਵਿੱਚ, ਤਨ ਧਨ ਵਾਰਨ ਦੇ ਚਾਉ ਵਿੱਚ ਵਿਗਸਦਾ ਹੈ, ਸਹਿਜ ਸੁਭਾਇ, ਕਿਸੇ ਜ਼ਬਰ, ਕਿਬਰ, ਡਰ ਦਾ ਮਾਰਿਆ ਨਹੀਂ, ਸਗੋਂ ਇਸ ਲਈ ਕਿ ਉਸ ਦੀ ਰੂਹ ਇਸ ਬਿਨਾਂ ਸਹਿਜ-ਟਿਕਾਉ ਵਿੱਚ ਨਹੀਂ ਆਉਂਦੀ, ਉਸ ਦੀ ਆਤਮਕ-ਹੋਣੀ ਇਸ ਬਿਨਾਂ ਸੰਪੂਰਨ ਨਹੀਂ ਹੁੰਦੀ, ਉਸਦੀ ਆਤਮਾ ਦਾ ਕਿਉਂਕਿ ਇਹ ਨਿਜ ਸੁਭਾਉ ਹੈ ਜਿਵੇਂ ਅਗਨੀ ਦਾ ਜਾਲਣਾ ਤੇ ਪਾਣੀ ਦਾ ਮੈਲ ਧੋਣਾ, ਠੰਢ ਪਾਉਣਾ।

ਆਧੁਨਿਕ ਸਮਾਜਵਾਦੀ ਰਾਜ ਪ੍ਰਬੰਧ ਦੀ ਰੂਹ ਦਾ, ਰੱਬ ਜਾਂ ਆਤਮਕ ਸਾਧਨਾਂ ਜਾਂ ਮਨੋਰਥਾਂ ਨਾਲ ਕੋਈ ਸਬੰਧ ਨਹੀਂ। ਉਸ ਲਈ ਸਰਵੁੱਚ ਮਨੋਰਥ ਸਮਾਜ ਨੂੰ ਸਮਾਜੀ ਆਰਥਕ ਤੇ ਰਾਜਸੀ ਨੀਹਾਂ ਉਤੇ ਉਸਾਰਨਾ ਹੈ, ਰਾਹ ਢੰਗ ਭਾਵੇਂ ਕੋਈ ਵੀ ਵਰਤੇ। ਉੱਥੇ ਵੀ ਆਪਾ-ਗਰਜ਼ੀ ਮਾਰਨੀ ਹੈ, ਸਮਾਜੀ ਸੁਖ ਲਈ ਨਿੱਜੀ ਸੁਖ ਵਿਰਸਾ ਵੰਡ ਕੇ ਛਕਣਾ ਹੈ- 'ਜਿੰਨਾਂ ਤੇ ਜਿਹੋ ਜਿਹਾ ਕੋਈ ਕੰਮ ਕਰੇ ਉਨਾਂ ਤੇ ਉਹੋ ਜਿਹਾ ਕੋਈ ਖਾਵੇ ਤੇ ਹੁੰਦੇ ਹੁੰਦੇ ਜਿਨੀਂ ਕਿਸੇ ਦੀ ਲੋੜ ਹੋਵੇ ਬਸ ਉਨੀ ਹੀ ਪੂਰੇ, ਇਹ ਸਿਧਾਂਤ ਹੈ ਸਮਾਜਵਾਦੀ ਦਾ ਵੀ। ਉੱਥੇ ਵੀ ਇਕਾਈਆਂ ਨੂੰ ਇੱਕ ਲੌਕਕ ਸਮਾਜ, ਇੱਕ ਵਿਸ਼ਵ ਜਥੇਬੰਦੀ, ਇੱਕ ਸਰਬ ਸਾਂਝੇ ਆਰਥਕ ਤੇ ਰਾਜਸੀ ਨਿਜ਼ਾਮ ਵਿੱਚ ਪ੍ਰੋਣਾ ਹੈ। ਪਰ ਕਿਵੇਂ, ਇਹ ਸੁਆਲ ਬਹੁਤ ਜ਼ਰੂਰੀ ਹੈ! ਜ਼ਬਰ ਨਾਲ ਮਾਰ ਕੁੱਟ ਕੇ, ਡਰਾ ਧਮਕਾ ਕੇ, ਸਾਰੀ ਤਾਕਤ ਨੂੰ ਇੱਕ ਥਾਂ ਇੱਕਠਾ ਕਰਕੇ?

ਗੁਰੂ ਨੇ ਵੀ ਜਥੇਬੰਦੀ ਉਤੇ ਬਹੁਤ ਜ਼ੋਰ ਦਿਤਾ ਹੈ:-

*'ਗੁਰੁ ਸੰਗਤਿ, ਬਾਣੀ ਬਿਨਾ, ਦੂਜੀ ਓਟ ਨਹੀਂ ਹੈ ਰਾਈ।'* *(ਭਾਈ ਗੁਰਦਾਸ ਜੀ)* ਨਾਵੀਂ ਪਾਤਸ਼ਾਹੀ ਤਕ ਉਸ ਨੂੰ ਸੰਗਤ ਆਖਦੇ ਰਹੇ। ਦਸਵੇਂ ਸਤਗੁਰਾਂ ਨੇ ਉਸੇ ਨੂੰ 'ਪੰਥ' ਦਾ ਰੂਪ ਦੇ ਦਿਤਾ। ਪਰ ਸਮੁੱਚੀ ਤਾਕਤ ਦਾ ਸੋਮਾ ਕੋਈ ਡਿਕਟੇਟਰੀ ਪ੍ਰਬੰਧ ਜਾਂ ਫੌਜ ਪੁਲਸ ਨਹੀਂ, ਸਗੋਂ ਆਤਮਕ ਤੌਰ ਤੇ ਭਰ-ਜਾਗਿਆ ਵਿਅਕਤੀ ਗਤ ਹੈ, ਜਿਸਨੂੰ ਸਿੱਖ ਸ਼ਬਦਾਵਲੀ ਵਿੱਚ 'ਗੁਰਮੁਖ' ਆਖਦੇ ਹਨ। ਇਹੀ ਜੀਆਦਾਨ ਬਖਸ਼ਦਾ ਹੈ, ਸੁੱਤਿਆਂ ਨੂੰ ਜਗਾਂਦਾ ਹੈ, ਜੀਵਨ-ਕਣੀਆਂ ਵੰਡਦਾ ਹੈ। ਜਥੇਬੰਦੀ ਦੀ ਇਕਾਈ ਥਾਂ ਥਾਂ ਦੀ ਜੁੜੀ ਬਣੀ 'ਸੰਗਤ' ਹੈ। ਇਹ ਸੰਗਤ ਹੀ ਆਪਣੀ ਸ਼ਕਤੀ ਦਾ ਜਿੰਨਾਂ ਹਿੱਸਾ ਚਾਹੇ, ਮਨ-ਮਰਜ਼ੀ ਨਾਲ ਗੁਰੂ ਸੰਗਤ, ਜਾਂ ਗੁਰੂ ਪੰਥ, ਜੋ ਸਮੂਹ ਪੰਥ ਦੀ ਜਥੇਬੰਦੀ ਹੈ, ਨੂੰ ਸੌਂਪਦੀ ਹੈ। ਗੁਰੂ ਪੰਥ ਸਭ ਤੋਂ ਉੱਤੇ ਹੈ। ਉਸਦਾ ਹੁਕਮ ਹਰੇਕ ਵਿਯੱਕਤੀ ਉਤੇ ਲਾਗੂ ਹੈ। ਪਰ ਸਥਾਨਕ ਸੰਗਤ ਜਦ ਚਾਹੇ ਉਸ ਨੂੰ ਤਾੜਨਾ ਕਰ ਸਕਦੀ ਹੈ, ਬਖਸ਼ੀ ਤਾਕਤ ਮੋੜ ਭੀ ਸਕਦੀ ਹੈ। ਇਸਤਰ੍ਹਾਂ,ਨਾ ਹੀ ਬਹੁ-ਸੰਮਤੀ ਜਾਂ ਡਿਕਟੇਟਰਸ਼ਾਹੀ ਦਾ ਜਬਰ ਮਾਰਦਾ ਹੈ, ਨਾ ਹੀ ਵਿਯੱਕਤੀ ਦੀ ਸ਼ਖਸੀਅਤ ਨੂੰ ਆਪਣੀ ਪੂਰੀ ਆਤਮਕ ਪ੍ਰਫੁੱਲਤਾ ਤੋਂ ਕੋਈ ਰੋਕ ਪੈਂਦੀ ਹੈ।

ਗੁਰੂ ਨਾਲਕ ਦਾ ਧਰਮ ਉਨ੍ਹਾਂ ਦੀ ਜ਼ਾਤ ਜਾਂ ਬਾਣੀ ਦੇ ਜਗਾਏ ਗੁਰਮੁਖਾਂ ਨੇ ਹੀ ਪ੍ਰਚਾਰਿਆ। ਹਰ ਥਾਂ ਦੀ ਸੰਗਤ ਉਨ੍ਹਾਂ ਦੀ ਅਗਵਾਈ ਨੂੰ ਹੀ ਹਰ ਵੇਲੇ ਉਡੀਕਦੀ ਸੀ: 'ਤਾਂ ਬਾਬੇ ਉਥੇ ਧਰਮਸਾਲ ਬਧੀ, ਮੰਜੀ ਬਖਸ਼ੀ।' ਇਨ੍ਹਾਂ ਮੰਜੀਆਂ ਦੇ ਬਖਸ਼ਣ ਦਾ ਇਹੋ ਮਨੋਰਥ ਸੀ। ਪਰ ਫਿਰ *'ਘਰਿ ਘਰਿ ਅੰਦਰਿ ਧਰਮਸਾਲ'* ਹੋ ਗਈ, ਕਿ ਹਰ ਵੇਲੇ ਕੋਈ ਕਿਸੇ ਦੀ ਉਚੇਚੀ ਅਗਵਾਈ

ਨੂੰ ਉਡੀਕਦਾ ਨਾ ਰਹੇ ਤੇ ਜਦ ਕਣੀ ਅੰਦਰੋਂ ਮੁਕਦੀ ਬੁਝਦੀ ਜਾਪੇ ਜਾਂ ਅਗੋਂ ਗੱਲ ਨਾ ਸੁੱਝੇ, ਜਾਂ ਕੋਈ ਅਤਮਕ ਭੀੜਾ ਆਣ ਬਣੇ, ਤਾਂ ਗੁਰਮੁਖ ਦਾ ਦੀਦਾਰ ਕਰੇ, ਉਸਦੀ ਸੰਗਤ ਵਿੱਚ ਜਾਵੇ। ਨਿਤਾਪ੍ਰਤ ਸੰਗਤ ਇੱਕ ਥਾਂ ਦੀ ਆਪਣੀ ਥਾਂ ਹੀ ਜੁੜੇ, ਵਿੱਚਾਰ-ਚਰਚਾ ਕਰੇ, ਸਾਂਝੇ ਮਾਮਲੇ ਸੁਲਝਾਵੇ।

'ਨਾਨਕ ਪ੍ਰਕਾਸ਼' ਵਿੱਚ ਇੱਕ ਕਥਾ ਆਉਂਦੀ ਹੈ, ਕਿ ਗੁਰੂ ਨਾਨਕ ਜੀ ਜਦ ਆਪਣੇ ਅੰਤਲੇ ਦਿਨਾਂ ਵਿੱਚ ਕਰਤਾਰ ਪੁਰ ਆਣ ਟਿਕੇ, ਤਾਂ ਦੋ ਬੜੇ ਧਨਾਢ ਤੇ ਵਡੇਰੇ ਮਨੁਖ ਉਨ੍ਹਾਂ ਦੀ ਸੰਗਤ ਕਰਨ ਦੂਰੋਂ ਕਿਤੋਂ ਚਲ ਕੇ ਆਏ। ਕੁਝ ਚਿਰ ਉਨ੍ਹਾਂ ਬੇਨਤੀ ਕੀਤੀ: "ਜੀਉ ਪਾਤਸ਼ਾਹ, ਅਸੀਂ ਤੇਰੇ ਚਰਨਾਂ ਵਿੱਚ ਹੀ ਤੇਰੀ ਟਹਿਲ ਸੇਵਾ ਲਈ ਬਾਕੀ ਦਾ ਜੀਵਨ ਬਤੀਤ ਕਰਨਾ ਲੋਚਦੇ ਹਾਂ।" ਪਰ ਗੁਰੂ ਜੀ ਨੇ ਉੱਤਰ ਦਿੱਤਾ, "ਤੁਸੀਂ ਘਰ ਮੁੜ ਜਾਉ। ਆਪਣਾ ਧਨ ਗ਼ਰੀਬਾਂ ਵਿੱਚ ਵੰਡ ਦਿਉ। ਸਰੀਰ ਆਪਣੇ ਆਲੇ ਦੁਆਲੇ ਦੇ ਲੋਕਾਂ ਦੀ ਸੇਵਾ ਲਈ ਅਰਪਨ ਕਰੋ। ਇਵੇਂ ਤੁਸੀਂ ਮੇਰੀ ਖ਼ੁਸ਼ੀ ਪ੍ਰਾਪਤ ਕਰੋਗੇ। ਇਹੀ ਮੇਰੀ ਸੇਵਾ ਹੋਵੇਗੀ। ਸਾਧ ਸੰਗਤ ਚਰਨਨ ਹੈਂ ਜਹਿਵਾਂ, ਮਮ ਸਰੀਰ ਜਾਨੀਏ ਤਹਿਵਾਂ।"

ਨਾਮ ਜਪਣਾ, ਜ਼ਿਕਰ ਕਰਨਾ, ਭਗਤੀ, ਜਾਪ, ਲਿਵਲੀਨਤਾ, ਏਸ਼ਿਆਈ ਧਰਮਾਂ (ਸਮੇਤ ਈਸਾਈ ਮਤ) ਦੀ ਮੂਲ ਜੜ੍ਹ ਹੈ। ਪਰ ਜਿਵੇਂ ਨਾਮ ਜਪਣ ਲਈ ਤਿਆਗ, ਹਠ, ਜੋਗ ਮਨ ਮਾਰੀ, ਤਨ-ਜਲਾਈ ਆਦ ਕਠਨ ਸਾਧਨਾਂ ਨੂੰ ਸਭ ਨੇ ਅਵੱਸ਼ਯ ਬਿਆਨਿਆ ਹੈ, ਉਸ ਤੋਂ ਸਿੱਖ ਧਰਮ ਇਨਕਾਰੀ ਹੈ। ਇਸ ਵਿੱਚ ਗ੍ਰਹਸਤ ਧਰਮ ਪ੍ਰਧਾਨ ਹੈ। ਜਦ ਤਿਆਗ ਕਰਕੇ ਵੀ ਆਪਣੀ ਉਪਜੀਵਕਾ ਲਈ ***'ਉਨਹੂ ਕੇ ਘਰ ਮੰਗਣ ਜਾਈ,'*** ਤਾਂ ਤਿਆਗ ਦਾ ਕੀ ਲਾਭ? ਜੇ ਸ੍ਰੀਰ ਦਾ ਮਨੋਰਥ ਨਿਜੀ ਚੰਮ-ਖ਼ੁਸ਼ੀ ਜਾਂ ਨਿਰਾ ਆਤਮਕ ਵਿਗਾਸ ਜਾਂ ਸਹਿਜ-ਆਨੰਦ ਜਾਂ ਵਿਅੱਕਤੀਗਤ ਦੀ ਮੁਕਤੀ ਨਹੀਂ (ਜਿਵੇਂ ਕਿ ਸਿੱਖ ਧਰਮ ਮੰਨਦਾ ਹੈ) ਤੇ ਸ੍ਰੀਰ ਨੇ ਬਾਕੀ ਸਮਾਜ ਦੀ ਸੇਵਾ ਲਈ ਅਰਪਨ ਹੋਣਾ ਹੈ, ਤਾਂ ਸ੍ਰੀਰ ਨੂੰ ਮਾਰਨਾ, ਸੁਕਾਣਾ, ਤਸੀਹੇ ਦੇਣੇ ਕਿ ਇਸ ਵਿੱਚੋਂ ਵਾਸ਼ਨਾ ਮਰੇ, ਅਯੋਗ ਹੈ। ਮਰੀਅਲ ਘੋੜੇ ਵਿੱਚੋਂ ਵਾਸ਼ਨਾ ਤਾਂ ਮੁੱਕੀ, ਪਰ ਉਸ ਕਿਸ ਦਾ ਭਾਰ ਢੋਇਆ, ਕਿਸ ਉਸ ਦੀ ਥਲ ਥਲ ਕਰਦੀ ਜੁਆਨੀ ਨੂੰ ਗਾਹਿਆ, ਕਿਸ ਉਸ ਦੇ ਨਰੋਏ, ਵਿਗਾਸੇ ਤਨ ਦੀ ਉਡੀਕ ਕੀਤੀ? ਤਾਂ ਤੇ ਨਾਮ ਜਪਣਾ ਹੈ, ਬਿਨਾਂ ਹਠ ਨਾਲ ਤਨ ਮਾਰੇ: ਕਰਮ-ਕਾਂਡ ਦੀ ਕੈਦ ਵਿੱਚ ਬੱਝੇ ਜਾਂ ਉੱਗ੍ਰ ਮੰਤ੍ਰ ਜਾਪ ਕਰਕੇ, ਨਾਂਹ ਸਗੋਂ ਇਵੇਂ ਕਿ ਧੁਰ ਅੰਦਰ ਜੁੜ ਜਾਵੇ ਅਨੰਤ ਦੇ ਪਸਾਰੇ ਨਾਲ, ਸਹਿਜ ਸੁਭਾਇ, ਅੰਦਰੋਂ "ਮੈਂ ਮੇਰੀ" ਦੀ ਥਾਂ "ਤੂੰ ਤੇਰਾ ਮੈਂ ਤੇਰਾ ਸਭ ਕੁਝ ਤੇਰਾ" ਦੀ ਧੁਨੀ ਗੂੰਜੇ, ਹੋਠ ਭਾਵੇਂ ਜੁੜੇ ਰਹਿਣ, ਅੰਦਰੋਂ ਨਾੜ ਨਾੜ ਪਈ ਬੋਲੇ, ਗਾਵੇ, ਵਾਹਿਗੁਰੂ, ਵਾਹਿਗੁਰੂ।

ਇਸ ਨਾਲ ਅਤਾਮਕ ਜ਼ਬਤ ਵੀ ਅੰਦਰ ਆਉਂਦਾ ਹੈ, ਕਿਉਂ ਜੁ ਅੰਦਲੀਆਂ ਵਾਸ਼ਨਾਵਾਂ ਦਾ ਹਰ ਕਿਣਕਾ ਇੱਕ ਨੁਕਤੇ ਉੱਤੇ ਇੱਕਠਾ ਹੋ ਕੇ ਆਪ ਭੁੱਲ ਜਾਂਦਾ ਹੈ ਤੇ ਵਾਸ਼ਨਾ ਮਰਦੀ ਹੈ, ਪਰ ਸ੍ਰੀਰ ਤੇ ਆਤਮਾ ਵਿੱਚ ਅਨੰਦ ਦਾ ਹੁਲਾਸ ਵੀ ਆਉਂਦਾ ਹੈ, ਕਿਉਂ ਜੁ ਹੱਠ ਨਾਲ ਇਹ

ਕਮਾਈ ਨਹੀਂ ਕੀਤੀ ਹੁੰਦੀ, ਸਗੋਂ ਸੁਤੇ ਸਿੱਧ ਹੀ ਦੇਵੀ ਪ੍ਰਕਾਸ਼ ਅੰਦਰ ਬਲਿਆ ਹੁੰਦਾ ਹੈ।

"ਸਤਿਨਾਮ" ਤੇ "ਵਾਹਿਗੁਰੂ" ਦੋ ਸ਼ਬਦ ਹਨ, ਜਿਨ੍ਹਾਂ ਦਾ ਜਾਪ ਸਿੱਖਾਂ ਵਿੱਚ ਗੁਰੂ ਨਾਨਕ ਨੇ ਪ੍ਰਚਲਤ ਕੀਤਾ। ਨਾਵਾਂ ਵਿੱਚ ਕੀ ਹੈ, ਸਭੇ ਆਖਦੇ ਹਨ। ਹਾਂ, ਨਾਵਾਂ ਵਿੱਚ ਉਂਜ ਤਾਂ ਕੁਝ ਵੀ ਨਹੀਂ, ਪਰ ਬਹੁਤ ਕੁਝ ਹੈ ਵੀ। ਜਦ ਅਸੀਂ ਕਿਸੇ ਚੀਜ਼ ਦਾ ਨਾਉਂ ਲੈਂਦੇ ਹਾਂ, ਤਾਂ ਉਸ ਦੀਆਂ ਸਮੁੱਚੀਆਂ ਖ਼ਾਸੀਅਤਾਂ, ਰੂਪ ਰੰਗ, ਆਕਾਰ, ਸਭ ਕੁਝ ਸਾਡੇ ਸਾਹਮਣੇ ਆ ਜਾਂਦਾ ਹੈ ਅਤੇ ਇਉਂ ਹੀ ਉਹ ਚੀਜ਼ ਵਸਤੂ ਮਨੁੱਖੀ ਮਨ ਵਿੱਚ ਸਾਕਾਰ ਤੇ ਰੂਪਮਾਨ ਹੁੰਦੀ ਹੈ। ***"ਨਾਮ ਕੇ ਧਾਰੇ ਸਗਲ ਆਕਾਰ, ਨਾਮ ਕੇ ਧਾਰੇ ਪੁਰੀਆ ਸਭ ਭਵਨ।"*** ਨਾਵਾਂ ਵਿੱਚ ਰੂਪ ਲੁਕੇ ਹੁੰਦੇ ਹਨ-ਸਾਇੰਸ, ਫ਼ਿਲਾਸਫ਼ੀ, ਸਾਧਾਰਨ ਜੀਵਨ-ਦੌੜ, ਸਭਨਾਂ ਵਿੱਚ ਅਸੀਂ ਨਾਵਾਂ ਦੇ ਆਸਰੇ ਚਲਦੇ ਹਾਂ। ਨਾਮ ਸਿਮ੍ਰਦੇ ਹਾਂ ਕਿਉਂ ਜੁ ਨਾਵਾਂ ਵਿੱਚ ਉਨ੍ਹਾਂ ਦੀਆਂ ਤਸਵੀਰਾਂ, ਝਲਕੇ, ਝਾਂਵਲੇ, ਗੁਣ ਔਗੁਣ, ਸਭ ਲੁਕੇ ਪਏ ਹਨ। ਕਿਸੇ ਜਾਤੀ ਦਾ ਸੱਭਿਆਚਾਰ ਉਸਦੇ ਨਾਂਵਾਂ ਦੇ ਪੈਦਾ ਕੀਤੇ ਵਾਯੂ-ਮੰਡਲ ਉੱਤੇ ਹੀ ਨਿਰਭਰ ਹੁੰਦਾ ਹੈ। ਇਵੇਂ ਅਸੀਂ ਹਰ ਘੜੀ ਕਿਸੇ ਨਾ ਕਿਸੇ ਰੂਪਾਕਾਰ ਦਾ, ਕਿਸੇ ਨ ਕਿਸੇ ਤਰ੍ਹਾਂ, ਮੰਤਰ ਜਾਪ ਕਰਦੇ ਰਹਿੰਦੇ ਹਾਂ। ਇਹ ਨਾਮ, ਹੌਲੀ ਹੌਲੀ ਆਪ ਹੀ, ਵਧੀਕ ਤੋਂ ਵਧੀਕ ਠੋਸ ਖ਼ਾਸੀਅਤਾਂ ਧਾਰਨ ਕਰਦੇ ਜਾਂਦੇ ਹਨ। ਪਹਿਲਾਂ ਸਭ ਕੁਝ ਨਾਮ ਤੋਂ ਹੀ ਸ਼ੁਰੂ ਹੁੰਦਾ ਹੈ। ***"ਨਾਮ ਕੇ ਧਾਰੇ ਸਗਲੇ ਜੰਤ ਨਾਮ ਕੇ ਧਾਰੇ ਖੰਡ ਬ੍ਰਹਮੰਡ"*** ਇਹੀ ਉਪਨਿਸ਼ਦਾਂ ਦੀ ਅਧਿਆਤਮ ਵਿੱਦਿਆ ਹੈ। ਇਵੇਂ ਹੀ ਮਨੁੱਖ ਨਾਮ ਲੈਂਦੇ ਲੈਂਦੇ ਨਾਮ ਲਏ ਜਾਣ ਵਾਲੇ ਦੇ ਗੁਣਾਂ ਵਿੱਚ ਲਗਦਾ ਹੈ ਤੇ ਹੌਲੀ ਹੌਲੀ ਉਨ੍ਹਾਂ ਵਿੱਚ ਲੀਨ ਹੋ ਜਾਂਦਾ, ਉਨ੍ਹਾਂ ਨੂੰ ਆਪਣਾ ਸੁਭਾ ਬਣਾ ਲੈਂਦਾ ਹੈ। ***"ਹਉਮੈ ਨਾਵੈ ਨਾਲ ਵਿਰੋਧ ਹੈ॥"*** ਇਸ ਲਈ ਜਦ ਨਾਮ ਅੰਦਰ ਆ ਵਸਦਾ ਹੈ, ਤਾਂ "ਹਉਮੈ" ਟੁਰ ਜਾਂਦੀ ਹੈ।

*"ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥*
*ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥" (ਪੰਨਾ 284)*

ਗੁਰੂ ਨਾਨਕ ਨੇ ਚਾਰ ਉਦਾਸੀਆਂ ਕੀਤੀਆਂ। ਪਹਿਲੀ ਪੂਰਬ ਵਲ, ਜਦ ਉਹ ਹਿੰਦੂਆਂ ਦੇ ਪ੍ਰਸਿੱਧ ਤੀਰਥਾਂ ਉਤੇ ਗਏ। ਇਥੇ ਵੀ ਕਿਧਰੇ ਗੁਰੂ ਨੇ ***"ਮਾਸ ਘਾਸ"*** ਦੀ ਸਦੀਆਂ ਦੀ ਪੁਰਾਣੀ ਚਰਚਾ ਵਾਦਵਿਵਾਦ ਨੂੰ ਇਹ ਆਖ ਕੇ ਦੂਰ ਕੀਤਾ ਕਿ ਕੀ ਬਨਸਪਤੀ ਤੇ ਕੀ ਜਨੌਰ ਸਭੇ ਪਾਣੀ ਉੱਤੇ ਜੀਉਂਦੇ ਹਨ, ਜਿੰਦ ਪਾਣੀ ਵਿੱਚ ਹੈ, ਕਿਉਂਕਿ ਇਹੀ ਸਭ ਸ਼ੈਆਂ ਨੂੰ ਪ੍ਰਫੁੱਲਤ ਕਰਦਾ, ਤਾਜ਼ਗੀ ਤੇ ਨਰੋਆਪਨ ਬਖ਼ਸ਼ਦਾ ਹੈ। ***"ਪਹਿਲਾ ਪਾਣੀ ਜੀਉ ਹੈ।"*** ਇਸ ਲਈ ਜੇ ਪਾਣੀ ਪੀਣਾ ਪਾਪ ਨਹੀਂ ਤਾਂ ਉਸ ਨਾਲ ਪਾਲਿਆ ਮਾਸ ਖ਼ਾਣਾ ਕਿਵੇਂ ਪਾਪ ਹੈ ਤੇ ਬਨਸਪਤੀ ਨੂੰ ਖਾਣਾ ਕਿਵੇਂ ਪਾਪ ਨਹੀਂ?

*"ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥*
*ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥" (ਪੰਨਾ 1289)*

ਇਹ ਗੱਲ ਅੱਜ ਦੇ ਜ਼ਮਾਨੇ ਵਿੱਚ ਸਾਧਾਰਨ ਜਿਹੀ ਲਗਦੀ ਹੈ। ਪਰ ਜੋ ਲੋਕ ਹਿੰਦੁਸਤਾਨ

ਦੇ ਇਤਿਹਾਸ ਦਾ ਪਿਛੋਕੜ ਜਾਣਦੇ ਹਨ, ਉਨ੍ਹਾਂ ਨੂੰ ਪਤਾ ਹੈ ਕਿ ਪ੍ਰਾਚੀਨ ਸਮਿਆਂ ਤੋਂ ਲੈ ਕੇ, "ਅਹਿੰਸਾ ਪਰਮੋ ਧਰਮਾ" ਦਾ ਏਨਾ ਚਰਚਾ ਸਾਰੇ ਦੇਸ਼ ਵਿੱਚ ਹੋਇਆ ਸੀ ਕਿ ਲੋਕਾਂ ਨੇ ਮੂੰਹ ਤੇ ਨਾਸਾਂ ਅਗੇ ਟਾਕੀਆਂ ਬੰਨ੍ਹ ਲਈਆਂ ਸਨ ਕਿ ਕੋਈ ਪ੍ਰਮਾਣੂ ਹਵਾ ਵਿੱਚੋਂ ਸਾਡੇ ਅੰਦਰ ਲੰਘ ਕੇ ਮਾਰਿਆ ਨਾ ਜਾਵੇ। ਪੈਰ ਫੂਕ ਫੂਕ ਕੇ ਧਰਦੇ ਸਨ, ਪਾਣੀ ਛਾਣ ਛਾਣ ਪੀਂਦੇ ਸਨ, ਜੂਠਾ ਮੰਗ ਮੰਗ ਕੇ ਖਾਂਦੇ ਸਨ। ਕਸ਼ਾਤ੍ਰ ਧਰਮ ਲੋਪ ਹੋ ਚੁੱਕਾ ਸੀ। *ਕ੍ਰਿਸ਼ੀ ਕਰਮ ਦੁਰਕਾਰਿਆ ਜਾ ਚੁੱਕਾ ਸੀ।* ਬਾਹਰਲੇ ਜਰਵਾਣਿਆਂ ਦੇ ਟਾਕਰੇ ਉੱਤੇ ਸਾਡੀ ਬਹੁਤੀ ਲੁਕਾਈ ਤਲਵਾਰ ਚੁੱਕਣ ਨੂੰ ਏਸੇ ਲਈ ਤਿਆਰ ਨਹੀਂ ਸੀ ਕਿ ਉਹ ਜੀਵ-ਹੱਤਿਆ ਨੂੰ ਹਰ ਹਾਲਤ ਵਿੱਚ ਪਾਪ ਸਮਝਦੀ ਸੀ। *ਉਪਜਾਊ ਧਰਤੀ ਬੰਜਰ ਬਣੀ ਪਈ ਸੀ ਅਤੇ ਭੁੱਖਮਰੀ ਦੇਸ਼ ਦਾ ਸਾਧਾਰਣ ਸੰਕਟ ਬਣ ਗਿਆ ਸੀ।* ਇਸ ਲਈ ਸਵਾਲ ਨਿਰਾ ਮਾਸ ਖਾਣ ਦਾ ਜਾਂ ਨਾ ਖਾਣ ਦਾ ਨਹੀਂ ਸੀ। ਸਵਾਲ ਸੀ ਵਧੀਕ ਬੁਨਿਆਦੀ, ਸਮਾਜੀ ਤੇ ਰਾਜਸੀ ਵੀ ਤੇ ਆਤਮਕ ਵੀ। ਇਸ ਲਈ ਗੁਰੂ ਨੇ ਖਾਣ ਪੀਣ ਦੇ ਬਾਰੇ ਇੱਕੋ ਵੇਰ ਬੁਨਿਆਦੀ ਹਦਾਇਤ ਕਰ ਦਿੱਤੀ:-

*"ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥"* (ਪੰਨਾ 16)

ਹੋਰ ਸਭ ਕੁਝ ਮਨੁੱਖ ਖਾਵੇ ਪੀਵੇ, ਬਸ ਉਹ ਨ ਖਾਵੇ, ਜਿਸ ਨਾਲ ਤਨ ਨੂੰ ਪੀੜਾ ਹੋਵੇ ਜਾਂ ਮਨ ਵਿੱਚ ਵਿਕਾਰਾਂ ਦੀ ਰੌ ਵਗ ਤੁਰੇ।

ਇਵੇਂ ਹੀ ਜਗਨ ਨਾਥ ਪੁਰੀ ਦੇ ਮੰਦਰ ਵਿੱਚ ਜੋ ਆਰਤੀ ਹੁੰਦੀ ਪਈ ਸੀ, ਨਿੱਕੇ ਨਿੱਕੇ ਦੀਵੇ ਥਾਲ ਵਿੱਚ ਬਾਲ ਕੇ ਜਗਨ ਨਾਥ ਦੀ ਮੂਰਤੀ ਦੀ, ਉਸ ਉਤੇ ਗੁਰੂ ਨੇ ਕਿੰਤੂ ਕੀਤਾ, ਕਿ ਜਿਸ ਦੀ ਆਰਤੀ ਧਰਤ, ਅਕਾਸ਼, ਚੰਨ, ਸੂਰਜ, ਤਾਰੇ, ਬਨਸਪਤੀ, ਪਹਾੜ, ਦਰਿਆ ਹਰ ਵੇਲੇ ਉਤਾਰ ਰਹੇ ਹਨ, ਕਿਉਂ ਜੁ ਉਸਦੇ ਹੁਕਮ ਵਿੱਚ ਬੱਧੇ ਕਾਰ ਕਰਦੇ ਹਨ, ਉਸ ਦੀ ਆਰਤੀ ਇਹ ਨਿੱਕੇ ਨਿੱਕੇ ਥਾਲਾਂ ਵਿੱਚ ਬਲਦੇ ਮੱਧਮ ਜਿਹੇ ਦੀਵੇ ਕੀ ਕਰਨਗੇ? ਇੱਕ ਅਕਹਿ ਕਾਵਿਕ ਖੂਬਸੂਰਤੀਆਂ ਨਾਲ ਭਰਿਆ ਸ਼ਬਦ ਗੁਰੂ ਨੇ ਇੱਥੇ ਉਚਾਰਿਆ, ਜਿਸ ਦੀ ਮਿਸਾਲ ਬੋਲੀ, ਅਲੰਕਾਰਾਂ ਦੇ ਚਮਤਕਾਰਾਂ ਤੇ ਖਿਆਲਾਂ ਦੀ ਵਿਸ਼ਾਲਤਾ ਕਰਕੇ, ਰਿਗ ਵੇਦ ਵਿੱਚ ਅੰਕਤ 'ਊਸ਼ਾ' ਨੂੰ ਸੰਬੋਧਨ ਕੀਤੀ ਹੋਈ ਰਿਚ ਵਿੱਚ ਹੀ ਭਾਵੇਂ ਮਿਲੇ:-

*"ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ*
*ਤਾਰਿਕਾ ਮੰਡਲ ਜਨਕ ਮੋਤੀ॥*
*ਧੂਪੁ ਮਲਆਨਲੋ ਪਵਣੁ ਚਵਰੋ ਕਰੇ*
*ਸਗਲ ਬਨ ਰਾਇ ਫੂਲੰਤ ਜੋਤੀ॥੧॥*
*ਕੈਸੀ ਆਰਤੀ ਹੋਇ॥ ਭਵ ਖੰਡਨਾ ਤੇਰੀ ਆਰਤੀ॥*
*ਅਨਹਤਾ ਸਬਦ ਵਾਜਤ ਭੇਰੀ॥੧॥ ਰਹਾਉ॥"* (ਪੰਨਾ 13)

ਗੁਰੂ ਨਾਨਕ ਦਾ ਕਵੀ-ਮਨ ਕਿਵੇਂ ਰੱਬ ਦੀ ਭਰਪੂਰਤਾ, ਵਿਸ਼ਾਲਤਾ ਤੇ ਖੂਬਸੂਰਤੀ ਨੂੰ ਇੱਕ

ਦਮ, ਇੱਕੋ ਨੀਝ ਨਾਲ ਸਭ ਵੇਖ ਸਕਦਾ ਹੈ ! ਇਹ ਰੱਬ ਦੀ, ਅਨੇਕਾਂ ਦੇਵੀ ਦੇਵਤਿਆਂ ਅਵਤਾਰਾਂ ਦੇ ਰੂਪ ਵਿੱਚ ਹੁੰਦੀ ਪੂਜਾ ਤੋਂ ਲੋਕਾਂ ਦੇ ਮੂੰਹ ਮੋੜ ਕੇ, ਏਕੰਕਾਰ ਦੀ ਅਸਗਾਹ ਅਨੰਤਤਾ ਪਰ ਏਕਤਾ ਦਾ ਗਿਆਨ ਦੇਣਾ ਸਾਡੇ ਦੇਸ਼ ਨੂੰ ਅਤਿ ਲੋੜੀਂਦਾ ਸੀ। ਜਦ ਹਰ ਵਿਅਕਤੀਗਤ ਦਾ ਪੂਜਯ ਆਪਣਾ ਹੋਵੇ, ਤਾਂ ਲੁਕਾਈ ਦੀ ਸਮੁੱਚੀ ਆਤਮਾ ਨੂੰ ਕਿਵੇਂ ਇੱਕ ਥਾਂ ਮਿਲ ਸਕਦੀ ਹੈ, ਚਾਹੇ ਸਮਾਜੀ ਤੌਰ ਤੇ, ਚਾਹੇ ਆਤਮਕ ਭਾਈਚਾਰੇ ਵਿੱਚ ਹੀ। *ਕੌਮਾਂ ਨਿਪਟ ਕਿਸੇ ਵਿਸ਼ੇਸ਼ ਜੁਗਰਾਫਿਆਈ ਹਦਬੰਦੀ ਯਾ ਰਾਜਸੀ ਚਕ੍ਰਵਰਤੀ ਰਾਜ ਵਿੱਚ ਬੰਨ੍ਹੀਣ ਨਾਲ ਨਹੀਂ ਉੱਸਰਦੀਆਂ। ਉਨ੍ਹਾਂ ਦੇ ਆਤਮਕ ਵਿਸ਼ਵਾਸ਼ ਤੇ ਪੂਜਯ ਵੀ ਸਾਂਝੇ ਹੋਣ, ਬੋਲੀ ਸਾਂਝੀ ਤੇ ਆਪਣੀ ਹੋਵੇ, ਖੁਰਾਕ, ਪੁਸ਼ਾਕ; ਰਾਗ, ਹੁਨਰ ਵਿੱਚ ਅੰਤਰਾ ਹੁੰਦੇ ਹੋਏ ਵੀ ਸਮਾਜ ਵਿੱਚ ਇੱਕ ਅੰਤ੍ਰੀਵ ਸਾਂਝੀ ਤਾਰ ਹੋਵੇ। ਤਦੇ ਕੌਮਾਂ ਉੱਸਰਦੀਆਂ ਤੇ ਸਾਂਝੇ ਸੁੱਖ ਦੁੱਖ ਦੀਆਂ ਭਾਈਵਾਲ ਬਣਦੀਆਂ ਹਨ। ਸਦੀਆਂ ਜਰਵਾਣੇ ਰਾਜ ਕਰਦੇ ਰਹੇ, ਪਰ ਸਾਡੇ ਦੇਸ਼ ਨੂੰ ਇੱਕ ਕੌਮ ਨ ਬਣਾ ਸਕੇ। ਕਿਉਂ ਜੁ ਉਨ੍ਹਾਂ ਦਾ ਢੰਗ ਏਕਤਵ ਠੋਸਣ ਦਾ ਜ਼ੋਰ ਜਬਰ ਦਾ ਬਾਹਰੀ ਜਾਂ ਰਾਜਸੀ ਸੀ, ਆਤਮਕ ਨਹੀਂ ਸੀ। ਗੁਰੂ ਨੇ ਆਤਮਕ ਢੰਗ ਦਰਸਾਇਆ। ਬੋਲੀ ਆਪਣੀ ਬੋਲੋ, ਪੁਸ਼ਾਕ ਆਪਣੀ ਪਹਿਨੋ, ਖਾਓ ਜੋ ਪਚ ਜਾਵੇ ਤੇ ਜਿਸ ਨਾਲ ਵਿਕਾਰ ਨ ਵਧੇ, ਜਬਰ ਅਗੇ ਕਰ ਨ ਭਰੋ, ਸਗੋਂ ਖੂਨ ਦੇ ਸੋਹਲੇ ਗਾਉ, ਰੱਤ ਦਾ ਕੁੰਗੂ ਪਾਇਕੇ। ਰੱਬ ਦੀ ਸ਼ਖਸੀਅਤ ਨੂੰ ਖਾਨਿਆਂ ਵਿੱਚ ਨ ਵੰਡੋ, ਨ ਬ੍ਰਹਮੰਡ ਦੀ ਲੁਕਾਈ ਨੂੰ, ਅਜੋੜੋ ਨ ਜੀਵਨ ਨੂੰ, ਨਾ ਇਸ ਦੇ ਖ਼ਜ਼ਾਨਿਆਂ ਨੂੰ ਵੰਡੋ, ਮਰਨ ਦੀ ਜਾਚ ਸਿੱਖੋ, ਕੁਰਬਾਨ ਹੋਵੋ, ਇਵੇਂ ਗੁਰੂ ਨਾਨਕ ਨੇ ਹਿੰਦੀ ਜਾਤੀ ਨੂੰ ਉਸਾਰਨ ਲਈ ਉਤੇਜਨਾ ਦਿੱਤੀ।*

ਦੂਜੀ ਉਦਾਸੀ ਵਿੱਚ ਗੁਰੂ ਜੀ ਨੇ ਦੱਖਣ ਦਾ ਦੌਰਾ ਕੀਤਾ ਤੇ ਲੰਕਾ ਤੀਕ ਅਪੜੇ। ਲੰਡਨ ਮੀਊਜ਼ੀਅਮ ਦੇ ਖਰੜਾ ਨੰ: 1125 ਦੇ ਨਾਮ ਹੇਠ ਜੋ ਗੁਰੂ ਗ੍ਰੰਥ ਜੀ ਦੀ ਇੱਕ ਹੱਥ-ਲਿਖੀ ਬੀੜ ਪਈ ਹੈ ਤੇ ਜੋ ਗੁਜਰਾਤ ਦੀ ਲੜਾਈ, 1849 ਈਸਵੀ ਵਿੱਚ ਹੈਨਰੀ ਅਰਸਿਕਨ ਨੇ ਲੁੱਟੀ ਸੀ, ਦੇ ਵਾਧੂ ਪੱਤ੍ਰਿਆਂ ਵਿੱਚ ਇੱਸ ਉਦਾਸੀ ਦਾ ਪੂਰਾ ਹਾਲ ਅੰਕਤ ਮਿਲਦਾ ਹੈ। ਰਾਮੇਸ਼ਵਰਮ, ਸਲੂਰ, ਭਾਕੇਰ, ਸ਼ਿਵਕਾਂਜੀ, ਕੋਲੰਬੂ ਆਦਿ ਥਾਂਵਾਂ ਤੇ ਗੁਰੂ ਦੇ ਯਾਦਗਾਰੀ ਗੁਰਦੁਆਰੇ ਹੁਣ ਤਾਈਂ ਮਿਲਦੇ ਹਨ। ਬੁਰਹਾਨਪੁਰ, ਸੂਰਤ, ਮਹਾਂ ਲਖਮੀ, ਅਮਰਾਉਤੀ, ਨਿਰਮਲ ਆਦਿਕ ਥਾਵਾਂ ਉਤੇ ਵੀ ਗੁਰੂ ਦੀ ਇਸ ਉਦਾਸੀ ਦੀ ਯਾਦ ਵਿੱਚ ਗੁਰਦੁਆਰੇ ਮਿਲਦੇ ਹਨ। ਇਥੇ ਗੁਰੂ ਗ੍ਰੰਥ ਸਾਹਿਬ ਦੀਆਂ ਕਈ ਪ੍ਰਾਚੀਨ ਬੀੜਾਂ ਵੀ ਪਈਆਂ ਹਨ, ਜੋ ਸਿੱਖ ਪ੍ਰਚਾਰਕ ਛੇਵੀਂ ਤੇ ਸੱਤਵੀਂ ਪਾਤਸ਼ਾਹੀ ਦੇ ਵੇਲੇ ਇਥੇ ਲੈ ਗਏ ਸਨ।

ਤੀਜੀ ਉਦਾਸੀ, ਕਸ਼ਮੀਰ, ਨੈਪਾਲ, ਤਿੱਬਤ, ਮਾਨਸਰੋਵਰ ਤੇ ਕੈਲਾਸ਼ ਪਰਬਤ ਵਲ ਨੂੰ ਕੀਤੀ। ਜਨਮ ਸਾਖੀ ਵਿੱਚ ਲਿਖਿਆ ਹੈ ਕਿ ਕੈਲਾਸ਼ ਉੱਤੇ ਜਦ ਚੜ੍ਹੇ, ਤਾਂ ਉੱਥੇ ਰਹਿਣ ਵਾਲੇ ਯੋਗੀ ਚਕ੍ਰਿਤ ਹੋ ਗਏ। ਉਹ ਜਾਣਦੇ ਸਨ ਕਿ ਕੋਈ ਵੀ ਪੁਰਖ ਜੋ ਕਰਾਮਾਤੀ ਸ਼ਕਤੀਆਂ ਤੇ ਯੋਗ ਸਿੱਧੀਆਂ ਰੱਖਣ ਵਾਲਾ ਨਾ ਹੋਵੇ, ਓਥੇ ਸੁਖਾਲਾ ਨਹੀਂ ਅੱਪੜ ਸਕਦਾ। ਇਸੇ ਲਈ ਯੋਗੀਆਂ ਨੇ ਗੁਰੂ ਨੂੰ ਕੋਈ ਕਰਾਮਾਤ ਦੱਸਣ ਲਈ ਆਖਿਆ। ਪਰ ਗੁਰੂ ਨੇ ਉੱਤਰ ਦਿੱਤਾ:-

*"ਗੁਰ ਸੰਗਤ ਬਾਣੀ ਬਿਨਾ, ਹੋਰ ਕਰਾਮਾਤ ਅਸਾਥੇ ਨਾਹੀਂ।"*

ਇਉਂ ਗੁਰੂ ਨੇ 'ਸੰਗਤ' ਤੇ 'ਬਾਣੀ' ਨੂੰ ਹੀ ਕਰਾਮਾਤ ਦੱਸਿਆ। ਸੰਗਤ ਹੀ ਗੁਰੂ ਹੈ, ਇਸੇ ਲਈ ਇਸ ਨੂੰ 'ਗੁਰੂ ਸੰਗਤ' ਆਖਿਆ ਹੈ। ਨਹੀਂ, ਸੰਗਤ ਇੱਕੀ ਵਿੱਸਵੇ ਹੈ, ਗੁਰੂ ਵੀਹ ਵਿੱਸਵੇ। ਇਸ ਤਰ੍ਹਾਂ ਗੁਰੂ ਨਾਨਕ ਨੇ ਆਪਣੇ ਧਰਮ ਦੀ ਨੀਂਹ ਠੀਕ ਠੋਸ ਸਿਧਾਂਤਾਂ ਉਤੇ ਰੱਖੀ ਤੇ ਉਸਦੀ ਅਗਵਾਈ ਲਈ ਵਿਅਕਤੀ ਦੀ ਥਾਂ ਆਦਰਸ਼ ਨੂੰ ਥਾਪਿਆ, ਜੋ ਬਾਣੀ-ਰੂਪ ਵਿੱਚ ਹੈ ਤੇ ਕਦੀ ਵਟਦਾ ਨਹੀਂ, ਜੋ ਹਰ ਵੇਲੇ ਹਰ ਸ਼ੰਕੇ ਦਾ ਉੱਤਰ ਦੇਂਦਾ ਹੈ, ਸਰੀਰ ਦੇ ਵੀ ਤੇ ਸਰੀਰ ਦੇ ਪਰੇ ਵੀ, ਜੋ ਮਨੁੱਖੀ ਸ਼ਖਸੀਅਤ ਵਾਂਗ ਬੋਲਦਾ ਵੀ ਹੈ ਪਰ ਜਨਮ ਮਰਨ ਦੇ ਗੇੜ ਵਿੱਚ ਨਹੀਂ ਆਉਂਦਾ, ਜੋ ਆਪਣੀ ਨਿੱਜੀ ਪੂਜਾ ਨਹੀਂ ਮੰਗਦਾ, ਨਾ ਰੋਸੇ ਹਾਸੇ ਨਾਲ ਰੁੱਸਦਾ, ਵਿਗਸਦਾ ਹੈ, ਜੋ ਬ੍ਰਹਮ ਹੈ, ਪਰ ਬੋਲਦਾ, ਅੰਦਰ ਵਸਦਾ ਹੈ।

ਗੁਰੂ ਨਾਨਕ ਨੇ ਚੌਥੀ ਉਦਾਸੀ ਭਾਰਤ ਤੋਂ ਬਾਹਰ ਦੇ ਪੱਛਮੀ ਦੇਸਾਂ ਵੱਲ ਨੂੰ ਕੀਤੀ। ਮੱਕੇ ਵਿੱਚ ਗੁਰੂ ਨੂੰ ਕਆਬੇ ਵਲ ਪੈਰ ਕਰ ਕੇ ਸੌਣ ਉਤੇ ਤਾੜਨਾ ਹੋਈ। ਗੁਰੂ ਨੇ ਆਪਣੇ ਦੈਵੀ ਭੋਲੇਪਨ ਵਿੱਚ ਕਿਹਾ, "ਜਿੱਧਰ ਰੱਬ ਦਾ ਘਰ ਨਹੀਂ, ਓਧਰ ਮੇਰੇ ਪੈਰ ਕਰ ਦੇਵੋ।" ਕਾਜ਼ੀ ਹੈਰਾਨ ਹੋਇ ਗਿਆ, ਕਿਧਰ ਨਹੀਂ ਸੀ ਰੱਬ ਦਾ ਘਰ? ਉਸਦਾ ਮਨ ਉਸ ਤੋਂ ਪੁੱਛੇ ਤੇ ਉਸਨੂੰ ਜਵਾਬ ਨਾ ਔੜੇ। ਜਦ ਪੁੱਛਿਆ, 'ਤੂੰ ਕੌਣ ਹੈਂ, ਹਿੰਦੂ ਜਾਂ ਮੁਸਲਮਾਨ?' ਤਾਂ ਬਾਬਾ ਬੋਲਿਆ, ***'ਪਾਂਚ ਤੱਤ ਕਾ ਪੁਤਲਾ, ਨਾਨਕ ਮੇਰਾ ਨਾਉਂ।'*** ਬੱਸ, ਮੈਂ ਆਦਮੀ ਹਾਂ, ਹੋਰ ਕੁਝ ਨਹੀਂ। ਜਦ ਪੁੱਛਿਆ, ਹਿੰਦੂ ਵੱਡਾ ਹੈ ਕਿ ਮੁਸਲਮਾਨ, ਤਾਂ ਬਾਬੇ ਆਖਿਆ, ***'ਸੁਭਿ ਅਮਲਾ ਬਾਝਹੁ ਦੋਨੋਂ ਰੋਈ।'*** ਮੁੜਦੀ ਵੇਰ ਗੁਰੂ ਜੀ ਬਗਦਾਦ ਵੀ ਠਹਿਰੇ, ਜਿਥੇ ਹੁਣ ਤਾਈਂ 927 ਹਿਜਰੀ (1520 ਈ.) ਦੀ ਬਣੀ ਇਸ ਫ਼ੇਰੀ ਦੀ ਇੱਕ ਯਾਦਗਾਰ ਉੱਥੇ ਖੜੋਤੀ ਹੈ। ਇਸ ਉੱਤੇ ਜੋ ਅੱਖਰ ਗੁਰੂ ਜੀ ਸੰਬੰਧੀ ਉੱਕਰੇ ਹਨ, ਇਹ ਹਨ:-

***'ਗੁਰੂ ਨਾਨਕ ਐਲਦੀ ਹਜ਼ਰਤ ਰੱਬੁਲ ਮਜੀਦ***
***ਬਾਬਾ ਨਾਨਕ ਫ਼ਕੀਰ।'***

ਗੁਰੂ ਨਾਨਕ ਨੂੰ ਜੋ ਅਸੀਂ ਭਾਰਤ ਵਾਸੀ, 'ਗੁਰੂ ਬਾਬਾ, ਅਕਾਲ ਪੁਰਖ' ਆਖਦੇ ਹਾਂ, ਉਸਦਾ ਤੁਰਕੀ ਵਿੱਚ ਇਹ ਬਿਲਕੁਲ ਸਹੀ ਤਰਜੁਮਾ ਹੈ, ਤੇ ਜਦ ਅਸੀਂ ਦੇਖਦੇ ਹਾਂ, ਕਿ ਇਸਲਾਮ ਵਿੱਚ ਕਿਸੇ ਨੂੰ ਰੱਬ ਸਮਝਣਾ ਜਾਂ ਰੱਬ ਨਾਲ ਤੁੱਲਣਾ ਦੇਣੀ ਵੱਡਾ ਕੁਫਰ ਹੈ, ਤਾਂ ਸਾਨੂੰ ਪਤਾ ਲਗਦਾ ਹੈ ਕਿ ਗੁਰੂ ਨਾਨਕ ਨੇ ਕਿਵੇਂ ਮੁਸਲਮਾਨੀ ਦੇਸ਼ਾਂ ਨੂੰ ਆਪਣੀ ਇਲਾਹੀ ਵਡਿਆਈ ਨਾਲ ਪਰਭਾਵਤ ਕੀਤਾ ਸੀ।

ਬਾਬਰ ਦੇ ਤੀਜੇ ਹੱਲੇ ਵੇਲੇ, ਜੋ ਗੁਰੂ ਦੀ ਵਾਪਸੀ ਸਮੇਂ 1521 ਈ: ਵਿੱਚ ਹੋਇਆ, ਗੁਰੂ ਜੀ ਨੇ ਜੋ 'ਬਾਬਰਵਾਣੀ' ਦੇ ਸ਼ਬਦ ਰਾਗ ਆਸਾ ਤੇ ਤਿਲੰਗ ਵਿੱਚ ਉਚਾਰੇ ਹਨ, ਉਨ੍ਹਾਂ ਤੋਂ ਪਤਾ ਲਗਦਾ ਹੈ, ਕਿ ਗੁਰੂ ਨਾਨਕ ਮਨੁੱਖੀ ਸ਼ਖਸੀਅਤ ਦੀ ਨਿਰਾਦਰੀ, ਰਾਜਸੀ ਗੁਲਾਮੀ ਤੇ ਹੀਣੇ ਦਾਸ ਭਾਵ ਨੂੰ ਕਿਸ ਅਕਹਿ ਗਰਮੀ ਤੇ ਜੋਸ਼ ਨਾਲ ਧਿਤਕਾਰਦਾ ਸੀ ਤੇ ਉਸ ਵਿੱਚ ਸੁਹਜ ਸੁਰੂਪ ਨੂੰ

ਬਰਬਾਦ ਹੁੰਦਾ ਵੇਖ ਕਿਵੇਂ ਦਰਦ ਦੀ ਹੂਕ ਮਾਰਦਾ ਸੀ। *'ਜਿਨ ਸਿਰ ਸੋਹਿਨ ਪਟੀਆਂ'* ਵਾਲਾ ਸ਼ਬਦ ਰੁਲਦੀ ਖੂਬਸੂਰਤੀ ਦੀ ਆਭਾ ਨੂੰ ਦੇਖ ਕਿਸੇ ਵਡੇ ਅਹਿਸਾਸੀ ਤੇ ਸਹਿਜ ਸੁਆਦ ਮਾਨਣ ਵਾਲੇ ਹਿਰਦੇ ਵਿੱਚੋਂ ਹੀ ਨਿਕਲ ਸਕਦਾ ਹੈ। ਫਿਰ ***'ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥'*** *(ਪੰਨਾ 722)* ਵਿੱਚ ਕਿਸੇ ਜਰਵਾਣੇ ਦੇ ਵਿਰੁੱਧ ਉਸਦੀ ਪੇਸ਼ੀ ਵਿੱਚ ਆਖੀ ਕਿੱਨੀ ਭਰਵੀਂ ਲਲਕਾਰ ਹੈ।

ਗੁਰੂ ਨਾਨਕ ਨੇ ਕੁੱਝ ਚਿਰ ਆਪਣੇ ਅੰਤਲੇ ਦਿਨਾਂ ਵਿੱਚ ਕਰਤਾਰਪੁਰ ਰਹਿ ਕੇ ਖੇਤੀ ਵੀ ਕੀਤੀ। ਹਥੀਂ ਕਾਰ ਕਰਕੇ ਕਮਾਉਣ ਦਾ ਉਪਦੇਸ਼ ਇਉਂ ਗੁਰੂ ਨੇ ਨਿਰੇ ਲਫਜ਼ਾਂ ਵਿੱਚ ਹੀ ਨਹੀਂ ਸੀ ਦਿੱਤਾ, ਸਗੋਂ ਅਮਲ ਕਰਕੇ, ਉਸ ਨੂੰ ਜੀਉ ਕੇ। ਹੁਣ ਮੁੜ ਉਹ ਘਰਬਾਰੀ, ਸੰਸਾਰੀ ਹੋ ਗਏ। ਪੂਜਾ ਨਹੀਂ ਕਰਵਾਈ, ਨਾ ਹੀ ਪੂਜਾ ਦਾ ਧਨ ਅੰਗੀਕਾਰ ਕੀਤਾ। *ਜਦ ਸਰੀਰ ਦਾ ਚੋਲਾ ਛੱਡਿਆ, ਤਾਂ ਪੁੱਤਰਾਂ ਨੂੰ ਲਾਂਭੇ ਰਖਕੇ ਗੁਰੂ ਦੀ ਗੱਦੀ ਅਨਿੰਨ ਸਿੱਖ ਭਾਈ ਲਹਿਣੇ, ਨੂੰ ਬਖਸ਼ੀ। ਸਿਧਾਂਤ ਇਹ ਸੀ, ਕਿ ਕੀ ਸੰਸਾਰੀ ਤੇ ਕੀ ਆਤਮਕ ਵਡਿਆਈ, ਉਸ ਦਾ ਹੱਕਦਾਰ ਕਿਸੇ ਵਿਸ਼ੇਸ਼ ਆਦਰਸ਼ ਵਿੱਚ ਜੀਉਣ ਵਾਲਾ ਮਹਾਂ ਪੁਰਖ ਹੀ ਹੈ, ਕੋਈ ਜਾਇਦਾਦ ਨਹੀਂ ਜੋ ਖ਼ੂਨ ਦੇ ਰਿਸ਼ਤੇ ਵਿੱਚ ਵੰਡੀ ਜਾ ਸਕੇ। ਸਿੱਖ ਰਾਜ ਦੇ ਨਾਸ਼ ਦਾ ਕਾਰਨ ਵੀ ਇਹ ਸੀ ਕਿ ਉਸ ਵਿੱਚ ਰਾਜ ਦਾ ਕਬਜ਼ਾ ਵਿਰਾਸਤ ਦਾ ਸ਼ਖਸੀ ਸੁਆਲ ਬਣ ਗਿਆ ਸੀ, ਆਦਰਸ਼ ਕੁਰਬਾਨੀ ਦਾ ਜਾਂ ਲੋਕ-ਰਾਜੀ ਸਿਧਾਂਤਾ ਦਾ ਆਦਰਸ਼ ਨਹੀਂ ਸੀ ਰਹਿ ਗਿਆ। ਬਸ, ਪੂਰੀ ਸਦੀ ਦੀ ਘਾਲ ਸ਼ਹੀਦੀਆਂ ਜਦੋ ਜਹਿਦ ਨਾਲ ਪੈਦਾ ਕੀਤਾ ਰਾਜ, ਪੰਜ ਛੀ ਵਰ੍ਹਿਆਂ ਵਿੱਚ ਢਹਿ ਢੇਰੀ ਹੋ ਗਿਆ।*

**(2)**

ਗੁਰੂ ਨਾਨਕ ਦਾ ਜਨਮ ਇੱਕ ਅਜੇਹੇ ਯੁਗ ਵਿੱਚ ਹੋਇਆ, ਜਦ ਉੱਤਰ ਪੱਛਮੀ ਭਾਰਤ ਸਾਰਾ, ਪਿਛਲੀਆਂ ਤਿੰਨ ਸਦੀਆਂ ਤੋਂ ਇਸਲਾਮ ਦੇ ਪੱਕੇ ਪੀਢੇ ਪ੍ਰਭਾਵ ਹੇਠ ਆ ਚੁੱਕਾ ਸੀ। ਮੁਸਲਮਾਨੀ ਹੱਲਿਆਂ (664 ਈ: ਤੋਂ 1206 ਈ:) ਦਾ ਸਮਾਂ ਬੀਤ ਚੁੱਕਾ ਸੀ ਅਤੇ ਇਸਲਾਮ ਦੀ ਤਾਕਤ ਪੱਕੇ ਪੈਰ ਜਮਾ ਕੇ ਬੈਠ ਗਈ ਸੀ। ਉੱਤਰੀ ਭਾਰਤ ਵਿੱਚ, ਖਾਸ ਕਰ ਹਿੰਦੂ ਜਾਤੀ, ਇਸ ਨਵੇਂ ਇਸਲਾਮੀ ਪ੍ਰਭਾਵ ਹੇਠ ਆ ਕੇ, ਕੀ ਆਤਮਕ ਤੇ ਕੀ ਸਮਾਜਕ ਤੌਰ ਤੇ, ਖੇਰੂੰ ਖੇਰੂੰ ਹੋ ਰਹੀ ਸੀ। ਉਸ ਦੀਆਂ ਸਾਰੀਆਂ ਪੁਰਾਣੀਆਂ ਧਾਰਮਕ ਤੇ ਸਮਾਜੀ ਕੀਮਤਾਂ ਪ੍ਰੀਵਰਤ ਹੋ ਰਹੀਆਂ ਸਨ। ਗੁਰੂ ਨਾਨਕ ਨੇ 'ਆਸਾ ਦੀ ਵਾਰ' ਵਿੱਚ ਇਸ ਅਧੋਗਤੀ ਦਾ ਕਈ ਥਾਈਂ ਬਹੁਤ ਜੋਸ਼ ਤੇ ਸੋਜ਼ ਨਾਲ ਵਰਣਨ ਕੀਤਾ ਹੈ। ਬਾਬਰ ਦੇ ਹੱਲੇ ਨਾਲ ਪਠਾਣੀ ਯੁਗ ਮੁੱਕ ਕੇ ਮੁਗਲ-ਕਾਲ ਅਰੰਭ ਹੋ ਚੁਕਾ ਸੀ। ਲਗ ਭਗ ਇਹੀ ਸਮਾਂ ਹੈ, ਜਦ ਭਾਰਤ ਦੇ ਇਤਿਹਾਸ ਦਾ ਮੱਧ-ਕਾਲ ਸਮਾਪਤ ਹੁੰਦਾ ਤੇ ਵਰਤਮਾਨ ਯੁਗ ਆਰੰਭ ਹੁੰਦਾ ਹੈ। ਇਹੀ ਸਮਾਂ ਸੀ, ਜਦ ਪੁਰਤਗਾਲ ਦੇ ਵਾਸਕੋਡੇਗਾਮਾ ਨੇ 1498 ਈ: ਵਿੱਚ ਕਾਲੀਕਟ ਦੀ ਬੰਦਰਗਾਹ ਉਤੇ ਆਪਣੇ ਕਦਮ ਰਖੇ। 1526 ਈ: ਵਿੱਚ ਬਾਬਰ ਨੇ ਪਾਨੀਪਤ ਦੇ ਮੈਦਾਨ ਉਤੇ ਇਬਰਾਹੀਮ ਲੋਧੀ ਨੂੰ ਹਾਰ ਦਿਤੀ ਤੇ ਮੁਗਲ-ਕਾਲ ਦਾ ਪ੍ਰਾਰੰਭ ਹੋਇਆ।

ਇਸ ਵੇਲੇ ਦੋ ਗੱਲਾਂ ਇਤਿਹਾਸ ਦੇ ਵਿਦਿਆਰਥੀਆਂ ਨੂੰ ਸਪਸ਼ਟ ਦਿਸ ਆਉਂਦੀਆਂ ਹਨ :-

(1) ਉੱਤਰੀ ਭਾਰਤ ਦਾ ਦੱਖਣੀ ਭਾਰਤ ਨਾਲੋਂ ਰਾਜਸੀ ਤੌਰ ਤੇ ਨਿਖੇੜਾ।

(2) ਪੂਰਬ ਵਿੱਚ ਬੰਗਾਲ, ਤੇ ਪੱਛਮ ਵਿੱਚ ਸਿੰਧ ਉੱਤੇ ਦਿੱਲੀ ਦੇ ਰਾਜ ਦਾ ਜ਼ੋਰ ਪੈਰੋ ਪੈਰ ਘਟਦੇ ਜਾਣਾ।

ਸੰਨ 1206 ਤੋਂ ਲੈ ਕੇ ਹੀ, ਜਦ ਮੁਸਲਮਾਨਾਂ ਨੇ ਦਿੱਲੀ ਉੱਤੇ ਆਪਣਾ ਪੱਕਾ ਕਬਜ਼ਾ ਜਮਾ ਲਿਆ ਸੀ, ਉਨ੍ਹਾਂ ਦੀ ਰੁਚੀ ਸਾਰੇ ਭਾਰਤ ਉਤੇ ਛਾ ਜਾਣ ਦੀ ਸੀ। ਇਸਦਾ ਨਤੀਜਾ ਇਹ ਹੋਇਆ ਕਿ ਸੰਨ 1327 ਈ: ਦੇ ਲਗ ਪਗ, ਉਨ੍ਹਾਂ ਨੂੰ ਆਪਣੀ ਤਾਕਤ ਦਾ ਕੇਂਦਰ ਦਿੱਲੀ ਤੋਂ ਦੌਲਤਾਬਾਦ (ਦੱਖਣ) ਵਿੱਚ ਤਬਦੀਲ ਕਰਨ ਦੀ ਯੋਜਨਾਂ ਸੋਚਣੀ ਪਈ। ਪਰ ਇਸ ਤੋਂ ਦਸ ਵਰ੍ਹੇ ਦੇ ਅੰਦਰ ਅੰਦਰ ਹੀ ਵਿਜਯ-ਨਗਰ ਦਾ ਹਿੰਦੂ ਰਾਜਯ ਹੋਂਦ ਵਿੱਚ ਆ ਗਿਆ। ਲਗਪਗ ਹੋਰ ਦਸ ਵਰ੍ਹੇ ਵਿੱਚੋਂ ਦੱਖਣ ਵਿੱਚ ਬ੍ਰਾਹਮਣੀ ਸਲਤਨਤ ਕਾਇਮ ਹੋ ਗਈ, ਜਿਸ ਤੋਂ ਇਹ ਪਤਾ ਲਗਦਾ ਹੈ, ਕਿ ਦੱਖਣ ਵਿੱਚ ਤਾਕਤ ਦਾ ਘੋਲ ਜਾਂ ਉੱਤਰੀ ਭਾਰਤ ਤੋਂ ਦੱਖਣੀ ਭਾਰਤ ਦਾ ਨਿਖੇੜਾ ਕੋਈ ਧਾਰਮਕ ਸੁਆਲ ਯੋਜਨਾ ਨਹੀਂ ਸੀ।

ਉੱਤਰ ਵਿੱਚ ਵੀ ਮੁਸਲਮਾਨੀ ਤਾਕਤ ਕਮਜ਼ੋਰ ਹੋ ਰਹੀ ਸੀ। ਰਾਜਪੂਤਾਂ ਨੇ ਦਿੱਲੀ, ਮਾਲਵਾ ਤੇ ਗੁਜਰਾਤ ਨੂੰ ਵਖਤ ਵਿੱਚ ਪਾ ਰੱਖਿਆ ਸੀ। ਤੈਮੂਰਲਿੰਗ ਦੇ ਹੱਲੇ (1398-99) ਪਿਛੋਂ ਛੇਤੀ ਹੀ ਮਲਾਵ ਤੇ ਗੁਜਰਾਤ ਦਿੱਲੀ ਨਾਲੋਂ ਅੱਡ ਹੋ ਗਏ ਸਨ। ਬੰਗਾਲ ਤੇ ਸਿੰਧ ਦੇ ਬਾਗੀ ਸੂਬੇਦਾਰ ਆਪਣਾ ਆਪਣਾ ਰਾਜ ਸਥਾਪਨ ਕਰ ਬੈਠੇ ਸਨ।

ਇਹ ਸੀ ਰਾਜਸੀ ਹਾਲਤ ਗੁਰੂ ਨਾਨਕ ਦੇ ਜਨਮ ਵੇਲੇ। ਇਸ ਤੋਂ ਬਿਨਾਂ, ਸਭਿਆਚਾਰਕ ਤੌਰ ਤੇ ਵੀ ਇਹ ਸਮਾਂ ਭਾਰਤ ਦੇ ਇਤਿਹਾਸ ਲਈ ਇੱਕ ਨਿਖੇੜੇ ਦੀ ਘੜੀ ਸੀ।ਸਮੁੰਦਰੀ ਰਾਹ ਦੇ ਖੁਲ੍ਹ ਜਾਣ ਨਾਲ, ਪੱਛਮੀ, ਯੂਰਪੀਨ ਕੌਮਾਂ ਨਾਲ ਸਾਡੀ ਸਾਂਝ ਪੈਣੀ ਅਰੰਭ ਹੋ ਗਈ ਸੀ ਤੇ ਮੱਧ-ਏਸ਼ੀਆਂ ਵਿੱਚੋਂ ਹੋਏ ਹੋਏ ਹੱਲਿਆਂ ਨੇ ਇੱਕ ਅਜਿਹੀ ਕੌਮ ਦਾ ਰਿਸ਼ਤਾ ਹਿੰਦੂ ਜਾਤੀ ਨਾਲ ਜੋੜ ਦਿੱਤਾ ਸੀ, ਜਿਸਦੇ ਜੀਵਨ-ਆਦਰਸ਼ ਇਸ ਤੋਂ ਬਹੁਤ ਹੀ ਅੱਡਰੇ ਸਨ। ਹਿੰਦੂ ਸੰਸਕ੍ਰਿਤੀ ਤੇ ਸਭਿਆਚਾਰ ਮਾਨੋਂ ਆਪਣੀਆਂ ਜੜ੍ਹਾਂ ਤੋਂ ਝੰਜੋੜੇ ਜਾ ਰਹੇ ਸਨ।

ਕੀ ਸੀ ਇਹ ਹਿੰਦੂ ਸੰਸਕ੍ਰਿਤੀ, ਸੱਭਿਆਚਾਰ ਜਿਸ ਉੱਤੇ ਇੱਕ ਵੱਡੀ ਕਾਰੀ ਸੱਟ ਪੈ ਰਹੀ ਸੀ ਤੇ ਜੋ ਪੈਰੋ ਪੈਰ ਵਟਾਇਆ ਜਾਂ ਹਿਲਾਇਆ ਜਾ ਰਿਹਾ ਸੀ?

ਮੁੱਢ ਤੋਂ ਹੀ ਹਿੰਦੂ ਜਾਤੀ ਵਿੱਚ ਦੋ ਸਭਿਆਚਾਰਕ ਧਾਰਾਂ ਨਿਖੜਵੀਆਂ ਦਿੱਸ ਆਉਂਦੀਆਂ ਹਨ, ਓਦੋਂ ਤੋਂ ਹੀ ਜਦ ਆਰਯ ਲੋਕਾਂ ਨੇ ਪਹਿਲੇ ਪਹਿਲ, ਮਸੀਹ ਤੋਂ ਦੋ ਕੁ ਹਜ਼ਾਰ ਵਰ੍ਹੇ ਪਹਿਲਾਂ, ਮਹਿੰਜੋਦਾਰੋ ਦੀ ਸਭਿਅਤਾ ਉਤੇ ਵਸੀਕਾਰ ਪ੍ਰਾਪਤ ਕੀਤਾ। ਇਨ੍ਹਾਂ ਨੂੰ ਅਸੀਂ ਬ੍ਰਾਹਮਣੀ ਤੇ ਸ਼੍ਰਮਣਿਕ ਧਾਰਾ ਵੀ ਆਖ ਸਕਦੇ ਹਾਂ। ਇੱਕ ਦਾ ਰੂਪ ਵੇਦਾਂ ਦੀਆਂ ਰਿਚਾਂ ਵਿੱਚੋਂ ਪ੍ਰਤਿਬਿੰਬਤ ਹੈ,

ਬਾਹਰ ਮੁਖੀ ਕਰਮ-ਕਾਂਡ, ਅਰਚਾ ਪੂਜਾ, ਆਦਿ। ਦੂਜੀ ਦੀ ਰੂਪ ਰੇਖਾ ਉਪਨਿਸ਼ਦਾਂ ਵਿੱਚ ਅੰਕਤ ਹੈ, ਵਿਅਕਤੀਗਤ ਦਾ ਸੰਸਾਰ ਤੋਂ ਅੱਡ ਹੋ ਅੰਤਰ-ਧਿਆਨ ਹੋਣਾ ਤੇ ਨਿਰਾਕਾਰ ਵਿੱਚ ਲਿਵ ਲਾਣਾ। ਪਹਿਲਾ ਰਾਹ ਜਾਤ ਪਾਤ ਤੇ ਸਮਾਜੀ ਊਚ ਨੀਚ ਦਾ ਲਖਾਇੱਕ ਹੈ, ਦੂਜਾ ਆਤਮਾ ਦੇ ਦੇਸ ਵਿੱਚ ਸਭ ਕਿਸੇ ਦੀ ਬਰਾਬਰੀ ਮੰਨਦਾ ਹੈ। ਪਹਿਲਾ ਆਪਣੀ ਨਵਾਬੀ ਉਚਿਆਈ ਦੇ ਭਰਮ ਭੁਲੇਖੇ ਵਿੱਚ ਜਕੜਿਆ ਹੈ ਤੇ ਸੰਸਕ੍ਰਿਤ ਨੂੰ ਹੀ ਦੇਵ-ਬੋਲੀ ਮੰਨਦਾ ਹੈ ਜਿਸ ਵਿੱਚ ਹੀ ਸਭ ਆਤਮਕ ਤੇ ਸਭਿਆਚਾਰਕ ਸਚਿਆਈਆਂ ਬਿਆਨੀਆਂ ਜਾ ਸਕਦੀਆਂ ਹੋਣ। ਦੂਜਾ, ਪ੍ਰਾਕ੍ਰਿਤ (ਲੋਕ ਬੋਲੀ) ਨੂੰ ਵੀ ਧਰਮ ਤੇ ਸੱਭਿਆਚਾਰ ਦੀ ਬੋਲੀ ਮੰਨਦਾ ਹੈ। ਪਹਿਲਾ, ਆਪਣੀ ਨਸਲੀ ਤੇ ਰਾਸ਼ਟਰੀ ਘੇਰੇ, ਚਾਰ ਦੀਵਾਰੀ, ਵਿੱਚ ਕੈਦ ਹੈ ਤੇ ਮੰਨਦਾ ਹੈ ਕਿ ਆਰੀਯ ਸਚਿਆਈਆਂ ਕੇਵਲ ਭਾਰਤ ਦੇ ਹਿੰਦੂਆਂ ਦੀ ਹੀ ਉਪਜ ਤੇ ਵਿਰਾਸਤ ਹਨ। ਦੂਜਾ, ਦੇਸ਼ ਕਾਲ ਦੀਆਂ ਹੱਦਾਂ ਤੋੜਕੇ ਸਰਵ ਵਿਸ਼ਵ ਨੂੰ ਆਪਣੀ ਲਪੇਟ ਵਿੱਚ ਲਿਆਉਣ ਲਈ ਤਾਂਘਦਾ ਹੈ। ਪਹਿਲਾ, ਬਾਹਰਮੁਖੀ ਕਰਮ ਕਾਂਡ ਉਤੇ ਜ਼ੋਰ ਦੇਂਦਾ ਹੈ, ਦੂਜਾ ਅੰਤਰ-ਮੁਖੀ ਸਾਧਨਾਂ ਉਤੇ।

ਪਿਛਲੇ ਤਿੰਨ ਚਾਰ ਹਜ਼ਾਰ ਵਰ੍ਹੇ ਤੋਂ ਹੀ ਇਨ੍ਹਾਂ ਦੋ ਧਾਰਾਂ ਦੀ ਆਪੋ ਵਿੱਚ ਟੱਕਰ ਚਲਦੀ ਰਹੀ ਹੈ ਤੇ ਇੱਕ ਦੂਜੇ ਨੂੰ ਪ੍ਰਭਾਵਤ ਕਰਦੀ ਰਹੀ ਹੈ। ਵੇਦਿਕ-ਕਾਲ ਨੂੰ (1500 ਤੋਂ 800, ਪੂਰਬ ਈਸਾ) ਆਮ ਕਰਕੇ ਬ੍ਰਾਹਮਣੀ ਕਾਲ ਕਹਿ ਸਕਦੇ ਹਾਂ ਤੇ ਉਪਨਿਸ਼ਦ ਕਾਲ (500 ਪੂਰਬ ਈਸਾ ਤੋਂ 100 ਸੰਨ ਈਸਵੀ ਤਕ) ਨੂੰ ਸ਼੍ਰਮਣਿਕ ਕਾਲ ਆਖ ਸਕੀਦਾ ਹੈ, ਜਦ ਬੁੱਧ ਤੇ ਜੈਨ ਧਰਮ ਭਾਰਤ ਵਿੱਚ ਫੈਲੇ। ਗੁਪਤਿਆਂ ਦੇ ਰਾਜ ਵਿੱਚ ਮੁੜ ਬ੍ਰਾਹਮਣੀ ਰਾਹ ਲੋਕਾਂ ਵਿੱਚ ਪ੍ਰਧਾਨ ਹੋ ਗਿਆ ਤੇ ਅਵਿਤਾਰ-ਵਾਦ ਦਾ ਸਿਧਾਂਤ ਪ੍ਰਚਲਤ ਹੋਇਆ, ਜੋ ਮਹਾਂ-ਭਾਰਤ ਦੀ 'ਹਰੀਵੰਸ਼' ਨਾਮੀ ਅੰਤਕਾ ਵਿੱਚ ਦਿੱਤਾ ਹੈ।

ਪੁਰਾਣੀਆਂ ਥੇਹਾਂ ਨੂੰ ਖੁਣ ਪੁੱਟ ਕੇ ਜੋ ਕੁਝ ਸਾਨੂੰ ਹੁਣ ਲੱਭਾ ਹੈ ਤੇ ਜਿਵੇਂ ਉਸਨੂੰ ਵਿਆਖਿਆ ਗਿਆ ਹੈ, ਉਸ ਤੋਂ ਕੀ ਪਤਾ ਲੱਗਦਾ ਹੈ, ਕਿ ਇਨ੍ਹਾਂ ਦੋ ਧਾਰਾਂ ਦਾ ਮੁੱਢ ਕਿਵੇਂ ਬੱਝਾ? ਹੁਣ ਇਹ ਗੱਲ ਤਾਂ ਸਾਫ ਹੋ ਗਈ ਹੈ ਕਿ ਹੜੱਪਾ ਦੀ ਰਾਜਪ੍ਰਣਾਲੀ, ਜੋ ਪੂਰਬ-ਆਰੀਆ ਸੱਭਯਤਾ ਦੀ ਪ੍ਰਤੀਨਿਧ ਹੈ, ਅਧਾਰਮਿਕ ਜਾਂ ਲੋਕਾਯਤ (Secular) ਨਹੀਂ ਸੀ, ਸਗੋਂ ਕੁਝ ਧਰਮਾਂ ਦੇ ਪ੍ਰੋਹਤ ਹੜੱਪੇ ਦੇ ਅਰਥ-ਪ੍ਰਬੰਧ ਨੂੰ ਢਾਲਣ ਵਿੱਚ ਚੋਖੇ ਸਹਾਈ ਹੁੰਦੇ ਸਨ। ਅਜਿਹੇ ਪ੍ਰੋਹਤ-ਰਾਜ ਬਾਕੀ ਪੱਛਮੀ ਏਸ਼ੀਆ ਦੇ ਸਮਕਾਲੀ ਰਾਜ-ਪ੍ਰਬੰਧਾਂ ਦੇ ਐਨ ਅਨੁਕੂਲ ਹੋਵੇਗਾ, ਜਿਥੋਂ ਕਿ ਉਨ੍ਹਾਂ ਸਮਿਆਂ ਸਬੰਧੀ ਸ਼ਿਲਾ-ਲੇਖ ਤੇ ਠੀਕਰ-ਲਿਖਤਾਂ ਦੀ ਭਾਰੀ ਸਮੱਗਰੀ ਅਸਾਨੂੰ ਪ੍ਰਾਪਤ ਹੋ ਚੁੱਕੀ ਹੈ।

ਸਿੰਧ ਦੇ ਮੁਹਿੰਜੋਦਾਰੋ, ਤੇ ਮਿੰਟਗੁਮਰੀ ਦੇ ਹੜੱਪਾ, ਵਿੱਚੋਂ ਜੋ ਇਸਤ੍ਰੀਆਂ ਦੇ ਐਨੇ ਅਧਿਕ ਬੁਤ ਮਿਲੇ ਹਨ, ਉਸ ਤੋਂ ਪ੍ਰਗਟ ਹੁੰਦਾ ਹੈ ਕਿ ਜਨ ਸਾਧਾਰਨ ਦੇ ਘਰਾਂ ਵਿੱਚ ਕਿਸੇ ਦੇਵੀ ਮਾਤਾ ਦੀ ਪੂਜਾ ਬਹੁਤ ਪ੍ਰਚੱਲਤ ਸੀ। ਇੱਕ ਠੀਕਰ-ਮੁਹਰ ਉੱਤੇ ਇੱਕ ਤੀਵੀਂ ਦੀ ਮੂਰਤ ਹੈ, ਜਿਸ ਦੀ ਕੁੱਖ ਵਿੱਚੋਂ ਬੂਟੇ ਦੀਆਂ ਸ਼ਾਖਾਂ ਨਿਕਲਦੀਆਂ ਦੱਸੀਆਂ ਹਨ। ਭਾਵ ਇਹ ਹੋ ਸਕਦਾ ਹੈ, ਕਿ ਧਰਤੀ-ਮਾਤਾ ਨੂੰ ਬਨਸਪਤੀ ਦੇ ਉਪਜਾਉਣ ਕਰਕੇ ਪੂਜਿਆ ਜਾਂਦਾ ਸੀ। ਹਿਮਾਚਲ ਪ੍ਰਦੇਸ਼ ਦੇ

ਵਾਸੀ ਹੁਣ ਤਾਈਂ ਇਨ੍ਹਾਂ ਗ੍ਰਾਮ ਦੇਵੀਆਂ ਤੇ ਕੁਲ-ਦੇਵੀਆਂ ਦੀ ਪੂਜਾ ਕਰਦੇ ਹਨ। ਅਜਿਹੇ ਦਿਉਲਾਂ ਦੇ ਪ੍ਰੋਹਤ ਬ੍ਰਾਹਮਣ ਨਹੀਂ, ਸਗੋਂ ਉਹ ਅਛੂਤ ਹਨ, ਜਿਨ੍ਹਾਂ ਨੂੰ ਪੂਰਬ-ਆਰੀਆ ਕਾਲ ਦੇ ਦੇਵੀ ਦੇਵਤਿਆਂ ਦੀ ਸਭ ਮਰਯਾਦਾ ਦਾ ਪਤਾ ਹੈ। ਵੈਦਿਕ ਦੇਵਤਿਆਂ ਦੇ ਟਾਕਰੇ ਉਤੇ "ਸ਼ਕਤੀ" ਦੇ ਖ਼ਿਆਲ ਦੀ ਬਹੁਤ ਚਿਰੋਕਣੀ ਉਪਜ ਵੀ ਇਨ੍ਹਾਂ ਪੂਰਬ-ਆਰੀਆ ਮਿੱਟੀ ਦੇ ਇਸਤ੍ਰੀ-ਬੁਧਤਾਂ ਤੋਂ ਹੀ ਪੈਦਾ ਹੋਈ ਦਿਸਦੀ ਹੈ। ਪਿਛੋਂ ਜਾ ਕੇ, ਵਿਸ਼ਨੂੰ ਦਾ ਮੱਤ ਚਲਿਆ ਜਾਂ ਸ਼ਿਵ ਦਾ, ਹਰੀ ਦਾ ਜਾਂ ਹਰਾ ਦਾ, ਜਾਂ ਸ਼ਾਕਤ ਮਤ ਆਪਣੇ ਅਸਲੀ ਰੂਪ ਵਿੱਚ ਪ੍ਰਗਟ ਹੋਇਆ, ਇਹੀ ਮਿੱਟੀ ਦੇ ਇਸਤ੍ਰੀ ਬੁੱਤ ਹੀ ਹਨ, ਜਿਨ੍ਹਾਂ ਤੋਂ ਇਨ੍ਹਾਂ ਨੇ ਪ੍ਰੇਰਨਾ ਲਈ ਜਾਪਦੀ ਹੈ।

ਕੇਵਲ ਇਹੀ ਸੰਬੰਧ ਮਹਿੰਜੋਦਾਰੋ ਦੀ ਸੱਭਿਅਤਾ ਦਾ ਵਰਤਮਾਨ ਹਿੰਦੂ ਮੱਤ ਨਾਲ ਨਹੀਂ। ਕੁਝ ਇੱਕ ਠੀਕਰ-ਮੁਹਰਾਂ ਉੱਤੇ ਇੱਕ ਮਨੁੱਖ ਦੇਵਤੇ ਦਾ ਵੀ ਚਿੱਤਰ ਮਿਲਦਾ ਹੈ, ਜਿਸ ਦੇ ਤਿੰਨ ਮੂੰਹ ਤੇ ਸਿਰ ਉਤੇ ਸਿੰਗ ਹਨ, ਜੋ ਯੋਗੀ ਵਾਂਗ ਪਦਮਾਸਨ ਲਾਈ ਬੈਠਾ ਹੈ। ਇੱਕ ਠੀਕਰ-ਮੁਹਰ ਉੱਤੇ ਇਹ ਯੋਗੀ ਪਸ਼ੂਆਂ ਨਾਲ ਘਿਰਿਆ ਹੋਇਆ ਹੈ, ਜੋ ਪਸ਼ੂ-ਪਤੀ, ਸ਼ਿਵ ਦਾ ਲਖਾਇੱਕ ਹੈ, ਜੋ ਕਿ ਯੋਗੀਆਂ ਦਾ ਯੋਗੀ, ਯੋਗੇਸ਼ਵਰ ਹੈ। ਚਾਰ ਪਸ਼ੂ ਜੋ ਇਸ ਮੁਹਰ ਉਤੇ ਦਿਸਦੇ ਹਨ, ਇਹ ਹਨ:-ਸ਼ੇਰ, ਹਾਥੀ, ਗੈਂਡਾ, ਮੱਝ। ਇੱਕ ਹਿਰਨਾਂ ਦਾ ਜੋੜਾ ਇਸ ਦੇ ਪੈਰਾਂ ਵਿੱਚ ਬੈਠਾ ਹੈ। ਇਸ ਮੁਹਰ ਉੱਤੇ ਦੀ ਤ੍ਰੈ-ਮੂਰਤੀ, ਹੋ ਸਕਦਾ ਹੈ ਚੋ-ਮੁਖੀ ਹੋਵੇ, ਪਰ ਜਿਸ ਦਾ ਪਿਛਲਾ ਮੂੰਹ ਦੋਹੱਦੀ ਸਤਹ ਉੱਤੇ ਮੁਹਿੰਜੋਦਾਰੋ ਦੇ ਚਿਤ੍ਰਕਾਰਾਂ ਕੋਲੋਂ ਨਹੀਂ ਵਿਖਾਇਆ ਜਾ ਸਕਿਆ। ਇਸ ਦਾ ਸੰਬੰਧ ਧਰਤੀ ਦੀਆਂ ਚਾਰ ਨੁੱਕਰਾਂ ਨਾਲ ਜੋੜਿਆ ਜਾ ਸਕਦਾ ਹੈ। ਇਸ ਨਾਲ ਤੀਜੀ ਸਦੀ ਪੂਰਬ ਈਸਾ ਦੇ ਸਾਰਨਾਥ ਦੇ ਥਾਂ ਉੱਤੇ ਅਸ਼ੋਕ ਦੇ ਧਰਮ-ਚੱਕਰ ਉਤੇ ਉਕਰੇ ਹਾਥੀ, ਸ਼ੇਰ, ਘੋੜੇ ਤੇ ਬੈਲ ਦੀ ਸਮ੍ਰਿਤੀ ਤਾਜ਼ਾ ਹੋ ਆਉਂਦੀ ਹੈ, ਜਿਥੋਂ ਸਾਡੇ ਤਿਰੰਗੇ ਕੌਮੀ ਝੰਡੇ ਉਤੇ ਪਿਆ ਚੱਕਰ ਉਧਾਰ ਲਿਆ ਗਿਆ ਹੈ।

"ਸ੍ਰੀ", ਜਿਸ ਪਦ ਨਾਲ ਅੱਜ ਕੱਲ ਭਾਰਤੀ ਸ਼ਹਿਰੀਆਂ ਨੂੰ ਸਰਕਾਰੀ ਤੌਰ ਤੇ ਸੰਬੋਧਨ ਕੀਤਾ ਜਾਂਦਾ ਹੈ, ਵੀ ਹਿੰਦੂ ਜਾਤੀ ਦੀ ਪੂਜਯ ਦੇਵੀ ਹੈ ਜਿਸ ਦੀਆਂ ਜੜ੍ਹਾਂ ਪੂਰਬ-ਆਰੀਆ ਤਹਿਜ਼ੀਬ ਨੂੰ ਦਰਸਾਂਦੇ ਮਦੀਨ ਬੁੱਤਾਂ ਵਿੱਚ ਢੂੰਡੀਆਂ ਜਾ ਸਕਦੀਆਂ ਹਨ ਤੇ ਜਿਸਦਾ ਖ਼ਿਆਲ ਪਰਮ-ਸੱਤਾ ਨੂੰ ਦੋ ਭਾਗਾਂ, ਪੁਰਖ ਤੇ ਇਸਤ੍ਰੀ, ਵਿੱਚ ਵੰਡ ਦੇਂਦਾ ਹੈ।* ਉਪਰੋਕਤ ਠੀਕਰ ਮੋਹਰ ਵਿੱਚ, ਹਿਰਨਾ ਦਾ, ਯੋਗੀ ਦੇ ਪੈਰਾਂ ਵਿੱਚ ਵਿਖਾਇਆ ਜਾਣਾ, ਗੌਤਮ ਬੁੱਧ ਦੇ ਪਿੱਛੋਂ ਪ੍ਰਗਟੇ ਧਰਮ ਨਾਲ ਇੱਕ ਹੋਰ ਸੰਬੰਧ ਜੋੜ ਦੇਂਦਾ ਹੈ। ਜਾਤਕ-ਕਹਾਣੀਆਂ ਵਿੱਚ ਬੁੱਧ ਨੂੰ ਇੱਕ ਪਿਛਲੇ ਜਨਮ ਵਿੱਚ ਹਿਰਨਾਂ ਦਾ ਬਾਦਸ਼ਾਹ ਮ੍ਰਿਗਰਾਜ, ਸਾਰੰਗਨਾਥ ਦੱਸਿਆ ਗਿਆ ਹੈ ਜੋ ਸਾਰਨਾਥ ਵਿੱਚ ਰਹਿੰਦਾ ਸੀ। ਮਹਿੰਜੋਦਾਰੋ ਤੇ ਹੜੱਪਾ ਦੇ ਧਰਮਾਂ ਵਿੱਚ ਲਿੰਗ ਪੂਜਾ ਦੇ ਰਿਵਾਜ ਦੀ ਵੀ ਗਵਾਹੀ

*ਮੈਸਪੋਟੇਮੀਆ ਵਿੱਚ ਵੀ ਇੱਕ "ਪੂਜਯ ਮਾਤਾ" ਦੀ ਪੂਜਾ ਦਾ ਰਿਵਾਜ਼ ਸੀ ਜਿਸ ਦੇ ਉਪਜਾਊ ਹੋਣ ਨੂੰ ਧਰਤੀ ਦੇ ਉਪਜਾਊ ਹੋਣ ਨਾਲ ਤੁੱਲਨਾ ਦਿੱਤੀ ਜਾਂਦੀ ਸੀ। ਧਰਤੀ ਨੂੰ ਸਗੋਂ ਅਕਾਸ਼ (ਅਣੂ) ਦਾ ਹੀ ਦੂਜਾ ਅੰਗ ਮੰਨਿਆ ਜਾਂਦਾ ਸੀ, ਨਾਲੇ ਪਾਣੀ (ਏਨਕੀ) ਦਾ, ਤੂਫ਼ਾਨ (ਅਨਲੀਲ) ਦਾ ਵੀ। ਮਿਸਰ ਵਿੱਚ ਧਰਤੀ, ਪੁਰਸ਼ ਰੂਪ ਵਿੱਚ ਵੀ ਮੰਨੀ ਜਾਂਦੀ ਸੀ। "ਪੂਜਯ ਮਾਤਾ" ਦਾ ਸੰਬੰਧ ਵੀ ਧਰਤੀ ਨਾਲ ਮੰਨਿਆ ਜਾਂਦਾ, ਤੇ ਉਸਨੂੰ ਗਊ ਦੇ ਰੂਪ ਵਿੱਚ ਪੂਜਿਆ ਜਾਂਦਾ ਸੀ।

ਮਿਲਦੀ ਹੈ, ਕਿਉਂ ਜੋ ਲਿੰਗਮ ਤੇ ਯੋਨੀ ਚਿੱਤਰ ਵੀ ਇਥੋਂ ਮਿਲੇ ਹਨ। ਬ੍ਰਿਛ-ਪੂਜਾ ਦੀ ਵੀ ਗਵਾਹੀ ਮਿਲਦੀ ਹੈ, ਕਿਉਂ ਜੁ ਇੱਕ ਪੂਜਯ ਦੇਵੀ ਨੂੰ ਪਿੱਪਲ ਦੀਆਂ ਟਾਹਣੀਆਂ ਵਿੱਚ ਲੁਕਿਆ ਵਿਖਾਇਆ ਗਿਆ ਹੈ, ਜਿਹੜਾ ਬ੍ਰਿਛ ਕਿ ਹੁਣ ਤਾਈਂ ਹਿੰਦੂਆਂ ਦਾ ਪੂਜਯ ਹੈ। ਕਈ ਭਾਂਡਿਆਂ ਦੇ ਠੀਕਰਾਂ ਉਤੇ, ਜੋ ਹੜੱਪਾ ਦੀਆਂ ਹੇਠਲੀਆਂ ਤੈਹਾਂ ਵਿੱਚੋਂ ਮਿਲੇ ਹਨ, ਪਿੱਪਲ-ਪਤੀਆਂ ਦੇ ਚਿੱਤਰ ਉਕਰੇ ਹੋਏ ਹਨ। ਹਵਾਨੇ ਵਾਲਾ ਬੌਲਦ ਜੋ ਮੁਹਿੰਜੋਦਾਰੋ ਦੀ ਇੱਕ ਠੀਕਰ-ਮੁਹਰ ਤੋਂ ਲਭਾ ਹੈ, ਵੀ ਦਸਦਾ ਹੈ ਕਿ ਇਹ ਵੀ ਪੂਜਯ ਪਸ਼ੂ ਸੀ ਜੋ ਹੁਣ ਨੰਦੀ, ਸ਼ਿਵਜੀ ਦੇ ਬੈਲ, ਦੇ ਰੂਪ ਵਿੱਚ ਪੂਜਯ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ, ਕਿ ਮੁਢਲੇ ਹਿੰਦੂ ਸਮਾਜ ਨੂੰ ਤੇ ਸਨਾਤਨ ਹਿੰਦੂ ਧਰਮ ਨੂੰ ਢਾਲਣ ਵਾਲੇ ਬਹੁਤੇ ਪ੍ਰਭਾਵ ਹੜੱਪਾ ਤੇ ਮਹਿੰਜੋਦਾਰੋ ਦੇ ਸਨ, ਨਾ ਕਿ ਆਰੀਆ ਜੇਤੂਆਂ ਦੇ।

ਜਿਹੜਾ ਹਿੰਦੂ ਮੱਤ ਗੁਰੂ ਨਾਨਕ ਦੇਵ ਦੇ ਜਨਮ ਤੋਂ ਪੰਜ ਸਦੀਆਂ ਪਹਿਲਾਂ ਇਸਲਾਮ ਦੇ ਪ੍ਰਭਾਵ ਹੇਠ ਆ ਕੇ ਜੜ੍ਹਾਂ ਤੋਂ ਹਿਲਾਇਆ ਜਾ ਰਿਹਾ ਸੀ, ਉਹ ਕੁਝ ਆਸ਼ਿਆਂ ਤੇ ਕੁਝ ਰਸਮਾਂ ਰਵਾਜਾਂ ਦਾ ਸਮੂੰਹ ਸੀ ਜੋ ਚਿਰਕਾਲ ਤੋਂ, ਹਰ ਅਸਰ ਤੋਂ, ਹਰ ਸੱਟ ਤੋਂ, ਕਿਸੇ ਨਾ ਕਿਸੇ ਤਰ੍ਹਾਂ ਬਚ ਨਿਕਲਦਾ ਰਿਹਾ ਪਰ ਇਸਲਾਮ ਦੇ ਪ੍ਰਭਾਵ ਤੋਂ ਸੌਖਾ ਬਚ ਨਾ ਸਕਿਆ। ਇਹ ਨਹੀਂ, ਕਿ ਹਿੰਦੁਸਤਾਨ ਦੇ ਮੌਜੂਦਾ ਮੁਸਲਮਾਨ, ਵਿਸ਼ੇਸ਼ ਕਰਕੇ ਬਾਹਰੋਂ ਆਏ ਜਾਰਵਾਨਿਆਂ ਦੀ ਔਲਾਦ ਹਨ। ਕੁਝ ਕੁ ਹੋਣਗੇ, ਜਿਵੇਂ ਬੁਖਾਰੀ, ਚੁਗਤਾਈ, ਸੱਯਦ, ਕੁਰੈਸ਼ੀ ਆਦਿ ਉੱਚੀਆਂ ਮੁਸਲਮਾਨ ਜ਼ਾਤਾਂ ਦੇ ਨਾਵਾਂ ਤੋਂ ਦਿਸਦਾ ਹੈ। ਪਰ ਨੱਵੇ ਫ਼ੀ ਸਦੀ ਉਹ ਹਿੰਦੂ ਜਾਤਾਂ ਵਿੱਚੋਂ ਬਣੇ ਮੁਸਲਮਾਨ ਹਨ। ਕੁਝ ਉੱਚੀਆਂ ਹਿੰਦੂ ਜਾਤਾਂ ਵਿੱਚੋਂ, ਬਣੇ ਪਰ ਬਹੁਤੇ ਨੀਵੀਆਂ ਹਿੰਦੂ ਸ਼੍ਰੇਣੀਆਂ ਵਿੱਚੋਂ ਜਿਨ੍ਹਾਂ ਨੂੰ ਅਛੂਤ ਆਖਿਆ ਜਾਂਦਾ ਹੈ। ਉਨ੍ਹਾਂ ਨੇ ਇਸਲਾਮ ਖੁਸ਼ੀ ਨਾਲ ਕਬੂਲਿਆ। ਵੱਡੀਆਂ ਜਾਤਾਂ ਵਾਂਗ ਨਿਰੇ ਲੋਭ ਲਾਲਚ, ਡਰ, ਜਾਂ ਨੀਤੀ ਕਰਕੇ ਨਹੀਂ। ਇਸਲਾਮ ਦਾ ਭਰਾਤਰੀ ਭਾਵ ਦੇ ਪ੍ਰਚਾਰ, ਨੇ ਵਿਅਕਤੀਗਤ ਨਿੱਕੀਆਂ ਨਿੱਕੀਆਂ ਮੰਗਾਂ, ਪਰ ਵੱਡੀਆਂ ਵੱਡੀਆਂ ਆਸਾਂ, ਕੀ ਰੂਹਾਨੀ, ਪਰਾਸ੍ਰੀਰਕ, ਕੀ ਸਮਾਜਕ ਤੇ ਸ੍ਰੀਰਕ, ਨੂੰ ਉਤਸ਼ਾਹਿਤ ਕਰਕੇ, ਸਦੀਆਂ ਦੀ ਦੱਬੀ ਘੁੱਟੀ ਲੁਕਾਈ ਲਈ ਇੱਕ ਨਵੀਂ ਦੁਨੀਆਂ ਦਾ ਬੂਹਾ ਖੋਲ੍ਹ ਦਿੱਤਾ ਸੀ। ਇੱਕ ਕਾਰਨ ਇਸ ਧਰਮ ਪਤਨ ਦਾ ਹੋਰ ਵੀ ਸੀ, ਤੇ ਉਹ ਸੀ ਮਹਾਯਾਨ ਬੁੱਧ ਮੱਤ ਦੀ ਢਹਿੰਦੀ ਕਲਾ ਸਮੇਂ ਹਿੰਦੂ ਰਾਜਿਆਂ ਨੇ, ਜੋ ਬ੍ਰਾਹਮਣੀ ਸਭਿਆਚਾਰ ਦੇ ਪ੍ਰਚਾਰਕ ਸਨ, ਬੋਧੀ ਜਨਤਾ ਨੂੰ, ਜੋ ਸ਼੍ਰਮਣਿ ਸਭਿਆਚਾਰ ਦੇ ਪਹਿਰੂਏ ਸਨ, ਨੂੰ ਇਸਲਾਮ ਵਿੱਚ ਹੀ ਆਪਣੀ ਗਤੀ ਸਮਝਣ ਉੱਤੇ ਮਜਬੂਰ ਕਰ ਦਿੱਤਾ ਸੀ, ਕੀ ਉੱਤਰ ਪੱਛਮ ਵਿੱਚ, ਤੇ ਕੀ ਗੰਧਾਰ-ਵਾਦੀ ਜਾਂ ਪੂਰਬੀ ਹਿੰਦ ਤੇ ਬੰਗਾਲ ਵਿੱਚ। ਮਹਾਯਾਨ ਬੋਧੀ ਦਰਸ਼ਨ ਵਿੱਚ ਸੱਤ ਬੋਧੀ-ਖੇਤਰ ਮੰਨੇ ਜਾਂਦੇ ਹਨ, ਜਿਨ੍ਹਾਂ ਦਾ ਆਧਾਰ ਤ੍ਰੀ-ਕਾਯਾ ਦਾ ਸਿਧਾਂਤ ਹੈ, ਜਿਸ ਅਨੁਸਾਰ ਮੰਨਿਆ ਜਾਦਾ ਹੈ ਕਿ ਬੁੱਧਤਤ੍ਵ ਦੇ ਤਿੰਨ ਕਾਯਾ ਹਨ, ਧਰਮ ਕਾਯਾ, ਸੰਭੋਗ ਕਾਯਾ ਤੇ ਨਿਰਮਾਣ ਕਾਯਾ। ਇਸ ਅਨੁਸਾਰ ਪਰਮਤਤ੍ਵ ਬੋਧੀਸੱਤਾ, ਹਰ ਕਾਲ ਤੇ ਯੁਗ ਵਿੱਚ ਮਾਨੁਸ਼ ਮਾਤ੍ਰ ਦੀ ਰਾਹਨੁਮਾਈ ਲਈ, ਬੋਧੀਸੱਤਵ ਰੂਪ ਵਿੱਚ ਸੰਸਾਰ ਵਿੱਚ ਮੌਜੂਦ ਰਹਿੰਦੀ ਹੈ, ਕਿਤੇ ਪ੍ਰਗਟ, ਕਿਤੇ

ਪ੍ਰੋਖ। ਇਸ ਤਰ੍ਹਾਂ ਮਹਾਯਾਨ ਬੋਧੀਆਂ ਲਈ ਹਜ਼ਰਤ ਮੁਹੰਮਦ ਨੂੰ ਪਰਮ-ਸੱਤਾ ਦੀ ਇੱਕ ਕਾਯਾ ਮੰਨ ਲੈਣ ਵਿੱਚ ਕਿਸੇ ਆਤਮ ਗੁੰਝਲ ਦਾ ਸਾਹਮਣਾ ਨਹੀਂ ਸੀ ਕਰਨਾ ਪੈਂਦਾ ਜਿਵੇਂ ਕਿ ਹਿੰਦੂਆਂ ਦੀਆਂ ਵਡੀਆਂ ਜਾਤੀਆਂ ਨੂੰ ਕਰਨਾ ਪੈਂਦਾ ਸੀ, ਜੋ ਕਿ ਵੇਦਾਂ ਸ਼ਾਸਤ੍ਰਾ ਤੋਂ ਬਾਹਰ ਕਿਸੇ ਇਲਹਾਮੀ ਸਚਿਆਈ ਨੂੰ ਨਹੀਂ ਸਨ ਮੰਨ ਸਕਦੇ ਤੇ ਜੋ ਜਬਰ ਦਾ ਸ਼ਿਕਾਰ ਹੋ ਕੇ ਹੀ ਇਸਲਾਮ ਦੇ ਦਾਇਰੇ ਵਿੱਚ ਆਏ। ਅਲਬੈਰੂਨੀ (1020-1038 ਈਸਵੀ) ਦੀ ਤਾਰੀਖ-ਉਲ ਹਿੰਦ ਵਿੱਚ ਲਿਖਿਆ ਹੈ, "ਮੌਜੂਦਾ ਹਿੰਦੂ ਇਓਂ ਮੰਨਦੇ ਹਨ, ਕਿ ਉਨ੍ਹਾਂ ਦੇ ਦੇਸ਼ ਵਰਗਾ ਹੋਰ ਕੋਈ ਦੇਸ਼ ਨਹੀਂ, ਨ ਉਨ੍ਹਾਂ ਦੇ ਧਰਮ ਵਰਗਾ ਕੋਈ ਹੋਰ ਧਰਮ, ਨ ਉਨ੍ਹਾਂ ਦੀ ਵਿੱਦਿਆ ਵਰਗੀ ਕੋਈ ਹੋਰ ਵਿਦਿਆ ਕਲਾ, ਜਾਤੀ ਵਰਗੀ ਕੋਈ ਹੋਰ ਜਾਤੀ ਸੰਸਾਰ ਵਿੱਚ ਹੈ।" ਇਹੀ ਉਨ੍ਹਾਂ ਦੇ ਇਸਲਾਮ ਕਬੂਲ ਕਰਨ ਦੇ ਰਾਹ ਵਿੱਚ ਵਡੀ ਔਖਿਆਈ ਤੇ ਰੁਕਾਵਟ ਸੀ।

ਗੁਰੂ ਨਾਨਕ ਦੇ ਫ਼ਲਸਫ਼ੇ ਨੂੰ ਵੀ ਇਵੇਂ ਹੀ ਕੋਈ ਅਲੋਕਾਰ ਚਮਤਕਾਰ ਨਾ ਸਮਝਣਾ ਹਿੰਦੂ ਜਾਤੀ ਦੇ ਇਸ ਨਜ਼ਰੀਏ ਉਤੇ ਹੀ ਨਿਰਭਰ ਹੈ। ਨਹੀਂ ਤਾਂ ਉਨ੍ਹਾਂ ਦੇ ਉਪਦੇਸ਼ਾਂ ਨੂੰ ਨਿਪਟ ਭਗਤੀ ਲਹਿਰ ਦੀ ਇੱਕ ਸ਼ਾਖਾ, ਜਾਂ ਉਨ੍ਹਾਂ ਨੂੰ ਕਬੀਰ ਦਾ ਸ਼ਿਸ਼ ਕਰਕੇ ਨਾ ਦਰਸਾਇਆ ਜਾਂਦਾ।

ਭਗਤੀ ਲਹਿਰ ਕੀ ਹੈ ਤੇ ਭਗਤ ਕੌਣ ਹੈ? ਅੱਖਰੀ ਅਰਥ ਤਾਂ ਭਗਤੀ ਦੇ ਹਨ, ਰੱਬ ਦੀ ਸਪ੍ਰੇਮ ਪੂਜਾ ਕਰਨੀ, ਉਸ ਨੂੰ ਧਿਆਣਾ, ਉਸ ਵਿੱਚ ਲਿਵ ਜੋੜਨੀ। ਇਨ੍ਹਾਂ ਅਰਥਾਂ ਵਿੱਚ ਭਗਤੀ ਹਰ ਰੱਬ-ਪੂਜ ਧਰਮ ਦਾ ਅੰਗ ਹੈ। ਇਸ ਦੀ ਜੜ੍ਹ ਵੇਦਾਂ ਵਿੱਚ ਵੀ ਮੌਜੂਦ ਹੈ। ਰਿਗ ਵੇਦ ਵਿੱਚ, ਰੱਬ, ਆਰੁਣ, ਦੇ ਜੋ ਗੁਣ ਗਾਏ ਗਏ ਜਾਂ ਵਿਸ਼ੇਸ਼ਤਾਈਆਂ ਦੱਸੀਆਂ ਗਈਆਂ ਹਨ, ਉਹ ਭਗਤੀ ਦੀ ਜੜ੍ਹ ਹਨ। ਮਿਸਰੀ ਮੁਨਾਰਿਆਂ ਦੀਆਂ ਲਿਖਤਾਂ, ਮੈਸੂਪੋਟੇਮੀਆਂ ਦੀਆਂ ਠੀਕਰ-ਪੱਟੀਆਂ, ਯਹੂਦੀਆਂ ਦੀਆਂ ਧਾਰਮਿਕ ਪੁਸਤਕਾਂ, ਸਭ ਵਿੱਚ ਇਸ ਭਗਤੀ ਦੀ ਅੰਸ਼ ਮੌਜੂਦ ਹੈ। ਪਰ ਹਿੰਦੂ ਜਾਤੀ ਵਿੱਚ ਇਹ ਆਪਣੇ ਨਿਖੜਵੇਂ ਅੰਗ ਪਕੜਦੀ ਗਈ ਤੇ ਇਸ ਦੀ ਜੜ੍ਹ ਤੇ ਵਿਕਾਸ ਲਈ ਸਾਨੂੰ ਵਧੀਕ ਨਿਰੀਖਸ਼ਣ ਤੋਂ ਕੰਮ ਲੈਣਾ ਪਵੇਗਾ।

ਵੇਦਾਂ ਤੋਂ ਉਪ੍ਰੰਤ ਉਪਜੇ ਹਿੰਦੂ ਧਾਰਮਿਕ ਸਾਹਿੱਤ ਵਿੱਚ (800 ਤੋਂ 500 ਪੂਰਬ ਈਸਾ ਕਾਲ) ਵਿਸ਼ਨੂੰ ਬਾਕੀ ਦੇਵੀ ਦੇਵਤਿਆਂ ਨਾਲੋਂ ਇੱਕ ਵਿਸ਼ੇਸ਼ ਅੱਡਰੀ ਤੇ ਉਚੇਰੀ ਸ਼ਖਸੀਅਤ ਮੰਨਿਆਂ ਜਾਣ ਲੱਗ ਪਿਆ ਸੀ। ਯੱਗ ਵਿੱਚ ਕੋਈ ਵਿਘਨ ਪੈ ਜਾਏ ਜਾਂ ਵਿਆਹ ਸ਼ਾਦੀ ਵਿੱਚ ਜਾਂ ਹੋਰ ਕਿਤੇ, ਵਿਸ਼ਨੂੰ ਦੀ ਸਹਾਇਤਾ ਹੀ ਮੰਗੀ ਜਾਂਦੀ ਸੀ, ਪਰ ਜੋ ਗੁਣ ਉਸ ਦੇ ਮਹਾਂ ਭਾਰਤ ਦੇ "ਹਰੀ-ਵੰਸ਼" ਅੰਤਕੇ ਵਿੱਚ ਦੱਸੇ ਹਨ, ਤੇ ਜਿਸ ਤਰ੍ਹਾ ਉਹ ਬਾਮਨ ਅਵਿਤਾਰ ਦੇ ਰੂਪ ਵਿੱਚ ਦੈਂਤਾਂ ਦੇ ਸਿਰਮੌਰ, ਬਲਿ, ਤੋਂ ਵਿਪਦਾ ਗ੍ਰਸਤ ਧਰਤੀ ਦਾ ਛੁਟਕਾਰਾ ਕਰਾਂਦਾ ਹੈ, ਖਾਸ ਮਹੱਤਤਾ ਰੱਖਦੇ ਹਨ। ਵਾਮਨ ਰੂਪ ਵਿੱਚ ਵਿਸ਼ਨੂੰ ਨੂੰ ਬਲਿ ਨੇ ਦੱਖਸ਼ਣਾਂ ਵਜੋਂ ਬਚਨ ਦਿੱਤਾ ਸੀ, ਕਿ ਉਹ ਜਿਨੀ ਧਰਤੀ ਆਪਣੇ ਤਿੰਨ ਕਦਮਾਂ ਨਾਲ ਮਿਣ ਸਕਦਾ ਹੈ, ਲੈ ਲਏ। ਵਾਮਨ ਨੇ ਤ੍ਰਿਵਿਕ੍ਰਮ ਲੀਲ੍ਹਾ ਵਰਤਾ ਕੇ, ਪਹਿਲੇ ਕਦਮ ਵਿੱਚ ਹੀ ਸਾਰੀ ਧਰਤੀ ਮਿਣ ਲਈ, ਦੂਜੇ ਵਿੱਚ ਸਾਰਾ ਆਕਾਸ਼, ਤੇ ਤੀਜੇ ਨਾਲ ਬਲਿ ਦਾ ਸਿਰ ਚਿੱਥ ਦਿੱਤਾ। ਇਹੀ ਵਿਸ਼ਨੂੰ ਚਰਿਤ੍ਰ ਭਗਵਦ-ਗੀਤਾ ਵਿੱਚ

ਸੰਕੇਤਿਆ ਹੈ, ਜਿਸ ਰਾਹੀਂ ਦਰਸਾਇਆ ਹੈ, ਕਿ ਜਦੋਂ ਕਦੀ ਵੀ ਧਰਮ ਦੀ ਗਿਲਾਨੀ ਹੁੰਦੀ ਹੈ, ਈਸ਼ਵਰ ਅਵਤਾਰ ਧਾਰਕੇ ਉਸ ਦੀ ਰੱਖਿਆ ਕਰਦਾ ਹੈ। ਭਗਵਤ-ਗੀਤਾ ਦਾ ਇਹ ਸਿਧਾਂਤ ਹੀ ਭਗਤੀ ਲਹਿਰ ਦੀ ਜੜ੍ਹ ਹੈ।

ਉਪਨਿਸ਼ਦਾਂ ਦਾ ਬ੍ਰਹਮ ਤੇ ਆਤਮਾ ਦੀ ਅਭੇਦਤਾ ਉਤੇ ਜ਼ੋਰ ਦੇਣਾ ਤੇ ਮੁੜ ਬ੍ਰਹਮ ਨੂੰ ਹਿੰਦੂ ਜਾਤੀ ਦੇ ਉੱਚਤਮ ਦੇਵ, ਵਿਸ਼ਨੂੰ, ਦਾ ਰੂਪ ਦੇਣਾ ਤੇ, ਉਸਨੂੰ ਬ੍ਰਹਮਾ ਤੇ ਸ਼ਿਵ ਜੀ ਨਾਲ ਜੋੜ ਕੇ ਤਿੰਨਾਂ ਨੂੰ ਸ੍ਰਿਸ਼ਟੀ ਦਾ ਉਪਜਾਊ, ਅੰਨਦਾਤਾ ਤੇ ਵਿਨਾਸ਼-ਕਰਤਾ ਮੰਨਣਾ, ਬ੍ਰਹਮ ਤੇ ਵਿਸ਼ਨੂੰ ਦੀ ਅਭੇਦਤਾ ਮੰਨਣੀ, ਤੇ ਮੁੜ ਰਾਮ ਕ੍ਰਿਸ਼ਨ ਅਦਿ ਨੂੰ ਵਿਸ਼ਨੂੰ ਦਾ ਅਵਿਤਾਰ ਮੰਨਣਾ, ਤੇ ਜਨਮ-ਮਰਨ ਦੇ ਗੇੜ ਤੋਂ ਛੁਟਕਾਰਾ ਪਾਉਣ ਲਈ ਉਨ੍ਹਾਂ ਦੀ ਭਗਤੀ ਉਤੇ ਹੀ ਜ਼ੋਰ ਦੇਣਾ, ਇਹ ਹੈ ਭਗਤੀ ਮਾਰਗ ਜੋ ਗਿਆਨ-ਮਾਰਗ ਤੇ ਕਰਮ-ਮਾਰਗ ਵਰਗਾ ਹੀ ਪਰਮਾਣੀਕ ਹੈ ਅਤੇ ਜੋ ਆਮ ਲੁਕਾਈ ਨੂੰ ਆਪਣੇ ਸਿਦਕ, ਜੋਸ਼, ਰਾਗ ਨਾਦ, ਸ੍ਰੀਰਕ ਆਦਰਸ਼ ਆਦਿ ਕਰਕੇ ਵਧੀਕ ਅਪੀਲ ਕਰਦਾ ਹੈ ਅਤੇ ਪ੍ਰਿਯ ਭਾਸਦਾ ਹੈ।

ਕਿਵੇਂ ਇਹ ਮਨੁੱਖੀ ਜਾਮੇ ਵਿੱਚ ਆਇਆ ਰੱਬ-ਅਵਿਤਾਰ, ਉਪਨਿਸ਼ਦਾਂ ਦੇ ਨਿਰਾਕਾਰ, ਅਕਾਲ, ਬ੍ਰਹਮ ਨਾਲ ਮੇਲਿਆ ਜਾ ਸਕਦਾ ਹੈ ਜਾਂ ਸ਼ੰਕਆਚਾਰੀਆਂ ਦੇ ਅਦ੍ਵੈਤਵਾਦ ਨਾਲ?ਗੀਤਾ ਵਿੱਚ ਇਸ ਦਾ ਕੋਈ ਉੱਤਰ ਨਹੀਂ ਮਿਲਦਾ। ਕਈ ਸਦੀਆਂ ਬੀਤ ਜਾਣ ਪਿੱਛੋਂ ਭਗਤੀ ਲਹਿਰ ਨੂੰ ਰਾਮਾਨੁਜ (1017-1137 ਈ:) ਵਰਗਾ ਮਹਾਨ ਫ਼ਿਲਾਸਫ਼ਰ ਪ੍ਰਾਪਤ ਹੋਇਆ ਜਿਸ ਨੇ ਆਪਣੇ ਵਸਿਸ਼ਟ ਅਦ੍ਵੈਤ-ਵਾਦ ਰਾਹੀਂ ਨਿਰਾਕਾਰ ਬ੍ਰਹਮ ਤੇ ਸਕਾਰ ਵਿਸ਼ਨੂੰ ਦਾ ਸੰਬੰਧ ਆਪੋ ਵਿੱਚ ਜੋੜਨ ਦਾ ਭਰਪੂਰ ਜਤਨ ਕੀਤਾ। ਪਰ ਰਾਮਾਨੁਜ ਹੀ ਭਗਤੀ ਲਹਿਰ ਦਾ ਧ੍ਰ ਤਾਰਾ ਨਹੀਂ ਸੀ। ਭਗਵਦ ਗੀਤਾ ਤੇ ਰਾਮਾਨੁਜ ਦੇ ਸਮੇਂ ਦੇ ਦਰਮਿਆਨ, ਦੱਖਣੀ ਭਾਰਤ ਵਿੱਚ, ਪੰਜਾਹ ਤੋਂ ਵਧੀਕ ਸੰਤ ਪ੍ਰਗਟ ਹੋਏ, ਜਿਨ੍ਹਾਂ ਨੂੰ ਅਲ੍ਹਵਾਰ ਕਿਹਾ ਜਾਂਦਾ ਹੈ ਤੇ ਜਿਨ੍ਹਾਂ ਨੇ ਸੱਤਵੀਂ ਤੋਂ ਨੌਵੀਂ ਸਦੀ ਈਸਵੀ ਵਿੱਚ ਭਗਤੀ ਦਾ ਪ੍ਰਚਾਰ ਬੜੇ ਜ਼ੋਰ ਸ਼ੋਰ ਨਾਲ ਕੀਤਾ। ਇਨ੍ਹਾਂ ਨੇ ਆਪਣੇ ਗੀਤਾਂ ਵਿੱਚ ਵਿਸ਼ਨੂੰ ਤੇ ਕ੍ਰਿਸ਼ਨ ਦੀ ਏਕਤਾ ਉਤੇ ਜ਼ੋਰ ਦਿੱਤਾ ਤੇ ਭਗਤੀ-ਮਾਰਗ ਨੂੰ ਹੀ ਮੁਕਤੀ ਦਾ ਸਭ ਤੇ ਯਕੀਨੀ ਸਾਧਨ ਦਰਸਾਇਆ। ਇਸ ਲਈ ਇਹ ਆਖਣਾ ਕਿ ਭਗਤੀ-ਲਹਿਰ ਇਸਲਾਮ ਦੇ ਪ੍ਰਭਾਵ ਦਾ ਨਤੀਜਾ ਹੈ, ਨਿਰਮੂਲ ਹੈ। ਅਲ੍ਹਵਾਰ ਸੰਤਾਂ ਦੇ ਬਚਨ ਸਾਰੇ ਤਾਮਿਲ ਬੋਲੀ ਵਿੱਚ ਹਨ ਤੇ ਇਨ੍ਹਾਂ ਵਿੱਚ ਅਲ੍ਹਵਾਰ ਮੰਨਦੇ ਹਨ, ਜੁ ਵੇਦਾਂ ਦਾ ਤੱਤ ਬੱਧਾ ਪਿਆ ਹੈ। ਇਸੇ ਲਈ ਉਨ੍ਹਾਂ ਵਿੱਚ, ਸੰਸਕ੍ਰਿਤ ਬੋਲੀ ਦੇ ਧਰਮ ਗ੍ਰੰਥਾਂ ਦੀ ਥਾਂ, ਇਨ੍ਹਾਂ ਨੂੰ ਹੀ ਪੂਜਾ ਪਾਠ ਵੇਲੇ ਵਰਤਿਆ ਜਾਂਦਾ ਹੈ। ਇਹ ਗੱਲਾਂ ਦਿਲਚਸਪੀ ਤੋਂ ਖ਼ਾਲੀ ਨਹੀਂ, ਕਿਉਂਜੁ ਇਹ ਸਿਖ-ਲਹਿਰ ਨੂੰ ਸਮਝਣ ਵਿੱਚ ਬੜੀਆਂ ਸਹਾਇੱਕ ਸਾਬਤ ਹੁੰਦੀਆਂ ਹਨ।

ਜਦ 1604 ਈ: ਵਿੱਚ ਗੁਰੂ ਅਰਜਨ ਨੇ ਆਦਿ ਗ੍ਰੰਥ ਦੀ ਬੀੜ ਬੱਧੀ, ਤਾਂ ਇਸ ਨੂੰ ਸਾਰੇ ਉੱਤ੍ਰੀ ਭਾਰਤ ਵਿੱਚ ਪੰਜਵੇਂ ਵੇਦ ਦੇ ਨਾਉਂ ਨਾਲ ਪੁਕਾਰਿਆ ਜਾਣ ਲਗ ਪਿਆ, ਜਿਹੜਾ ਪਹਿਲੇ ਚਾਰ ਵੇਦਾਂ ਦੀ ਥਾਂ ਮੱਲਣ ਦਾ ਅਧਿਕਾਰੀ ਸੀ। ਇਸ ਲਈ ਇਹ ਵੀ ਕਹਿਣਾ ਕਿ ਆਦਿ ਗ੍ਰੰਥ

ਦੀ ਬੀੜ ਇਸ ਲਈ ਬੱਧੀ ਗਈ, ਜੁ ਸਿੱਖ ਕੌਮ ਨੂੰ ਮੁਸਲਮਾਨਾਂ ਵਾਂਗ "ਅਹਿਲਿ ਕਿਤਾਬ" ਬਣਾਕੇ ਉਨ੍ਹਾਂ ਲਈ ਹਿੰਦੂਆਂ ਤੋਂ ਵੱਖਰਾ ਤੇ ਵਧੀਆ ਰਾਜਸੀ ਦਰਜਾ ਪ੍ਰਾਪਤ ਕੀਤਾ ਜਾਵੇ ਤੇ ਉਨ੍ਹਾਂ ਦਾ ਜਜ਼ੀਆ ਮੁਆਫ਼ ਕਰਾਇਆ ਜਾਵੇ, ਵੀ ਨਿਰਮੂਲ ਹੈ। ਭਗਤੀ-ਲਹਿਰ, ਰਾਮਾਨੁਜ ਦੇ ਚੇਲੇ, ਰਾਮਾਨੰਦ ਨੇ ਉੱਤਰੀ ਭਾਰਤ ਵਿੱਚ ਲਿਆਂਦੀ। ਉਹ ਬਨਾਰਸ ਵਿੱਚ ਰਹਿਣ ਲੱਗਾ ਤੇ ਕਬੀਰ ਤੇ ਤੁਲਸੀਦਾਸ ਉਸ ਦੇ ਪਰਭਾਵ ਹੇਠ ਉਜਾਗਰ ਹੋਏ। ਕਬੀਰ ਹਿੰਦੂ ਮੁਸਲਮਾਨਾਂ ਨੂੰ ਨੇੜੇ ਲਿਆਉਣ ਲਈ ਨਿਰਗੁਣ ਬ੍ਰਹਮ ਦੀ ਭਗਤੀ ਉਤੇ ਜ਼ੋਰ ਦੇਂਦਾ ਰਿਹਾ। ਪਰ ਤੁਲਸੀ ਦਾਸ 'ਰਾਮ' ਨੂੰ ਵਿਸ਼ਨੂੰ-ਅਵਿਤਾਰ ਮੰਨ ਕੇ ਸਰਗੁਣ ਭਗਤੀ ਦਾ ਉਪਾਸ਼ਕ ਰਿਹਾ।

ਸੰਤ ਗਿਆਨੇਸ਼ਵਰ ਰਾਹੀਂ, 13ਵੀਂ ਸਦੀ ਦੇ ਅਖ਼ੀਰ ਵਿੱਚ, ਭਗਤੀ, ਲਹਿਰ ਮਹਾਰਾਸ਼ਟਰ ਤੇ ਪੱਛਮੀ ਹਿੰਦ ਵਿੱਚ ਫੈਲੀ। ਗਿਆਨੇਸ਼੍ਵਰ ਨੇ ਗੀਤਾ ਦਾ ਉਲਥਾ ਮਰਾਠੀ ਕਵਿਤਾ ਵਿੱਚ ਕੀਤਾ ਹੈ। ਉੱਤਰ ਪੂਰਬੀ ਭਾਰਤ ਵਿੱਚ, ਸੋਲ੍ਹਵੀਂ ਸਦੀ ਵਿੱਚ, ਤੁਕਾਰਾਮ ਤੇ ਚੈਤੰਨਯ ਰਾਹੀਂ ਭਗਤੀ-ਲਹਿਰ ਦਾ ਪਰਚਾਰ ਵਧਿਆ। ਚੈਤੰਨਯ ਵਿਸ਼ਨੂੰ ਨੂੰ ਕ੍ਰਿਸ਼ਨ-ਰੂਪ ਵਿੱਚ ਪੂਜਦਾ ਸੀ, ਅਤੇ ਤੁਕਾਰਾਮ ਆਪਣੇ ਗ੍ਰਾਮ-ਦੇਵਤੇ, ਵਿਠਲ ਦਾ ਵਿਠੋਭਾ ਦੇ ਰੂਪ ਵਿੱਚ। ਸ਼ਿਵ ਦੀ ਭਗਤੀ ਦਾ ਪਰਚਾਰ ਪਰਸਿੱਧ ਤਾਮਿਲ ਕਵੀ, ਮਾਨਕਿਵਿੱਚਾਰ, (ਸੰਨ 900 ਈ: ਦੇ ਲਗ ਪਗ) ਨੇ ਕੀਤਾ। ਸ਼ਾਕਤਾਂ ਨੇ ਦੇਵੀ ਭਗਵਤੀ ਦੀ ਭਗਤੀ ਦਾ ਪ੍ਰਚਾਰ ਕੀਤਾ।

ਇਨ੍ਹਾਂ ਵਿੱਚਾਰਾਂ ਤੋਂ ਇਹ ਪਤਾ ਲਗਦਾ ਹੈ, ਕਿ ਭਗਤੀ-ਲਹਿਰ ਦਾ ਮੂਲ ਕੀ ਹੈ ਤੇ ਏਕੰਕਾਰ ਦੀ ਭਗਤੀ ਦਾ ਸਰਗੁਣ ਯਾ ਨਿਰਗੁਣ ਵਿਸ਼ਨੂੰ ਦੀ ਭਗਤੀ ਨਾਲੋਂ ਕੀ ਅੰਤਰ ਹੈ? ਜਦੋਂ ਅਸੀਂ ਇਹ ਆਖਦੇ ਹਾਂ, ਕਿ ਗੁਰੂ ਨਾਨਕ ਭਗਤੀ-ਲਹਿਰ ਦੀ ਉਪਜ ਜਾਂ ਉਸਦਾ ਪੈਰੋਕਾਰ ਨਹੀਂ ਸੀ, ਤਾਂ ਸਾਡਾ ਭਾਵ ਇਹ ਹੁੰਦਾ ਹੈ, ਕਿ ਗੁਰੂ ਨਾਨਕ ਦੇ ਸਾਹਮਣੇ ਨਿਪਟ ਜਜ਼ਬਾਤੀ ਸ਼ਰਧਾ, ਜਿਸਨੂੰ ਭਗਤੀ-ਮਾਰਗ ਆਖਦੇ ਹਨ, ਹੀ ਧਰਮ ਦੀ ਸਾਰੀ ਕਿਰਿਆ ਨਹੀਂ ਸੀ, ਜੋ ਮੁਕਤੀ ਲਈ ਕਾਫ਼ੀ ਹੋਵੇ ਤੇ ਦੂਜੇ ਉਹ ਅਵਤਾਰ ਵਾਦ ਵਿੱਚ ਉੱਕਾ ਨਿਸਚਾ ਨਹੀਂ ਸਨ ਰਖਦੇ। ਉਨ੍ਹਾਂ ਦਾ ਸਿਧਾਂਤ ਤਾਂ ਇਹ ਸੀ:-

*"ਸਾ ਜੇਭਾ ਜਲੇ ਜੋ ਕਹੇ ਠਾਕਰ ਜੋਨੀ।"*

ਪਰ ਭਗਤੀ ਮਾਰਗ ਦੇ ਦੋ ਵੱਡੇ ਅਤੇ ਮੌਲਿਕ ਸਿਧਾਂਤ ਤਾਂ ਇਸਦੇ ਪ੍ਰਤਿਕੂਲ ਹਨ:-

1. ਵਿਸ਼ਨੂੰ-ਬ੍ਰਹਮ ਕਰੁਣਾਨਿਧ ਦੇਵ ਹੈ ਜੋ ਆਪਣੀ ਦਯਾ ਵਿੱਚ ਆ ਕੇ ਸਮੇਂ ਸਮੇਂ, ਜੀਵਾਂ ਦੇ ਉਧਾਰ ਲਈ ਧਰਤੀ ਉਤੇ ਅਵਤਾਰ ਲੈਂਦਾ ਹੈ, ਜਿਵੇਂ ਕਿ ਰਾਮ ਤੇ ਕ੍ਰਿਸ਼ਨ ਦੇ ਰੂਪ ਵਿੱਚ ਉਸ ਨੇ ਅਵਤਾਰ ਲਿਆ।
2. ਮਨੁੱਖ ਇਨ੍ਹਾਂ ਅਵਤਾਰਾਂ ਦੀ ਸ਼ਰਧਾ-ਭਰੀ ਪੂਜਾ ਦੁਆਰਾ ਮੁਕਤੀ ਨੂੰ ਪ੍ਰਾਪਤ ਕਰਨ ਦੇ ਅਧਿਕਾਰੀ ਹੁੰਦੇ ਹਨ।

ਇਸ ਤਰ੍ਹਾਂ ਵੇਖਿਆਂ ਗੁਰੂ ਨਾਨਕ ਦਾ ਮੱਤ ਬਹੁਤ ਨਿੱਖੜਵਾਂ ਦਿਸ ਆਉਂਦਾ ਹੈ। ਉਹ

ਭਗਤ ਸਨ ਵੀ ਤੇ ਨਹੀਂ ਵੀ ਸਨ। ਉਹ ਨਿਰਗੁਣ ਬ੍ਰਹਮ ਨੂੰ ਭਗਤੀ ਦਾ ਆਦਰਸ਼ ਮੰਨ ਕੇ ਵੀ ਕਬੀਰ ਤੋਂ ਨਿਰਾਲੇ ਸਨ। ਉਨ੍ਹਾਂ ਦਾ ਸੰਬੰਧ ਭਗਤੀ ਲਹਿਰ ਨਾਲ ਸਤਹੀ ਜਾਂ ਸਮੇਂ ਕਾਲ ਦਾ ਸੀ। ਉਨ੍ਹਾਂ ਨੇ ਉਹ ਅਲੰਕਾਰ, ਚਿੰਨ੍ਹ, ਇਸ਼ਾਰੇ ਵੀ ਆਪਣੀ ਬਾਣੀ ਵਿੱਚ ਵਰਤੇ ਜੋ ਉਦੋਂ ਆਮ ਪ੍ਰਚਲਤ ਸਨ, ਪਰ ਉਨ੍ਹਾਂ ਨੂੰ ਅਰਥ ਵਖਰੇ ਪ੍ਰਦਾਨ ਕੀਤੇ। ਗੁਰੂ ਨਾਨਕ ਨੇ ਅਵਿਤਾਰਵਾਦ ਦਾ ਖੰਡਨ ਕੀਤਾ, ਭਾਵੇਂ ਉਹ 'ਅਕਾਲ' ਨੂੰ 'ਪੁਰਖ' ਮੰਨਦੇ ਸਨ। ਉਨ੍ਹਾਂ ਨੇ ਭਗਤੀ-ਮਾਰਗ ਦਾ ਨਿਪਟ ਜਜ਼ਬਾਤੀ ਸਾਧਨ ਰੱਬ ਨੂੰ ਪਹੁੰਚਣ ਦਾ ਅਧੂਰਾ ਮਿਥਿਆ, ਭਾਵੇਂ ਉਸਦੀ ਕੁਝ ਕੀਮਤ ਜ਼ਰੂਰ ਸਮਝੀ। ਗੁਰੂ ਨਾਨਕ ਨੇ ਸਮਾਜੀ ਜੀਵਨ ਉੱਤੇ ਜ਼ੋਰ ਦਿੱਤਾ ਤੇ ਸਮਾਜੀ ਜੀਵਨ ਨੂੰ ਆਤਮਕ ਪੱਧਰ ਤੇ ਜੀਊਣ ਉੱਤੇ। ਭਗਤੀ ਮਾਰਗ ਦੇ ਉਪਾਸ਼ਕਾਂ ਲਈ ਮੁਕਤੀ ਦੇ ਜੋ ਅਰਥ ਹਨ ਉਹ ਗੁਰੂ ਨਾਨਕ ਦੇ ਨਹੀਂ। ਗੁਰੂ ਨਾਨਕ ਨਾ ਕੇਵਲ ਜਾਤ ਪਾਤ ਸਗੋਂ ਵਰਣ ਆਸ਼ਰਮ ਧਰਮ ਦੇ ਸਾਰੇ ਪਸਾਰੇ ਤੇ ਉਸਦੀ ਜੜ੍ਹ ਨੂੰ ਉੱਕਾ ਹੀ ਅਪਰਵਾਨ ਕਰਦੇ ਹਨ। ਇਹੀ ਕਾਰਨ ਹੈ ਕਿ ਜਿੱਥੇ ਗੁਰੂ ਨਾਨਕ ਦੇ ਪ੍ਰਚਾਰ ਨੇ ਇੱਕ ਨਵੀਂ ਤੇ ਨਰੋਈ ਕੌਮ ਨੂੰ ਜਨਮ ਦਿੱਤਾ ਉਥੇ ਭਗਤੀ ਲਹਿਰ ਦਾ ਅਜਿਹਾ ਕੋਈ ਨਤੀਜਾ ਨਹੀਂ ਨਿਕਲਿਆ। ਗੁਰੂ ਨਾਨਕ ਨੇ ਸ਼ੰਕਰ ਦੇ ਉਪਨਿਸ਼ਦਾਂ ਦੇ ਵਿਆਖੇ, ਮਾਯਾਵਾਦ ਵੇਦਾਂਤ ਦਾ ਖੰਡਨ ਕੀਤਾ, ਜਿਸ ਦਾ ਭਾਵ ਹੈ ਸੰਸਾਰ ਨੂੰ ਅਸਾਰ, ਅਸੱਤ, ਸਮਝਣਾ ਅਤੇ ਜੋ ਸਮੁੱਚੀ ਹਿੰਦੂ ਜਾਤੀ ਦੀ ਸਾਰੀ ਵਿੱਚਾਰਧਾਰਾ ਉਤੇ ਛਾਇਆ ਹੋਇਆ ਹੈ। ਇਸਦਾ ਮਹਾਂਵਾਕ ਹੈ, 'ਏਕੋ ਬ੍ਰਹਮ ਦੁਤੀਆਂ ਨਾਸਤਿ।' ਸਭ ਅਖ਼ਲਾਕੀ ਤੇ ਵਿਅਕਤੀਗਤ ਅੰਤਰੇ ਇਸ ਅਨੁਸਾਰ ਮਿਟ ਜਾਂਦੇ ਹਨ ਤੇ 'ਚੋਰ ਸਾਧ ਸਭ ਬ੍ਰਹਮ ਪਛਾਣੋ' ਦਾ ਨਿਸਚਾ ਧਾਰ ਕੇ ਇੱਕ ਨੂੰ ਦੂਜੇ ਨਾਲੋਂ ਨਿਖੇੜਨਾ ਭੁਲੇਖਾ ਤੇ ਭਰਮ ਬਣ ਜਾਂਦਾ ਹੈ। ਇਵੇਂ ਸਮਾਜੀ ਤੇ ਅਖਲਾਕੀ ਜੀਵਨ ਤੇ ਉਸਦੀਆਂ ਜ਼ਿਮੇਵਾਰੀਆਂ ਤੇ ਹੱਕ ਹਕੂਕ ਬੇ ਅਰਥੇ ਹੋ ਜਾਂਦੇ ਹਨ। ਨਾ ਸਮਾਜ ਵਿੱਚ ਜੋੜ ਮੇਲੇ ਦੀ ਲੋੜ ਹੈ, ਨਾ ਰਾਜਸੀ ਗੁਲਾਮੀ ਜਾਂ ਅਧੋਗਤੀ ਵਿਰੁੱਧ ਜਹਾਦ ਕਰਨ ਦੀ। ਪਰ ਗੁਰੂ ਨਾਨਕ ਦੇ ਮੱਤ ਵਿੱਚ ਅਜਿਹਾ ਨਹੀਂ। ਉਥੇ ਮੁਕਤੀ ਵੀ ਸ਼ਖਸੀ ਪੱਧਰ ਉੱਤੇ ਨਹੀਂ ਮੰਗੀ ਜਾਂਦੀ, ਸਗੋਂ ਸਮਾਜਕ ਤੇ ਸਮੂਹੀ ਪੱਧਰ ਉਤੇ।

*"ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥"* (ਪੰਨਾ 3)

ਅਤੇ ***"ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ।"*** ਇਸੇ ਲਈ ਸਮਾਜੀ ਸੇਵਾ ਤੇ ਰਾਜਸੀ ਜਦੋ-ਜਹਿਦ ਗੁਰੂ ਨਾਨਕ ਦੇ ਧਰਮ ਦਾ ਅੰਗ ਬਣ ਗਏ। ਖਾਲਸਾ ਪੰਥ ਦੀ ਉਸਾਰੀ ਇੱਕ ਰਾਜਸੀ ਜੱਥੇਬੰਦੀ ਦੇ ਤੌਰ ਤੇ, ਜਿਸਦਾ ਨਿਸ਼ਾਨਾ ਇੱਕ ਅਜਿਹੇ ਸਮਾਜ ਦੀ ਸਥਾਪਨਾ ਸੀ, ਜਿਸ ਵਿੱਚ ਹਰ ਵਿਅਕਤੀ ਨੂੰ ਪ੍ਰਫੁਲਤਾ ਦਾ ਪੂਰਾ ਅਵਸਰ ਮਿਲ ਸਕੇ, ਪਰ ਸਮੁੱਚੇ ਸਮਾਜ ਦਾ ਅੰਗ ਬਣਕੇ, ਗੁਰੂ ਨਾਨਕ ਦੇ ਫ਼ਲਸਫ਼ੇ ਦਾ ਹੀ ਨਤੀਜਾ ਸੀ। ਧਰਮ ਨੂੰ ਮੰਨਣਾ ਤੇ ਉਸ ਤੇ ਚੱਲਣਾ ਹੈ, ਸੰਸਾਰ ਨੂੰ ਮਿਥਿਆ ਜਾਣ ਉਸ ਤੋਂ ਨੱਠ ਕੇ ਨਾਂਹ, ਸਗੋਂ ਉਸਦੇ ਭਾਈਚਾਰੇ ਵਿੱਚ ਜੁੜਕੇ, ਭਾਈਚਾਰੇ ਲਈ ਜਿਉਂਕੇ, ਉਸ ਲਈ ਮਰ ਕੇ। ਗੁਰੂ ਨਾਨਕ ਨੇ ਜੋ ਆਪਣੇ ਅੰਤਲੇ ਦਿਨ ਕਰਤਾਰ ਪੁਰ ਹਥੀਂ ਖੇਤੀ ਕਰਕੇ ਕੱਟੇ ਤੇ ਉਥੇ ਸਭ ਆਏ ਗਏ ਲਈ ਸਾਂਝਾ ਤੇ ਅਤੁੱਟ ਲੰਗਰ ਜਾਰੀ ਕੀਤਾ,

ਜਿਥੇ ਸਵੇਰ ਸ਼ਾਮ ਕਥਾ ਕੀਰਤਨ ਵੀ ਹੁੰਦਾ ਸੀ, ਉਸ ਤੋਂ ਇਹੀ ਪ੍ਰਗਟ ਹੈ ਕਿ ਸਿੱਖੀ ਮਾਰਗ ਜਿਥੇ ਨਿਰੰਕਾਰ ਰੱਬ ਦੀ ਨੇੜਤਾ ਤੇ ਪਛਾਣ ਤੇ ਆਤਮਕ ਤੇ ਅਖਲਾਕੀ ਕੀਮਤਾਂ ਉਤੇ ਜ਼ੋਰ ਦੇਂਦਾ ਹੈ, ਉਥੇ ਉਹ ਸਮਾਜੀ ਜੀਵਨ ਤੇ ਕੁਰਬਾਨੀ ਉੱਤੇ ਵੀ ਘੱਟ ਜ਼ੋਰ ਨਹੀਂ ਦੇਂਦਾ, ਜਿਸ ਤੋਂ ਬਿਨਾਂ ਨਾਮ ਸਿਮਰਨ ਦਾ ਸਾਧਨ ਭੀ ਅਸਫਲ ਹੈ।

ਨੀਤਸ਼ੇ (Nietsche) ਨੇ ਜਿਸ ਨੂੰ ਪਰਾਧਰਮ ਧਰਮ (Transvaluation of Values) ਆਖਿਆ ਹੈ, ਉਸੇ ਵਿੱਚਾਰ ਸ਼ਸਤ੍ਰ ਨਾਲ ਅਸੀਂ ਗੁਰੂ ਨਾਨਕ ਦੇ ਫਲਫਸੇ ਨੂੰ ਵੇਖ ਕੇ ਪਛਾਣ ਸਕਦੇ ਹਾਂ। ਇਹ, ਸਹੀ ਅਰਥਾਂ ਵਿੱਚ, ਕਿਸੇ ਹੋਰ ਇਤਿਹਾਸਕ ਲਹਿਰ ਦਾ ਅੰਗ ਜਾਂ ਗਠ ਜੋੜ ਨਹੀਂ। ਇਸਦਾ ਸਾਰੰਸ਼ ਉਹੋ ਹੈ ਜੋ ਹਰ ਸਭਿਅਤਾ ਦਾ ਮੂਲ ਆਧਾਰ ਹੈ, ਜੋ ਪ੍ਰਚਲਤ ਵਸਤੂਆਂ ਨੂੰ ਹੋਰ ਤਰ੍ਹਾਂ ਪਰਖਦਾ, ਵੇਖਦਾ, ਪਰਤਾਉਂਦਾ ਤੇ ਪਿਛਲੀਆਂ ਕੀਮਤਾਂ ਨੂੰ ਵਟਾ ਕੇ ਨਵੀਆਂ ਘੜਦਾ ਹੈ। ਇਸ ਤਰ੍ਹਾਂ ਉਹ ਕਿਸੇ ਚੀਜ਼ ਦਾ ਪ੍ਰਤੀ-ਰੂਪ ਜਾਂ ਦੁਹਰਾਉ ਨਹੀਂ, ਆਪਣੇ ਆਪ ਵਿੱਚ ਇੱਕ ਕਰਾਮਾਤ ਹੈ। ਇਹ ਕੋਈ ਸਮਾਜੀ ਜਾਂ ਰਾਜਸੀ ਦਸ਼ਾ ਵਿੱਚ ਪੈਦਾ ਹੋਈ ਤਬਦੀਲੀ ਪ੍ਰੀਵਰਤਨ ਨਹੀਂ, ਸਗੋਂ ਸਮੁੱਚੀ ਮਾਨਵ ਜਾਤੀ ਦੀ ਰੂਹ ਦਾ ਵੱਟਣਾ ਹੈ। ਜੀਵਨ ਦੇ ਮੂਲ-ਆਧਾਰ ਪ੍ਰਸ਼ਨਾਂ ਦਾ ਅੰਗ ਨਿਖੇੜ ਉੱਤਰ ਹੈ। ਜੀਵਨ ਦੀ ਸਰਬ ਪੱਖੀ ਪੂਰਨਤਾ ਤੇ ਭਰਪੂਰਤਾ ਲਈ ਪਾਏ ਪੂਰਨੇ ਹਨ।

ਬੱਸ, ਇਉਂ ਹੀ ਗੁਰੂ ਨਾਨਕ ਦੇ ਧਰਮ ਨੂੰ ਸਮਝਣ ਨਾਲ ਉਨ੍ਹਾਂ ਦੀ ਵਡਿਆਈ ਦਾ ਅਹਿਸਾਸ ਮਨੁੱਖ ਨੂੰ ਹੋ ਸਕਦਾ ਹੈ।

# ਹਿੱਪੋ-ਗੈਂਡਾ

ਤੁਸੀਂ ਹਾਥੀ ਨੂੰ ਚਿੜੀਆ-ਘਰ ਵਿੱਚ ਜਾਂ ਫਿਰਤੂ ਸਰਕਸ ਵਿੱਚ ਵੇਖਿਆ ਹੋਵੇਗਾ। ਕਿਤਨਾ ਗਰਾਂਡੀਲ ਤੇ ਵਚਿੱਤ੍ਰ ਹੈਵਾਨ ਹੈ। ਗੈਂਡੇ ਦੀ ਮੂਰਤ ਵੀ ਕਦੇ ਦੇਖੀ ਹੋਵੇਗੀ, ਹਾਥੀ ਦਾ ਹਾਥੀ ਪਰ ਬੜੇ ਖ਼ੂੰ-ਖਾਰ ਸਿੰਗ ਤੇ ਸੁੰਡ ਵਰਗੀ ਬੂਥੀ ਉੱਤੇ ਇੱਕ ਬੜਾ ਡਰਾਉਣਾ ਤੇ ਤਿੱਖਾ ਸਿੰਗ। ਇਹ ਦੋਵੇਂ ਜਾਨਵਰ ਸਾਡੇ ਆਪਣੇ ਦੇਸ਼ ਦੇ ਹਨ ਤੇ ਅੱਜ ਕੱਲ ਵੀ, ਭਾਰਤ ਦੇ ਕੁਝ ਹਿੱਸਿਆਂ ਵਿੱਚ, ਜੰਗਲਾਂ ਵਿੱਚ ਰਹਿੰਦੇ ਹਨ। ਆਓ, ਤੁਹਾਨੂੰ ਇੱਕ ਅਜਿਹੇ ਹੈਵਾਨ ਦਾ ਹਾਲ ਦੱਸੀਏ ਜੋ ਹਾਥੀ ਤੇ ਗੈਂਡੇ ਵਾਂਗਰ ਹੀ ਗਰਾਂਡੀਲ ਤੇ ਭਿਆਨਕ ਹੈ, ਪਰ ਸਾਡੇ ਦੇਸ਼ ਵਿੱਚ ਨਹੀਂ ਹੁੰਦਾ ਅਤੇ ਹਾਥੀ ਤੇ ਗੈਂਡੇ ਵਾਂਗਰ ਖ਼ੁਸ਼ਕੀ ਉੱਤੇ ਰਹਿਣ ਦਾ ਜਾਨਵਰ ਨਹੀਂ, ਸਗੋਂ ਪਾਣੀ ਵਿੱਚ ਰਹਿਣ ਵਾਲਾ ਜਾਨਵਰ ਹੈ। ਇਹ ਅਫਰੀਕਾ ਦੇ ਗਰਮ ਤੇ ਤਰ ਇਲਾਕਿਆਂ ਦਾ ਵਾਸੀ ਹੈ, ਤੇ ਪ੍ਰਾਚੀਨ ਯੂਨਾਨੀ ਵਿੱਦਵਾਨ ਇਸ ਨੂੰ 'ਹਿਪੋਪੋ-ਟਾਮਸ' ਕਰਕੇ ਸਦਦੇ ਸਨ। ਯੂਨਾਨੀ ਬੋਲੀ ਵਿੱਚ ਇਸ ਸ਼ਬਦ ਦੇ ਅਰਥ ਹਨ, 'ਦਰਿਆਈ ਘੋੜਾ' ਪਰ ਇਹ ਘੋੜੇ ਦੀ ਨਸਲ ਵਿੱਚੋਂ ਨਹੀਂ, ਸਗੋਂ ਸੂਰ ਦੀ ਨਸਲ ਵਿੱਚੋਂ ਹੈ।

ਇਹ ਹਿੱਪੋ-ਗੈਂਡੇ, ਅਫ਼ਰੀਕਾ ਦੇ ਦਰਿਆਵਾਂ, ਖੁੱਭਣਾਂ ਤੇ ਝੀਲਾਂ ਵਿੱਚ ਰਹਿੰਦੇ ਹਨ ਤੇ ਇਹ ਦੋ ਪ੍ਰਕਾਰ ਦੇ ਹਨ। ਸਾਧਾਰਨ ਹਿੱਪੋ-ਗੈਂਡੇ ਤੇ ਬੌਣੇ ਹਿੱਪੋ-ਗੈਂਡੇ। ਸਾਧਾਰਨ ਹਿੱਪੋ-ਗੈਂਡਾ ਕੋਈ ਚਾਰ ਸੌ ਮਣ ਭਾਰਾ ਹੁੰਦਾ ਹੈ, ਪਰ ਬੌਣਾ ਗੈਂਡਾ ਮਸਾਂ ਕੋਈ ਸੱਠ ਮਣ। ਸਾਧਾਰਣ ਹਿੱਪੋ-ਗੈਂਡਾ ਇੱਕ ਭਾਰੀ ਗਰਾਂਡੀਲ ਮਾਸ ਦਾ ਕੁੱਪ ਦਾ ਕੁੱਪ ਹੁੰਦਾ ਹੈ, ਢੋਲ ਵਾਂਗ ਸਰੀਰ ਤੇ ਚਾਰ ਥੰਮ੍ਹਾਂ ਵਰਗੀਆਂ ਛੋਟੀਆਂ ਛੋਟੀਆਂ ਲੱਤਾਂ। ਇਸ ਦੀ ਲੰਬਾਈ ਸਣੇ ਪੂਛਲ ਕੋਈ ਪੰਜ ਗਜ਼ ਹੁੰਦੀ ਹੈ, ਤੇ ਚੌੜੇ ਚਪਟੇ ਊਠ ਵਰਗੇ ਪੈਰ। ਇਸ ਦਾ ਸਿਰ ਬੜਾ ਭਾਰੀ, ਬੇਸੁਰਾ ਤੇ ਕੋਝਾ ਹੁੰਦਾ ਹੈ, ਤੇ ਇਤਨਾ ਵਜ਼ਨੀ ਤੇ ਚਰਬੀਲਾ ਹੁੰਦਾ ਹੈ, ਕਿ ਹਿੱਪੋ-ਗੈਂਡੇ ਦੀ ਗਰਦਨ ਇਸ ਸਿਰ ਦਾ ਭਾਰ ਚੁੱਕ ਚੁੱਕ ਕੇ ਥੋੜੇ ਸਮੇਂ ਵਿੱਚ ਅੱਕ ਥੱਕ ਜਾਂਦੀ ਹੈ। ਸੋ ਜਿਸ ਵੇਲੇ ਭੀ ਹਿੱਪੋ-ਗੈਂਡਾ ਪਾਣੀ ਵਿੱਚ ਨਾ ਤਰ ਰਿਹਾ ਹੋਵੇ, ਇਹ ਆਪਣੇ ਸਿਰ ਨੂੰ ਕਿਸੇ ਪੱਥਰ ਜਾਂ ਦਰਖ਼ਤ ਦੀ ਓਟ ਉਤੇ ਰੱਖਦਾ ਹੈ ਤਾਂ ਜੁ ਇਸ ਦੀ ਗਰਦਨ ਦਾ ਥਕੇਵਾਂ ਲਹਿ ਜਾਵੇ। ਇਸ ਦਾ ਨੱਕ ਤੇ ਅੱਖਾਂ ਇਸ ਦੇ ਲੰਬੂਤਰੇ ਸਿਰ ਉਤੋਂ ਬਹੁਤ ਉੱਭਰ ਕੇ ਲਗੀਆਂ ਹੁੰਦੀਆਂ ਹਨ ਤਾਂ ਜੁ ਜਦ ਇਹ ਪਾਣੀ ਵਿੱਚ ਤਰ ਰਿਹਾ ਹੋਵੇ, ਇਸ ਨੂੰ ਸਾਹ ਲੈਣ ਤੇ ਦੇਖਣ ਲਈ ਆਪਣਾ ਭਾਰੀ ਸਿਰ ਪਾਣੀ ਤੋਂ ਬਾਹਰ ਨਾ ਕੱਢਣਾ ਪਵੇ, ਤੇ ਇਉਂ ਇਸ ਦੀ ਗਰਦਨ ਨਾ ਥੱਕ ਜਾਵੇ। ਇਸ ਤਰ੍ਹਾਂ ਇਹ ਆਪਣਾ ਸਾਰਾ ਸਰੀਰ ਪਾਣੀ ਵਿੱਚ

ਡੋਬੀ ਰਖਦਾ ਹੈ ਤੇ ਤਰੀ ਜਾਂਦਾ ਹੈ, ਤੇ ਨਾਲੋ ਨਾਲ ਆਪਣੀਆਂ ਅੱਖਾਂ ਤੇ ਨੱਕ ਪਾਣੀ ਤੋਂ ਬਾਹਰ ਕੱਢੀ ਰੱਖਦਾ ਹੈ। ਇਸਦੇ ਕੰਨ ਤੇ ਅੱਖਾਂ ਸੂਰ ਵਾਂਗ ਛੋਟੀਆਂ ਛੋਟੀਆਂ ਹੁੰਦੀਆਂ ਹਨ।

ਇਸ ਦਾ ਮੂੰਹ ਬੜਾ ਚੌੜਾ ਤੇ ਖੁੱਲ੍ਹ ਕੇ ਚੰਗੀ ਖਿੜਕੀ ਜਿੰਨਾ ਹੋ ਜਾਂਦਾ ਹੈ। ਜਦੋਂ ਇਹ ਆਪਣਾ ਮੂੰਹ ਸਾਰਾ ਖੋਲ੍ਹਦਾ ਹੈ ਤਾਂ ਕੋਈ ਚਾਰ ਫੁਟ ਇੱਕ ਪਾਸਿਓਂ ਤੇ ਦੋ ਫੁੱਟ ਦੂਜੇ ਪਾਸਿਓਂ ਚੌੜਾ ਹੁੰਦਾ ਹੈ। ਇਸਦੇ ਬੜੇ ਸਖ਼ਤ ਤਕੜੇ ਤੇ ਤਿੱਖੇ ਦੰਦ ਹੁੰਦੇ ਹਨ ਤੇ ਹਾਥੀ ਵਾਂਗਰ ਦੋ ਮੂਹਰਲੇ ਦੰਦ ਕੋਈ ਇੱਕ ਇੱਕ ਫੁੱਟ ਲੰਮੇ ਹੁੰਦੇ ਹਨ। ਕਈ ਵਾਰੀ ਇਹ ਦੋ ਦੰਦ ਇੱਕ ਇੱਕ ਗਜ਼ ਲੰਮੇ ਭੀ ਹੋ ਜਾਂਦੇ ਹਨ। ਇਹਨਾਂ ਦੰਦਾਂ ਨਾਲ ਹਿੱਪੋ-ਗੈਂਡਾ ਬੜੇ ਬੜੇ ਭਾਰੀ ਸਰਕੰਡਿਆਂ ਨੂੰ ਜੜ੍ਹਾਂ ਤੋਂ ਪੁੱਟ ਮਾਰਦਾ ਹੈ, ਤੇ ਕੱਦਾਵਰ ਬਿਰਛਾਂ ਨੂੰ ਬਿਜਲੀ ਦੇ ਆਰੇ ਵਾਂਗ ਚੀਰ ਸੁੱਟਦਾ ਹੈ ਤੇ ਏਹੋ ਬਿਰਛ ਤੇ ਸਰਕੰਡਾ ਇਸ ਦੀ ਖੁਰਾਕ ਹਨ, ਜੋ ਇਹ ਕੋਹਲੂ ਵਾਂਗ ਚਿੱਥ ਸੁੱਟਦਾ ਹੈ ਤੇ ਖਾ ਜਾਂਦਾ ਹੈ।

ਇਸ ਦੀ ਚਮੜੀ ਖੁਰਦਰੀ ਤੇ ਮੋਟੀ ਹੁੰਦੀ ਹੈ ਤੇ ਪਿੱਠ ਉਤੇ ਕੋਈ ਡੇਢ ਇੰਚ ਮੋਟੀ ਹੁੰਦੀ ਹੈ, ਜਿਸ ਦੇ ਹੇਠਾਂ ਕੋਈ ਦੋ ਇੰਚ ਮੋਟੀ ਚਰਬੀ ਦੀ ਤਹਿ ਹੁੰਦੀ ਹੈ। ਰਫਲ ਦੀ ਗੋਲੀ ਜੋ ਇਸ ਦੇ ਪਿੰਡੇ ਉਤੇ ਲਗੇ ਤਾਂ ਇਸਦਾ ਕੁਝ ਨਹੀਂ ਵਿਗੜਦਾ। ਇਸ ਦੇ ਬੂਥੇ ਉਤੇ ਕੁਛ ਸੂਰ ਵਰਗੇ ਵਾਲ ਤੇ ਕੁਝ ਵਾਲ ਇਸ ਦੇ ਸਿਰ, ਗਰਦਨ, ਕੰਨਾਂ ਅਤੇ ਪੂਛਲ ਉਤੇ ਹੁੰਦੇ ਹਨ। ਇਸ ਦਾ ਰੰਗ ਕਾਲੀ ਭੂਰੀ ਮੈਂਹ ਵਰਗਾ ਹੁੰਦਾ ਹੈ। ਮਦੀਨ ਹਿੱਪੋ-ਗੈਂਡੇ, ਨਰ ਹਿੱਪੋ-ਗੈਂਡੇ ਨਾਲੋਂ ਕੱਦ ਵਿੱਚ ਕੁਝ ਛੁਟੇਰੇ ਤੇ ਰੰਗ ਵਿੱਚ ਹਲਕੇ ਹੁੰਦੇ ਹਨ। ਜਿਸ ਵੇਲੇ ਹਿੱਪੋ-ਗੈਂਡਾ ਘਾਬਰਿਆ ਹੋਇਆ ਜਾਂ ਡਰਿਆ ਹੋਇਆ ਹੋਵੇ, ਓਸ ਵੇਲੇ ਭੂਰਾ ਤੇਲੀਆ ਮੁੜ੍ਹਕਾ ਇਸ ਤੇ ਸਰੀਰ ਵਿੱਚੋਂ ਨਿਕਲਕੇ ਇਸ ਦੀ ਸਾਰੀ ਚਮੜੀ ਨੂੰ ਤਰ ਕਰ ਦਿੰਦਾ ਹੈ।

ਹਿੱਪੋ-ਗੈਂਡਾ ਖ਼ੁਸ਼ਕੀ ਉੱਤੇ ਸੌਖ ਨਾਲ ਨਹੀਂ ਰਹਿ ਸਕਦਾ, ਪਰ ਜੇ ਲੋੜ ਪਵੇ ਤਾਂ ਲੰਮੀਆਂ ਮੰਜ਼ਲਾਂ ਮਾਰ ਲੈਂਦਾ ਹੈ ਤੇ ਬੜਾ ਤਿੱਖਾ ਭੱਜ ਲੈਂਦਾ ਹੈ। ਪਰ ਇਸ ਦਾ ਅਸਲੀ ਘਰ ਪਾਣੀ ਹੈ। ਇਹ ਬੜਾ ਵਧੀਆ ਤਾਰੂ ਤੇ ਗੋਤਾ-ਖ਼ੋਰ ਹੈ ਤੇ ਪਾਣੀ ਅੰਦਰ ਚਾਰ ਚਾਰ ਪੰਜ ਪੰਜ ਮਿੰਟ ਗੋਤਾ ਲਾਈ ਰਖਦਾ ਹੈ। ਕਈ ਸ਼ਿਕਾਰੀ ਬਿਆਨ ਕਰਦੇ ਹਨ ਕਿ ਉਹਨਾਂ ਨੇ ਹਿੱਪੋ-ਗੈਂਡੇ ਨੂੰ ਦਸ-ਦਸ, ਬਾਰਾਂ-ਬਾਰਾਂ ਮਿੰਟ ਤਕ ਚੁੱਭੀ ਮਾਰੀ ਹੋਈ ਦੇਖਿਆ ਹੈ।

ਹਿੱਪੋ-ਗੈਂਡਾ ਦਰਿਆਵਾਂ ਤੇ ਝੀਲਾਂ ਵਿੱਚ ਆਪਣੇ ਟੱਬਰ ਸਮੇਤ ਰਹਿੰਦਾ ਹੈ, ਤੇ ਕਈ ਵਾਰ ਤਾਂ ਇਹ ਵੀਹ-ਵੀਹ ਪੰਜੀ-ਪੰਜੀ ਦਾ ਜੱਥਾ ਬਣਾ ਕੇ ਰਹਿੰਦੇ ਹਨ। ਇਹ ਕਈ ਕਈ ਦਿਨ ਲਗਾਤਾਰ ਪਾਣੀ ਵਿੱਚ ਹੀ ਤਰਦਾ ਰਹਿੰਦਾ ਹੈ, ਤੇ ਬਿਨਾਂ ਆਪਣੇ ਨੱਕ ਤੇ ਅੱਖਾਂ ਦੇ ਕੋਈ ਅੰਗ ਬਾਹਰ ਨਹੀਂ ਕੱਢਦਾ। ਮਦੀਨ ਹਿੱਪੋ-ਗੈਂਡਾ ਇੱਕ ਵਾਰੀ ਇਕੋ ਬੱਚਾ ਜਣਦੀ ਹੈ ਅਤੇ ਉਸੇ ਵੇਲੇ ਉਸ ਨੂੰ ਪਾਣੀ ਵਿੱਚ ਤਰਨਾਂ ਸਿਖਾਣ ਲਈ ਲੈ ਜਾਂਦੀ ਹੈ। ਹਿੱਪੋ-ਗੈਂਡੇ ਦੇ ਬੱਚੇ ਨੂੰ ਗੱਭਰੂ ਹੋਣ ਵਿੱਚ ਪੂਰੇ ਛੇ ਸਾਲ ਲਗਦੇ ਹਨ ਤੇ ਹਿੱਪੋ-ਗੈਂਡੇ ਦੀ ਉਮਰ ਲੱਗਭਗ ਤੀਹ ਸਾਲ ਦੀ ਹੁੰਦੀ ਹੈ।

ਅਫ਼ਰੀਕਾ ਦੇਸ਼ ਦੇ ਅਸਲੀ ਵਸਨੀਕ ਹਿੱਪੋ-ਗੈਂਡੇ ਦਾ ਮਾਸ ਤੇ ਚਰਬੀ ਬੜੀ ਚਾਹ ਨਾਲ

ਖਾਂਦੇ ਹਨ। ਇਸ ਦੀ ਚਮੜੀ ਢਾਲਾਂ ਤੇ ਛਮਕੀਆਂ ਬਣਾਉਣ ਦੇ ਕੰਮ ਆਉਂਦੀ ਹੈ। ਇਸ ਦੇ ਦੰਦ ਹਾਥੀ ਦੇ ਦੰਦਾਂ ਨਾਲੋਂ ਵਧੇਰੇ ਸਖ਼ਤ ਹੁੰਦੇ ਹਨ ਤੇ ਹਾਥੀ-ਦੰਦ ਵਾਂਗ ਛੇਤੀ ਪੀਲੇ ਨਹੀਂ ਪੈਂਦੇ।

ਹਿੱਪੋ-ਗੈਂਡੇ ਦਾ ਸ਼ਿਕਾਰ ਖੁਸ਼ਕੀ ਉੱਤੇ ਖੜੋ ਕੇ ਤਾਂ ਸੁਖੱਲਾ ਹੈ, ਪਰ ਪਾਣੀ ਵਿੱਚ ਵੜ ਕੇ ਬੜੇ ਖ਼ਤਰੇ ਵਾਲਾ ਹੈ। ਹਿੱਪੋ ਗੈਂਡਾ ਇਤਨਾ ਜ਼ੋਰਾਵਰ ਹੈ ਕਿ ਇਹ ਇੱਕ ਵੱਡੀ ਬੇੜੀ ਨੂੰ ਆਸਾਨੀ ਨਾਲ ਪਾਣੀ ਵਿੱਚ ਉਲਟਾ ਸਕਦਾ ਹੈ। ਜਿਹਾ ਕਿ ਪਿੱਛੇ ਦਸਿਆ ਜਾ ਚੁੱਕਾ ਹੈ, ਇਸ ਦੀ ਪਿੱਠ ਉਤੇ ਰਫ਼ਲ ਦੀ ਗੋਲੀ ਮਾਰ ਨਹੀਂ ਕਰਦੀ। ਸ਼ਿਕਾਰੀ ਲੋਕ ਇਸ ਦੇ ਐਨ ਦਿਮਾਗ਼ ਵਿੱਚ ਗੋਲੀ ਮਾਰਦੇ ਹਨ, ਜਿਸ ਨਾਲ ਇਹ ਮਰ ਜਾਂਦਾ ਹੈ। ਅੱਜ ਕੱਲ ਹਿੱਪੋ-ਗੈਂਡੇ ਪਕੜ ਕੇ ਯੂਰਪ ਦੇ ਚਿੜੀਆਂ-ਘਰਾਂ ਵਿੱਚ ਭੀ ਰੱਖੇ ਜਾਂਦੇ ਹਨ, ਜੋ ਕਿ ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਆਪ ਦੇਖੇ ਹਨ।

ਭਾਰਤ ਦੇ ਕਿਸੇ ਨਗਰ ਦੇ ਚਿੜੀਆ ਘਰ ਵਿੱਚ ਹਿੱਪੋ-ਗੈਂਡੇ ਦੀ ਹੋਂਦ ਨਹੀਂ ਸੁਣੀ ਗਈ।

# ਹੇਅਰੋ-ਗਲਿੱਫ

ਤੁਸੀਂ ਪੁਛੋਗੇ, ਇਹ ਹੇਅਰੋ-ਗਲਿੱਫ ਕਿਸ ਜਨੌਰ ਦਾ ਨਾਮ ਹੈ? ਅਸੀਂ ਅੱਗੇ ਤਾਂ ਕਦੇ ਇਹ ਨਾਮ ਪੜ੍ਹਿਆ ਜਾਂ ਸੁਣਿਆ ਨਹੀਂ। ਜੇ ਤੁਹਾਨੂੰ ਦੱਸੀਏ ਕਿ ਜੋ ਕੁਝ ਭੀ ਤੁਸਾਂ ਅੱਜ ਤਕ ਪੜ੍ਹਿਆ ਜਾਂ ਸੁਣਿਆ ਹੈ, ਅਤੇ ਜੋ ਕੁਝ ਤੁਸੀਂ ਅੱਗੇ ਨੂੰ ਪੜ੍ਹੋ ਜਾਂ ਸੁਣੋਗੇ, ਉਸ ਦੇ ਦਾਦਕੇ ਨਾਨਕੇ ਹੇਅਰੋ-ਗਲਿੱਫ ਹਨ ਤਾਂ ਤੁਸੀਂ ਹੋਰ ਭੀ ਅਚੰਭਾ ਮੰਨੋਂਗੇ।

ਕਈ ਹਜ਼ਾਰਾਂ ਵਰ੍ਹਿਆਂ ਦੀ ਗੱਲ ਹੈ, ਅੱਜ ਤੋਂ ਘੱਟੋ ਘੱਟ ਸੱਤ ਜਾਂ ਅੱਠ ਹਜ਼ਾਰ ਸਾਲ ਪਹਿਲਾਂ ਦੀ। ਉਸ ਸਮੇਂ ਮਿਸਰ ਦੇਸ਼ ਵਿੱਚ ਬੜੀ ਉੱਚੀ ਸੱਭਯਤਾ ਵਾਲੇ, ਮੁਹੱਜ਼ਬ ਤੇ ਉੱਨਤ ਲੋਕ ਵਸਦੇ ਸਨ। ਉਸ ਸਮੇਂ ਇਸ ਦੇਸ਼ ਦਾ ਨਾਮ ਕੁਝ ਹੋਰ ਸੀ। ਮਿਸਰ ਨਾਮ ਤਾਂ, ਜਦੋਂ ਅਰਬ ਦੇਸ਼ ਦੇ ਲੋਕਾਂ ਨੇ ਇਸ ਮੁਲਕ ਨੂੰ ਫਤ੍ਹੇ ਕਰਕੇ ਮੁਸਲਮਾਨ ਬਣਾ ਲਿਆ ਅਤੇ ਇਸ ਦੇ ਪ੍ਰਾਚੀਨ ਵਾਸੀ ਮਰ ਖਪ ਗਏ, ਓਦੋਂ, ਕੋਈ ਅੱਜ ਤੋਂ ਤੇਰਾਂ ਸੌ ਸਾਲ ਪਹਿਲਾਂ ਪਿਆ। ਇਸ ਤੋਂ ਪਹਿਲਾਂ, ਕੋਈ ਦੋ ਹਜ਼ਾਰ ਵਰ੍ਹੇ ਤੋਂ ਉਤੇ ਸਮਾਂ ਬੀਤਿਆ ਹੈ ਕਿ ਇਸ ਦੇਸ਼ ਉੱਤੇ ਯੂਨਾਨੀ ਰਾਜ ਕਰਦੇ ਰਹੇ ਹਨ। ਮਿਸਰੀ, ਜੋ ਗੰਨ੍ਹੇ ਦੇ ਰੱਸ ਤੋਂ ਬਣ ਗੁੜ ਨੂੰ ਉਬਾਲ ਕੇ ਉਸ ਵਿੱਚੋਂ ਭੂਰੇ ਰੰਗ ਦੇ ਗੁਣਕਾਰੀ ਸਤ ਕੱਢ ਕੇ ਬਣਾਈ ਜਾਂਦੀ ਹੈ, ਅਤੇ ਜੋ ਚਿੱਟੇ ਸਫੈਦ ਰੰਗ ਦੇ ਚੌਕੋਰ ਦਾਣਿਆਂ ਦੇ ਰੂਪ ਵਿੱਚ, ਅਨੇਕ ਪ੍ਰਕਾਰ ਦੇ ਭੋਜਨਾਂ ਤੇ ਖਾਣਿਆਂ ਵਿੱਚ ਵਰਤੀ ਜਾਂਦੀ ਹੈ, ਪਹਿਲੋਂ ਪਹਿਲ ਅਰਬ ਦੇਸ਼ ਦੇ ਬਿਉਪਾਰੀ ਹੀ ਸਾਡੇ ਦੇਸ਼, ਭਾਰਤ ਵਰਸ਼, ਵਿੱਚ ਲਿਆਏ ਸਨ, ਮਿਸਰ ਦੇਸ਼ ਵਿੱਚੋਂ। ਕਿਉਂਕਿ ਮਿਸਰੀ ਬਣਾਉਣ ਦਾ ਢੰਗ ਮਿਸਰ ਦੇਸ਼ ਦੇ ਪ੍ਰਾਚੀਨ ਵਾਸੀਆਂ ਦੀ ਹੀ ਕਾਢ ਸੀ, ਇਸ ਕਾਰਨ ਅਰਬੀ ਬਿਉਪਾਰੀ ਇਸ ਨੂੰ ਮਿਸਰੀ, ਜਿਸ ਦੇ ਅਰਥ ਹਨ ਮਿਸਰ ਦੇਸ਼ ਦੀ ਕਾਢ ਤੇ ਉਥੋਂ ਦੀ ਬਣੀ ਹੋਈ, ਕਹਿੰਦੇ ਸਨ, ਤੇ ਹੁਣ ਸਾਡੇ ਦੇਸ਼ ਤੇ ਸਾਡੀ ਬੋਲੀ ਵਿੱਚ ਭੀ ਇਸ ਦਾ ਨਾਮ 'ਮਿਸਰੀ' ਪ੍ਰਸਿੱਧ ਹੈ। ਇਸੇ ਪ੍ਰਕਾਰ 'ਚੀਨੀ', ਜੋ ਕਿ ਸਾਡੀ ਬੋਲੀ ਵਿੱਚ ਖੰਡ ਦਾ ਹੀ ਦੂਜਾ ਨਾਮ ਹੈ, ਕੋਈ ਪੰਦਰਾਂ ਸੌ ਸਾਲ ਹੋਏ, ਪਹਿਲੋਂ ਪਹਿਲ, ਬੋਧੀ ਭਿੱਖੂ ਤੇ ਅਰਬੀ ਬਿਉਪਾਰੀ ਚੀਨ ਦੇਸ਼ ਵਿੱਚੋਂ, ਸਾਡੇ ਦੇਸ਼ ਵਿੱਚ ਲਿਆਏ ਸਨ। 'ਚੀਨੀ' ਦਾ ਅਰਥ ਹੈ ਚੀਨ ਦੇਸ਼ ਦੀ ਕਾਢ ਤੇ ਓਥੋਂ ਦੀ ਬਣੀ ਹੋਈ। ਪੰਜਾਬੀ ਬੋਲੀ ਵਿੱਚ ਚੀਨੀ ਨੂੰ 'ਖੰਡ' ਕਹਿੰਦੇ ਹਨ। ਗੁੜ ਵਿੱਚੋਂ ਜਦੋਂ ਉਹ ਅਤੀ ਲਾਭਕਾਰੀ ਤੇ ਸੱਤਿਆ-ਦਾਇਕ ਅੰਸ਼ ਜੋ ਲੂਣ ਦੀ ਕਿਸਮ ਦੇ ਹੁੰਦੇ ਹਨ ਅਤੇ ਜੋ ਗੁੜ ਨੂੰ ਢੇਲੀਆਂ ਵਿੱਚ ਜੋੜੀ ਰੱਖਦੇ ਹਨ, ਕੱਢ ਲਏ ਜਾਣ ਤਾਂ ਗੁੜ ਖੰਡਤ ਹੋ ਜਾਂਦਾ ਹੈ, ਤਥਾ ਖਿੰਡ ਜਾਂਦਾ ਹੈ ਤੇ ਖੰਡ ਦਾ ਰੂਪ ਧਾਰਨ ਕਰ ਲੈਂਦਾ ਹੈ। ਭੋਜਨ ਪਦਾਰਥਾਂ ਦੀ ਵਿੱਦਿਆ ਦੇ ਪੰਡਤ ਹੁਣ ਭਲੀ ਪ੍ਰਕਾਰ ਜਾਣ

ਗਏ ਹਨ ਜੁ ਚੀਨੀ ਤੇ ਮਿਸਰੀ ਵਿੱਚ ਮਨੁੱਖ ਦੇ ਸਰੀਰ ਨੂੰ ਸੱਤਿਆ ਦੇਣ ਵਾਲੇ ਉਹ ਗੁਣ ਨਹੀਂ ਜੋ ਗੁੜ ਵਿੱਚ ਹਨ। ਇਸੇ ਲਈ, ਜਿਥੇ ਮਹਾਤਮਾਂ ਗਾਂਧੀ ਨੇ ਦੇਸ਼ ਵਿੱਚੋਂ ਹੋਰ ਕੁਰੀਤੀਆਂ ਨੂੰ ਕੱਢਣ ਦਾ ਯਤਨ ਕੀਤਾ, ਉਥੇ ਚੀਨੀ ਤੇ ਮਿਸ਼ਰੀ ਦੀ ਵਰਤੋਂ ਦੇ ਵਿਰੁੱਧ ਤੇ ਗੁੜ ਦੀ ਵਰਤੋਂ ਦੇ ਹੱਕ ਵਿੱਚ ਭੀ ਪ੍ਰਚਾਰ ਕੀਤਾ।

ਆਓ, ਹੁਣ ਦੇਖੀਏ ਕਿ ਮਿਸਰੀ ਦਾ ਹੇਅਰੋ-ਗਲਿੱਫ ਨਾਲ ਕੀ ਸੰਬੰਧ ਹੈ। ਪ੍ਰਾਚੀਨ ਮਿਸਰ ਦੇਸ਼ ਦੇ ਵਾਸੀਆਂ ਨੇ ਮਿਸਰੀ ਬਣਾਨ ਦਾ ਢੰਗ ਹੀ ਨਹੀਂ ਕੱਢਿਆ, ਸਗੋਂ ਮਿਸਰੀ ਸ਼ਬਦ ਨੂੰ ਲਿਖਣ ਦਾ ਢੰਗ ਭੀ ਪਹਿਲੋਂ ਪਹਿਲ ਉਹਨਾਂ ਦੇ ਦਿਮਾਗ਼ ਦੀ ਹੀ ਉਪਜ ਸੀ। ਆਪਣੇ ਵਿੱਚਾਰਾਂ ਤੇ ਖ਼ਿਆਲਾਂ ਨੂੰ ਲਿਖਤ ਵਿੱਚ ਪ੍ਰਗਟ ਕਰਨ ਦਾ ਢੰਗ ਪਹਿਲੋਂ ਪਹਿਲ ਮਿਸਰ ਦੇਸ਼ ਦੇ ਪ੍ਰਾਚੀਨ ਵਾਸੀਆਂ ਨੂੰ ਜੋ ਸੁੱਝਿਆ ਸੀ, ਏਹੋ ਸਾਡੀ ਹੇਅਰੋ-ਗਲਿੱਫ ਦੀ ਕਥਾ ਦਾ ਮੁੱਢ ਹੈ।

ਜਦੋਂ ਮਿਸਰ ਦੇਸ਼ ਦੇ ਪ੍ਰਾਚੀਨ ਵਾਸੀ ਪਹਿਲੋਂ ਪਹਿਲ ਲਿਖਣ ਲੱਗੇ ਤਾਂ ਉਹ ਆਪਣੇ ਖ਼ਿਆਲਾਂ ਤੇ ਵਿੱਚਾਰਾਂ ਨੂੰ ਮੂਰਤਾਂ ਵਾਹ ਕੇ ਲਿਖਦੇ ਸਨ, ਜਿਵੇਂ, ਜੇ 'ਆਦਮੀ' ਸ਼ਬਦ ਲਿਖਣਾ ਹੋਵੇ ਤਾਂ ਆਦਮੀ ਦੀ ਭੈੜੀ ਚੰਗੀ ਮੂਰਤ ਵਾਹ ਦੇਣੀ। ਜੇ ਇਹ ਲਿਖਣਾ ਹੋਵੇ ਕਿ 'ਆਦਮੀ ਖਾਂਦਾ ਹੈ,' ਤਾਂ ਆਦਮੀ ਦੀ ਮੂਰਤ ਵਾਹ ਕੇ ਉਸ ਦਾ ਸੱਜਾ ਹੱਥ ਉਸ ਦੇ ਮੂੰਹ ਕੋਲ ਵਾਹ ਦੇਣਾ। ਸਣੇ ਸਣੇ ਇਨ੍ਹਾਂ ਮੂਰਤਾਂ ਦੇ ਅਰਥ ਬਦਲਦੇ ਗਏ। ਜਿਵੇਂ, ਉਹ ਮੂਰਤ ਜੋ 'ਆਦਮੀ ਖਾਂਦਾ ਹੈ' ਦੇ ਵਿੱਚਾਰ ਨੂੰ ਪ੍ਰਗਟ ਕਰਦੀ ਸੀ, 'ਭੋਜਨ ਸ਼ਬਦ ਲਿਖਣ ਲਈ ਵਰਤੀਣ ਲੱਗੀ! ਫੇਰ ਆਦਮੀ ਦੀ ਮੂਰਤ ਵਿੱਚ ਖੁਲ੍ਹਾ ਮੂੰਹ 'ਭੁੱਖ' ਸ਼ਬਦ ਪ੍ਰਗਟ ਕਰਨ ਲਈ ਤੇ ਮੂੰਹ ਕੋਲ ਹੱਥ 'ਭੋਜਨ ਖਾਣਾ' ਲਈ ਵਰਤੀਣ ਲੱਗਾ। ਇਉਂ ਹੁੰਦਾ ਹੁੰਦਾ, ਬਹੁਤ ਸਮਾਂ ਪਾ ਕੇ, ਇਹ ਮੂਰਤਾਂ ਐਵੇਂ ਨਿਸ਼ਾਨੀ ਮਾਤ੍ਰ ਹੀ ਰਹਿ ਗਈਆਂ ਤੇ ਇਹ ਮੂਰਤਾਂ ਦੀਆਂ ਨਿਸ਼ਾਨੀਆਂ ਜਿਵੇਂ ਕਿ ਮੂੰਹ ਕੋਲ ਹੱਥ ਕਰਕੇ ਖਾਂਦੇ ਆਦਮੀ ਦੀ ਮੂਰਤ, 'ਆਦਮੀ ਖਾਂਦਾ ਹੈ' ਵਾਕ ਤਥਾ 'ਖਾਣਾ' ਸ਼ਬਦ ਦੀ ਥਾਂ ਇੱਕ ਅੱਖਰ ਬਣ ਗਿਆ ਤੇ ਸ੍ਵਰ, ਜਿਹਾ ਕਿ ੳ, ਅ, ੲ, ਯਾ ਵਿਯੰਜਨ, ਜਿਹਾ ਕਿ ਸ, ਕ, ਹ, ਵਾਂਗ ਵਰਤੀ ਜਾਣ ਲੱਗੀ। ਪ੍ਰਾਚੀਨ ਮਿਸਰ ਵਾਸੀਆਂ ਨੇ ਇਸ ਤਰ੍ਹਾਂ ਆਪਣੀ ਬੋਲੀ ਨੂੰ ਲਿਖਣ ਲਈ ਚਵ੍ਹੀ ਅੱਖਰ ਬਣਾ ਲਏ ਸਨ, ਜਿਸ ਤਰ੍ਹਾਂ ਕਿ ਪੰਜਾਬੀ ਬੋਲੀ ਨੂੰ ਲਿਖਣ ਲਈ ਗੁਰਮੁਖੀ ਦੇ ਪੈਂਤੀ ਅੱਖਰ ਹਨ, ਪਰ ਮੂਰਤਾਂ ਦੁਆਰਾ ਲਿਖਣ ਦਾ ਢੰਗ ਭੀ ਪ੍ਰਾਚੀਨ ਮਿਸਰ ਦੇ ਲੋਕ ਵਰਤਦੇ ਰਹੇ। ਇਹ ਮੂਰਤਾਂ ਦੀ ਲਿਖਤ ਪ੍ਰਾਚੀਨ ਮਿਸਰੀ ਲੋਕ, ਆਪਣੇ ਜਗਤ-ਪ੍ਰਸਿੱਧ ਪੱਥਰ ਦੀਆਂ ਇਮਾਰਤਾਂ ਤੇ ਮੰਦਰਾਂ ਉੱਤੇ ਸ਼ਿਲਾ-ਲੇਖਾਂ ਦੇ ਰੂਪ ਵਿੱਚ ਵਰਤਦੇ ਸੀ। ਛੈਣੀ ਤੇ ਹਥੌੜੇ ਨਾਲ ਇਹ ਮੂਰਤ-ਲਿਖਤਾਂ ਪੱਥਰ ਉੱਤੇ ਉਕਰੀਆਂ ਜਾਂਦੀਆਂ ਸਨ ਤਾਂ ਜੁ ਇਨ੍ਹਾਂ ਇਮਾਰਤਾਂ ਦੇ ਮੰਤਵ ਦਾ ਪਤਾ ਲਗੇ ਤੇ ਇਨ੍ਹਾਂ ਦੇ ਸੁਹਜ ਵਿੱਚ ਵਾਧਾ ਹੋਵੇ।

ਜਦੋਂ ਇਹ ਮੂਰਤਾਂ ਵਾਹ ਕੇ ਲਿਖਣ ਦਾ ਢੰਗ ਰਤਾ ਵਧੇਰੇ ਪ੍ਰਚੱਲਤ ਹੋ ਗਿਆ, ਤਾਂ ਲੋੜ ਭਾਸੀ, ਜੁ ਲਿਖਣ ਲਿਖਾਉਣ ਦੀ ਸਾਮੱਗਰੀ ਅਜਿਹੀ ਹੋਵੇ ਜੋ ਵਧੇਰੇ ਸੌਖ ਨਾਲ ਵਰਤੀ ਜਾ ਸਕੇ। ਮਿਸਰ ਦੇ ਦਰਿਆ ਨੀਲ ਦੇ ਕੰਢਿਆਂ ਤੇ ਇੱਕ ਸਰਕੰਡਾ ਉੱਗਦਾ ਹੈ, ਜਿਸ ਨੂੰ ਯੂਨਾਨੀ ਲੋਕ

'ਪੇਪਿਰਸ' ਤੇ ਅਰਬੀ ਲੋਕ 'ਕਾਗਜ਼' ਕਹਿੰਦੇ ਹਨ। ਪ੍ਰਾਚੀਨ ਮਿਸਰੀਆਂ ਨੇ ਏਸ ਸਰਕੰਡੇ ਨੂੰ ਘੋਟ ਕੇ ਪਹਿਲਾਂ ਲੇਵੀ ਵਾਂਗ ਬਣਾਇਆ ਤੇ ਫੇਰ ਚਕਲੇ ਵੇਲਣੇ ਨਾਲ ਪਾਪੜ ਬਣਾ ਕੇ ਸੁਕਾ ਲਿਆ। ਏਹੋ ਯੂਨਾਨੀ ਭਾਸ਼ਾਂ ਵਿੱਚ 'ਪੇਪਰ' ਤੇ ਅਰਬੀ ਭਾਸ਼ਾ ਵਿੱਚ ਕਾਗਜ਼ ਹੈ, ਅਤੇ ਅੱਜ ਤਕ ਕਾਗਤ ਬਣਾਉਣ ਦੀ ਏਹੋ ਵਿਧੀ ਸੰਸਾਰ ਭਰ ਵਿੱਚ ਪ੍ਰਚਲਤ ਹੈ। ਇਸ ਕਾਗਜ਼ ਉਤੇ ਲਿਖਣ ਲਈ ਪ੍ਰਾਚੀਨ ਮਿਸਰੀ ਲੋਕ, ਅੱਜ ਤੋਂ ਕੋਈ ਚਾਰ ਪੰਜ ਹਜ਼ਾਰ ਵਰ੍ਹੇ ਪਹਿਲਾਂ, ਦੀਵੇ ਦੀ ਕਾਲਖ ਨੂੰ ਪਾਣੀ ਵਿੱਚ ਘੋਲ ਕੇ, ਤੇ ਸਰਕੰਡੇ ਦੀ ਨਾਲੀ ਨੂੰ ਇੱਕ ਸਿਰਿਓਂ ਟੇਢਾ ਕੱਟ ਕੇ, ਉਸ ਨੂੰ ਕਾਲਖ ਵਿੱਚ ਡਬੋ ਕੇ, ਸਰਕੰਡੇ ਦੀ ਲੇਵੀ ਤੋਂ ਬਣਾਏ ਹੋਏ ਸੁੱਕੇ ਪਾਪੜਾਂ ਉਤੇ ਲਿਖਦੇ ਸਨ। ਅਰਬੀ ਭਾਸ਼ਾ ਵਿੱਚ ਉਸ ਘੋਲੀ ਹੋਈ ਕਾਲਖ ਨੂੰ 'ਸਿਆਹੀ' ਤੇ ਪੰਜਾਬੀ ਵਿੱਚ 'ਮੱਸ' ਕਹਿੰਦੇ ਹਨ। ਜਿਸ ਕੁੱਜੀ ਵਿੱਚ ਇਹ ਕਾਲਖ ਘੋਲ ਕੇ ਰੱਖੀਦੀ ਹੈ, ਉਸ ਨੂੰ ਅਰਬੀ ਭਾਸ਼ਾ ਵਿੱਚ 'ਦਵਾਤ' ਤੇ ਪੰਜਾਬੀ ਭਾਸ਼ਾ ਵਿੱਚ 'ਮਸਵਾਣੀ' ਕਹਿੰਦੇ ਹਨ। ਸਰਕੰਡੇ ਦੀ ਕਾਨੀ ਨੂੰ ਜਦੋਂ ਟੇਢਾ ਟੁੱਕ ਦਿੱਤਾ ਜਾਂਦਾ ਹੈ, ਉਸ ਨੂੰ ਅਰਬੀ ਭਾਸ਼ਾ ਵਿੱਚ 'ਕਲਮ' ਕਹਿੰਦੇ ਹਨ, ਕਿਉਂ ਜੋ 'ਕਲਮ' ਦਾ ਅਰਥ ਹੈ 'ਟੁੱਕੀ ਹੋਈ'। ਪੰਜਾਬੀ ਭਾਸ਼ਾ ਵਿੱਚ ਇਸ ਲਿਖਣ ਵਾਲੇ ਟੁੱਕੇ ਹੋਏ ਸਰੰਕਡੇ ਨੂੰ 'ਲਿਖਣਾ' ਕਹਿੰਦੇ ਹਨ ਜਾਂ ਸਿੱਧਾ 'ਕਾਨੀ'।

ਇਸ ਸਭ ਗੱਲਾਂ ਤੁਹਾਨੂੰ ਇਸ ਲਈ ਦੱਸੀਆਂ ਗਈਆਂ ਹਨ, ਤਾਂ ਜੁ ਤੁਹਾਨੂੰ ਨਿਸਚੇ ਹੋ ਜਾਵੇ, ਜੋ ਅਸਲ ਵਿੱਚ ਸਾਰੇ ਸੰਸਾਰ ਦੀ ਸੱਭਯਤਾ ਦਾ ਸੋਮਾਂ ਸਾਂਝਾ ਹੈ, ਅਤੇ ਮਨੁੱਖ ਨੇ ਜੋ ਜੋ ਉੱਨਤੀ ਕੀਤੀ ਹੈ, ਭਾਵੇਂ ਉਹ ਲਿੱਖਣ ਢੰਗ ਦੀ ਕਾਢ ਹੈ ਤੇ ਭਾਵੇਂ ਲਿੱਖਣ-ਸਾਮੱਗਰੀ ਦੀ ਦਰਿਆਫਤ, ਤੇ ਭਾਵੇਂ ਬੋਲੀਆਂ ਤੇ ਖਿਆਲਾਂ ਦੀ ਬਣਤਰ ਤੇ ਭਾਵੇਂ ਹੋਰ ਵਰਤਣ ਵਰਤਾਣ ਦੀਆਂ ਚੀਜ਼ਾਂ ਦਾ ਗਿਆਨ, ਉਸ ਵਿੱਚ ਸਭ ਦੇਸ਼ਾਂ ਤੇ ਸਭ ਜਾਤੀਆਂ ਨੇ ਸਮੇਂ ਸਮੇਂ ਉੱਤੇ, ਆਪਣੇ ਵਿੱਤ ਅਨੁਸਾਰ,ਸਾਂਝ ਪਾਈ ਹੈ ਤੇ ਸਾਰੇ ਸੰਸਾਰ ਦਾ ਕਲਿਆਣ ਅੱਗੋਂ ਲਈ ਵੀ ਏਸੇ ਵਿੱਚ ਹੈ ਜੁ ਹਰ ਦੇਸ਼ ਤੇ ਜਾਤੀ ਦੇ ਮਨੁੱਖ ਦੂਜੇ ਦੇਸ਼ਾਂ ਤੇ ਜਾਤੀਆਂ ਦੇ ਮਨੁੱਖਾਂ ਨੂੰ ਇਕੋ ਸਾਂਝੇ ਭਾਈਚਾਰੇ ਤਥਾ ਮਨੁੱਖ-ਜਾਤੀ ਦਾ ਅੰਗ ਸਮਝਣ। ਏਹੋ ਉਪਦੇਸ਼ ਸਾਡੇ ਪ੍ਰਾਚੀਨ ਪੂਜਯ ਗ੍ਰੰਥਾਂ, ਵੇਦਾਂ ਤੇ ਉਪਨਿਸ਼ਦਾਂ ਵਿੱਚ ਹੈ ਕਿ ਵਿੱਦਵਾਨ ਉਹ ਹੈ ਜੋ ਸਾਰੇ ਸੰਸਾਰ ਨੂੰ ਆਪਦਾ ਕੁਟੰਬ ਜਾਣੇ। ਗੁਰੂ ਗੋਬਿੰਦ ਸਿੰਘ ਜੀ ਨੇ ਭੀ ਕਿਹਾ ਹੈ, ਜੋ ***'ਮਾਣਸ ਕੀ ਜਾਤ ਸਭੇ ਏਕੈ ਪਹਿਚਾਨਬੋ'*** ਮਹਾਤਮਾ ਗਾਂਧੀ ਭੀ ਆਪਣੇ ਜੀਵਨ ਪ੍ਰਯੰਤ ਏਹੋ ਪ੍ਰਚਾਰ ਕਰਦੇ ਰਹੇ ਹਨ।

ਹੇਅਰੋ-ਗਲਿੱਫ ਇਸ ਨਾਮ ਨਾਲ ਕਿਉਂ ਪ੍ਰਸਿੱਧ ਹਨ? ਤੁਹਾਨੂੰ ਉੱਤੇ ਦੱਸ ਆਏ ਹਾਂ ਜੁ ਪ੍ਰਾਚੀਨ ਮਿਸਰ ਦੇਸ਼ ਦੇ ਵਾਸੀਆਂ ਨੂੰ ਯੂਨਾਨੀਆਂ ਨੇ ਕੋਈ ਦੋ ਹਜ਼ਾਰ ਸਾਲ ਹੋਏ, ਪ੍ਰਾਧੀਨ ਬਣਾ ਲਿਆ ਸੀ, ਤੇ ਉਨ੍ਹਾਂ ਉਤੇ ਕੋਈ ਪੰਜ ਸੌ ਵਰ੍ਹੇ ਰਾਜ ਕਰਦੇ ਰਹੇ। ਯੂਨਾਨੀ ਸੱਭਯਤਾ ਦੇ ਸੰਚਾਲਕ, ਰੋਮਨ ਲੋਕਾਂ ਦਾ ਰਾਜ ਮਿਸਰ ਉੱਤੇ ਕੋਈ ਪੰਜਵੀਂ ਸਦੀ ਈਸਵੀ ਤੱਕ ਰਿਹਾ। ਉਸ ਵੇਲੇ ਤੱਕ ਪ੍ਰਾਚੀਨ ਮਿਸਰੀਆਂ ਦਾ ਮੂਰਤਾਂ ਦੁਆਰਾ ਲਿਖਣ ਦਾ ਢੰਗ, ਕੋਈ ਚਾਰ ਪੰਜ ਹਜ਼ਾਰ ਸਾਲ ਤੱਕ ਪ੍ਰਚੱਲਤ ਰਹਿ ਕੇ, ਮਾਨੋ ਅਲੋਪ ਹੋ ਚੁੱਕਾ ਸੀ, ਕਿਉਂ ਜੁ ਦੇਸ਼ ਉਤੇ ਰਾਜ ਬਦੇਸ਼ੀ ਰੋਮਨ ਲੋਕਾਂ ਦਾ ਸੀ ਤੇ ਉਨ੍ਹਾਂ ਦੀ ਬੋਲੀ, ਯੂਨਾਨੀ, ਤੇ ਉਨ੍ਹਾਂ ਦੀ ਸੱਭਯਤਾ ਹੀ ਪ੍ਰਧਾਨ ਤੇ ਸ੍ਰੇਸ਼ਟ ਸਮਝੀ ਜਾਂਦੀ

ਸੀ। ਇਉਂ ਪੰਜ ਸੱਤ ਸੌ ਸਾਲ ਦੀ ਪ੍ਰਾਧੀਨਤਾ ਤੇ ਗੁਲਾਮੀ ਵਿੱਚ, ਪ੍ਰਾਚੀਨ ਮਿਸਰ ਦੇਸ਼ ਦੇ ਵਾਸੀਆਂ ਦੀ ਸੱਭਯਤਾ, ਤੇ ਉਨ੍ਹਾਂ ਦੀਆਂ ਉਜਾਗਰ ਕੀਤੀਆਂ ਹੋਈਆਂ ਕਾਢਾਂ ਤੇ ਗਿਆਨ ਮਿਟ ਗਿਆ। ਏਸੇ ਲਈ ਸਾਡੇ ਰਿਸ਼ੀ ਤੇ ਗੁਰੂ ਏਹੋ ਉਪਦੇਸ਼ ਦੇਂਦੇ ਰਹੇ ਹਨ, ਜੁ ਪ੍ਰਾਧੀਨਤਾ ਦਾ ਜੀਵਨ ਘਟੀਆ ਜੀਵਨ ਹੈ, ਤੇ ਸਵਾਧੀਨਤਾ ਅਤੇ ਸਵਰਾਜ ਪਰਾਏ ਰਾਜ ਹੇਠਾਂ ਰਹਿਣ ਨਾਲੋਂ ਸਦਾ ਚੰਗੇ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਹੈ, ਜੁ ਪਰਾਏ ਰਾਜ ਵਿੱਚ ਜੀਵਣ ਨਾਲੋਂ ਜਾਂ ਪ੍ਰਾਧੀਨਤਾ ਦੇ ਜੀਵਣ ਨਾਲੋਂ ਤਾਂ ਮਰ ਜਾਣਾ ਚੰਗਾ ਹੈ। ***"ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥ ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥"*** (ਪੰਨਾ 1380) ਯੂਨਾਨੀਆਂ ਤਥਾ ਰੋਮਨ ਰਾਜ ਦੇ ਅੰਤ ਤਕ ਕੇਵਲ ਪ੍ਰਾਚੀਨ ਮਿਸਰ ਦੇ ਮੰਦਰਾਂ ਦੇ ਪੁਜਾਰੀ ਹੀ ਇਸ ਮੂਰਤਾਂ ਦੀ ਲਿਖਤ ਨੂੰ ਸਮਝ ਕੇ ਉੱਕਰ ਸਕਦੇ ਸਨ। ਯੂਨਾਨੀ ਬੋਲੀ ਵਿੱਚ 'ਹੇਅਰੋ' ਦੇ ਅਰਥ ਹਨ 'ਧਾਰਮਿਕ' ਤੇ 'ਗੌਲਿਫ' ਦੇ ਅਰਥ ਹਨ, 'ਉੱਕਰੀ ਹੋਈ ਮੂਰਤ'। ਸੋ, ਯੂਨਾਨੀ ਬੋਲੀ ਵਿੱਚ ਇਨ੍ਹਾਂ ਉਕਰੀਆਂ ਹੋਈਆਂ ਮੂਰਤ-ਲਿਖਤਾਂ ਦਾ ਨਾਮ 'ਹੇਅਰੋ-ਗਲਿਫ' ਪੈ ਗਿਆ, ਤੇ ਪੰਜਵੀਂ ਸਦੀ ਈਸਵੀ ਤੋਂ ਪਿੱਛੋਂ ਕੋਈ ਆਦਮੀ ਵੀ ਅਜਿਹਾ ਸੰਸਾਰ ਵਿੱਚ ਨਹੀਂ ਸੀ ਜੋ ਇਨ੍ਹਾਂ ਮੂਰਤ-ਲਿਖਤਾਂ ਦੇ ਅਰਥ ਸਮਝਦਾ ਹੋਵੇ ਜਾਂ ਇਨ੍ਹਾਂ ਨੂੰ ਸਮਝ ਕੇ ਉੱਕਰ ਸਕਦਾ ਹੋਵੇ। ਸੋ, ਇਹ ਦੁਨੀਆਂ ਲਈ ਇੱਕ ਅਜੂਬਾ ਤੇ ਦਰਸ਼ਨੀ ਚੀਜ਼ ਬਣ ਕੇ ਹੀ ਰਹਿ ਗਈਆਂ।

ਮਈ ਦੇ ਮਹੀਨੇ, ਸੰਨ 1798 ਵਿੱਚ, ਸੰਸਾਰ ਦੇ ਪ੍ਰਸਿੱਧ ਯੋਧਾ ਨੈਪੋਲੀਅਨ ਬੋਨਾਪਾਰਟ ਦੀ 35000 ਫੌਜ ਨੇ ਮਿਸਰ ਉਤੇ ਕਬਜ਼ਾ ਕਰ ਲਿਆ, ਤਾਂ ਜੁ ਉਹ ਅੱਗੇ ਵਧਕੇ, ਹਿੰਦੁਸਤਾਨ ਵਿੱਚੋਂ ਅੰਗਰੇਜ਼ਾਂ ਨੂੰ ਕੱਢ ਕੇ, ਇਥੇ ਆਪਣਾ ਰਾਜ ਸਥਾਪਤ ਕਰ ਸਕੇ। ਪਹਿਲਾਂ ਨੇਪੋਲੀਯਨ ਨੇ ਮਿਸਰ ਦੇ ਮਹਾਨ ਨਗਰ, ਅਲੇਗਜ਼ੇਂਡਰੀਆ ਨੂੰ ਮੱਲਿਆ ਅਤੇ ਉਸ ਤੋਂ ਪਿੱਛੋਂ 'ਰੋਜ਼ੇਟਾ' ਨਾਮੀ ਨਗਰ ਉੱਤੇ ਕਬਜ਼ਾ ਕੀਤਾ। ਸੰਨ 1931 ਵਿੱਚ ਜਦੋਂ ਇਨ੍ਹਾਂ ਸਤਰਾਂ ਦਾ ਲਿਖਾਰੀ 'ਰੋਜ਼ੇਟਾ' ਨਗਰ ਦੇਖਣ ਗਿਆ ਤਾਂ ਉਦੋਂ ਇਹ ਛੋਟਾ ਜਿਹਾ ਢੱਠਾ ਪੁਰਾਣਾ ਨਗਰ ਸੀ, ਜਿਸ ਵਿੱਚ ਇੱਕ ਮਮੂਲੀ ਜਿਹਾ ਹੋਟਲ ਅਤੇ ਦਸ ਪੰਦਰਾਂ ਚੰਗੇ ਮਕਾਨ ਸਨ ਅਤੇ ਬਾਕੀ ਐਵੇਂ ਘਰੋਂਦੇ ਜਿਹੇ, ਤੇ ਵਿੰਗੇ ਟੇਢੇ ਬਾਜ਼ਾਰ ਸਨ। ਇਨ੍ਹਾਂ ਦਸ ਪੰਦਰਾਂ ਚੰਗੇ ਮਕਾਨਾਂ ਵਿੱਚ ਪੁਰਾਣੇ ਸੰਗ ਮਰਮਰ ਦੇ ਟੋਟੇ ਤੇ ਥੰਮ ਚਿਣੇ ਹੋਏ ਸਨ, ਜਿਸ ਤੋਂ ਸਪਸ਼ਟ ਹੁੰਦਾ ਸੀ ਕਿ ਪ੍ਰਾਚੀਨ ਸਮਿਆਂ ਵਿੱਚ, ਯੂਨਾਨੀ ਰਾਜ ਵੇਲੇ, ਇਹ ਕੋਈ ਚੰਗਾ ਪ੍ਰਤਿਸ਼ਟ ਨਗਰ ਸੀ। ਰੋਜ਼ੇਟਾ ਦੇ ਉੱਤਰ ਵੱਲ, ਇੱਕ ਸੋਲ੍ਹਵੀਂ ਸ਼ਤਾਬਦੀ ਮਸੀਹੀ ਦਾ ਪੁਰਾਣਾ ਕਿਲ੍ਹਾ ਹੈ, ਜਿਸ ਦੀ ਮੁਰੰਮਤ ਦਾ ਕੰਮ ਨੇਪੋਲੀਯਨ ਨੇ ਆਪਣੇ ਇੱਕ ਇੰਜੀਨੀਅਰ ਬੂਸ਼ਰ (Bouchard) ਦੇ ਜ਼ਿੰਮੇ ਲਗਾਇਆ। ਜੁਲਾਈ, ਸੰਨ 1799 ਵਿੱਚ, ਕਿਲ੍ਹੇ ਦੀ ਮੁਰੰਮਤ ਕਰਵਾਉਂਦਿਆਂ ਇੱਕ ਸ਼ਿਲਾ ਲੇਖ ਲੱਭਾ, ਜੋ ਕਿ ਹੁਣ 'ਰੋਸੇਤ ਸ਼ਿਲਾ' (Rosetta Stone) ਦੇ ਨਾਮ ਹੇਠਾਂ ਸਾਰੇ ਜਗਤ ਵਿੱਚ ਪ੍ਰਸਿੱਧ ਹੈ। ਇਹ ਪੱਥਰ ਝਟਪਟ ਨੇਪੋਲੀਅਨ ਕੋਲ, ਮਿਸਰ ਦੀ ਰਾਜਧਾਨੀ, ਕਾਇਰਾ (Cairo) ਭੇਜਿਆ ਗਿਆ ਅਤੇ ਨੇਪੋਲੀਅਨ ਦੇ ਨਾਲ ਆਏ ਫਰਾਂਸੀਸੀ ਵਿੱਦਵਾਨਾਂ ਨੇ ਝੱਟ ਭਾਂਪ ਲਿਆ ਕਿ ਇਹ ਪੱਥਰ ਬੜੀ ਭਾਰੀ ਵਿੱਦਯਕ ਮਹੱਤਤਾ ਰੱਖਦਾ ਹੈ।

ਇਸ ਪੱਥਰ ਉੱਤੇ ਤਿੰਨਾਂ ਲਿੱਪੀਆਂ ਵਿੱਚ ਵਿਗਿਯਾਪਨ ਉੱਕਰੇ ਹੋਏ ਹਨ: ਪਹਿਲੀਆਂ ਚੌਦਾਂ ਸਤਰਾਂ, ਹੇਅਰੋ-ਗਲਿੱਫ ਲਿੱਪੀ ਵਿੱਚ ਹਨ, ਫਿਰ ਬੱਤੀ ਸਤਰਾਂ ਉਸ ਲਿੱਪੀ ਵਿੱਚ ਹਨ, ਜੋ ਹੇਅਰੋ-ਗਲਿੱਫ ਦੇ ਸੰਖੇਪ ਰੂਪ ਵਿੱਚ, ਪ੍ਰਾਚੀਨ ਮਿਸਰ ਵਿੱਚ, ਪ੍ਰਚਲਤ ਹੋਈ ਅਤੇ ਜਿਸ ਨੂੰ 'ਦਿਮਾਤੀ' (Demotic) ਲਿੱਪੀ ਕਹਿੰਦੇ ਹਨ। ਉਸ ਤੋਂ ਹੇਠਾਂ ਯੂਨਾਨੀ ਲਿੱਪੀ ਉੱਕਰੀ ਹੋਈ ਹੈ।

ਹੇਅਰੋ-ਗਲਿੱਫ ਅਤੇ ਦਿਮਾਤੀ ਲਿੱਪੀਆਂ ਦਾ ਗਿਆਨ ਸੰਸਾਰ ਤੋਂ ਬੜੇ ਚਿਰ ਤੋਂ ਅਲੋਪ ਹੋ ਚੁੱਕਾ ਹੋਇਆ ਸੀ, ਅਤੇ ਸੰਸਾਰ ਭਰ ਵਿੱਚ ਕੋਈ ਅਜਿਹਾ ਪੁਰਸ਼ ਨਹੀਂ ਸੀ ਜੋ ਮਿਸਰ ਦੇ ਪ੍ਰਾਚੀਨ ਮੰਦਰਾਂ ਅਤੇ ਮਸੌਦਿਆਂ ਆਦਿ ਉੱਤੇ ਲਿਖੀਆਂ ਹੋਈਆਂ ਇਹਨਾਂ ਲਿੱਪੀਆਂ ਨੂੰ ਪੜ੍ਹ ਸਮਝ ਸਕੇ, ਤੇ ਇਉਂ ਮਿਸਰ ਦੀ ਮਹਾਨ ਤੇ ਗੌਰਵਮਈ ਪ੍ਰਾਚੀਨ ਸੱਭਯਤਾ ਦੇ ਭੇਤ ਸੰਸਾਰ ਦੀਆਂ ਅੱਖਾਂ ਤੋਂ ਓਹਲੇ ਲੁਕੇ ਪਏ ਸਨ।

'ਰੋਸੇਤ ਸ਼ਿਲਾ' ਦਾ ਯੂਨਾਨੀ ਲਿੱਪੀ ਵਿੱਚ ਉੱਕਰਿਆ ਹੋਇਆ ਭਾਗ ਪੜ੍ਹ ਕੇ, ਫਰਾਂਸੀਸੀ ਵਿੱਦਵਾਨਾਂ ਨੇ ਇਹ ਸਮਝ ਲਿਆ ਸੀ ਕਿ ਇਸ ਪੱਥਰ ਉੱਤੇ ਵਿੱਕਰਿਆ ਵਿਗਯਾਪਨ ਕੋਈ ਦੋ ਹਜ਼ਾਰ ਵਰ੍ਹੇ ਪੁਰਾਣਾ ਹੈ, ਸੰਨ 196 ਪ੍ਰਿਥਿਮ ਮਸੀਹ (196-B.C.) ਦਾ ਲਿਖਿਆ ਹੋਇਆ। ਇਸ ਵਿਗਿਯਾਪਨ ਵਿੱਚ, ਪ੍ਰਾਚੀਨ ਮਿਸਰ ਦੇ ਯੂਨਾਨੀ ਬਾਲ ਅਧੀਰਾਜ, ਤੌਲਮੀ ਪੰਚਮ, (Ptolemy V) ਦੀ ਸ਼ੋਭਾ ਸਤੁਤੀ ਕੀਤੀ ਹੋਈ ਹੈ। ਇਸ ਬਾਲ ਅਧੀਰਾਜ ਦੀ ਜਯੰਤੀ ਮਨਾਉਣ ਸਮੇਂ ਇਹ ਸ਼ਿਲਾ ਲੇਖ ਉੱਕਰਿਆ ਗਿਆ ਸਹੀ ਹੋ ਆਇਆ ਅਤੇ ਫਰਾਂਸੀਸੀ ਵਿੱਦਿਵਾਨਾਂ ਨੇ ਬੁੱਝ ਲਿਆ ਕਿ 'ਰੋਸੇਤ ਸ਼ਿਲਾ' ਵਿੱਚ ਮਿਸਰ ਦੀਆਂ ਅਲੋਪ ਹੋ ਚੁਕੀਆਂ 'ਹੇਅਰੋ-ਗਲਿੱਫ' ਤੇ 'ਦਿਮਾਤੀ' ਲਿੱਪੀਆਂ ਨੂੰ ਉਜਾਗਰ ਕਰਨ ਦੀ ਕੁੰਜੀ ਲੁਕੀ ਪਈ ਹੈ, ਅਤੇ ਇਉਂ ਇਹ ਸ਼ਿਲਾਲੇਖ ਸੰਸਾਰ ਭਰ ਦੇ ਸ਼ਿਲਾ ਲੇਖਾਂ ਵਿੱਚ ਬਹੁ ਮੁੱਲਾ ਸ਼ਰੋਮਣੀ ਹੈ।

ਫਰਾਂਸੀਸੀ ਅਫਸਰਾਂ ਨੇ ਇਸ 'ਰੋਸੇਤ ਸ਼ਿਲਾ' ਨੂੰ ਚੁਕਾਠਿਆਂ ਵਿੱਚ ਚੰਗੀ ਤਰ੍ਹਾਂ ਮੜ੍ਹ ਲਿਆ ਤਾਂ ਜੁ ਇਸ ਨੂੰ ਪੈਰਿਸ ਲੈ ਜਾਇਆ ਜਾ ਸਕੇ, ਪਰ ਇਤਨੇ ਸਮੇਂ ਵਿੱਚ ਨੇਪੋਲੀਅਨ ਦਾ ਤੇਜ ਘੱਟ ਚੁੱਕਾ ਸੀ। ਅੰਗਰੇਜ਼ ਵਿਜਯੀਆਂ ਨੇ ਜੋ ਸੰਧੀ ਉਸ ਸਮੇਂ ਕੀਤੀ, ਉਸ ਦੀ ਇੱਕ ਧਾਰਾ ਇਹ ਵੀ ਸੀ, ਕਿ ਫਰਾਂਸੀਸੀ ਮਿਸਰ ਵਿੱਚੋਂ ਨਿਕਲ ਜਾਣ ਅਤੇ ਜੋ ਪੁਰਾਤਨ ਵਸਤੂਆਂ ਉਥੋਂ ਲੱਭੀਆਂ ਹਨ, ਉਹ ਅੰਗਰੇਜ਼ਾਂ ਦੇ ਹਵਾਲੇ ਕਰ ਦੇਣ। ਫਰਾਂਸੀਸੀ ਕਮਾਣ ਅਫਸਰ,'ਮੇਨੂ'(Menou) ਨੇ ਬੜਾ ਯਤਨ ਕੀਤਾ ਕਿ ਕਿਵੇਂ ਨ ਕਿਵੇਂ ਇਹ 'ਰੋਸੇਤ ਸ਼ਿਲਾ' ਫਰਾਂਸ ਦੇਸ਼ ਵਾਸਤੇ ਬਚਾ ਲਈ ਜਾਵੇ ਅਤੇ ਉਹ ਇਸ ਨੂੰ ਆਪਣੇ ਨਿਵਾਸ ਅਸਥਾਨ, ਅਲੇਗਜ਼ੇਂਡਰੀਆ, ਵਿੱਚ ਚੁੱਕ ਲੈ ਗਿਆ, ਤਾਂ ਜੁ ਇਹ ਕਹਿ ਸਕੇ ਕਿ ਇਹ ਸ਼ਿਲਾ ਉਸ ਦੀ ਨਿੱਜੀ ਚੀਜ਼ ਹੈ ਜੋ ਸੰਧੀ ਦੀ ਧਾਰਾ ਅਨੁਸਾਰ ਅੰਗਰੇਜ਼ ਲੈਣ ਦੇ ਹੱਕਦਾਰ ਨਹੀਂ। ਉਸ ਦਾ ਦ੍ਰਿੜ੍ਹ ਇਰਾਦਾ ਸੀ ਕਿ ਜੇ ਹੋਰ ਕੋਈ ਰਾਹ ਨਾ ਲੱਭੇ ਤਾਂ ਇਸ ਸ਼ਿਲਾ ਨੂੰ ਭੰਨ ਤੋੜ ਸਿੱਟੇ ਪਰ ਆਪਣੀ ਜਾਤੀ ਦੇ ਸ਼ਤਰੂਆਂ, ਅੰਗਰੇਜ਼ਾਂ ਦੇ ਹਵਾਲੇ ਨ ਕਰੇ। ਪਰ ਅੰਗਰੇਜ਼ਾਂ ਨੇ ਬੜੀ ਫੁਰਤੀ ਤੋਂ ਕੰਮ ਲਿਆ। ਇੱਕ ਪੂਰੀ ਤੋਪਖਾਨੇ ਦੀ ਬਾਤਰੀ ਇੱਕ ਜਰਨੈਲ ਦੀ ਕਮਾਣ ਹੇਠਾਂ, ਝਟ ਪਟ ਜਰਨੈਲ ਮੇਨੂੰ ਦੇ ਘਰ ਅੱਗੇ ਆ ਰੁਕੀ ਅਤੇ 'ਰੋਸੇਤ ਸ਼ਿਲਾ'

ਦੀ ਮੰਗ ਕੀਤੀ, ਜੋ ਕਿ 'ਮੇਨੂੰ' ਨੂੰ ਦੇਣੀ ਪਈ। ਰੋਸਤੇ ਸ਼ਿਲਾ ਨੂੰ ਤੋਪਗੱਡੀ ਉਤੇ ਰੱਖ ਕੇ ਜਦ ਇਹ ਪੂਰੇ ਦਾ ਪੂਰਾ ਤੋਪਖਾਨਾ ਸ਼ਹਿਰ ਦੇ ਭੀੜੇ ਤੰਗ ਬਾਜ਼ਾਰਾਂ ਵਿੱਚੋਂ, ਆਪਣੇ ਕੰਪੂ ਵਲ ਨੂੰ ਮੁੜਿਆ ਤਾਂ ਛਿੱਥੇ ਪਏ ਹੋਏ ਫਰਾਂਸੀਸੀ ਸਿਪਾਹੀ ਬਜ਼ਾਰਾਂ ਵਿੱਚ ਖੜੇ, ਅੰਗਰੇਜ਼ਾਂ ਨੂੰ ਗਾਲ੍ਹਾਂ ਕੱਢ ਰਹੇ ਸਨ।

ਫਰਵਰੀ, ਸੰਨ 1802 ਵਿੱਚ, ਮਦਰਾਸ ਨਾਮੀ ਜਹਾਜ਼ ਉੱਤੇ, 'ਰੋਸੇਤ ਸ਼ਿਲਾ' ਲੰਦਨ ਪਹੁੰਚੀ ਅਤੇ ਉਥੋਂ ਦੇ ਜਗਤ ਪ੍ਰਸਿੱਧ ਅਜਾਇਬ ਘਰ, 'ਬ੍ਰਿਟਿਸ਼ ਮੀਊਸੀਅਮ' (British Museum) ਵਿੱਚ ਰੱਖੀ ਗਈ।

ਉਸ ਵੇਲੇ ਇਹ ਸ਼ਿਲਾ ਆਮ ਲੋਕਾਂ, ਜਨ ਸਾਧਾਰਨ, ਲਈ ਕੋਈ ਬਹੁਤੀ ਦਿਲਚਸਪੀ ਅਤੇ ਖਿੱਚ ਦਾ ਕਾਰਣ ਨ ਬਣੀ, ਕਿਉਂ ਜੁ ਅਜੇ ਇਸ ਦੇ 'ਹੇਅਰੋ-ਗਲਿੱਫ' ਪੜੇ ਨਹੀਂ ਸੀ ਜਾ ਸਕੇ ਤੇ ਅਜੇ ਵੀਹ ਵਰ੍ਹੇ ਹੋਰ ਸੰਸਾਰ ਨੇ ਇਸ ਲਿੱਪੀ ਦੇ ਭੇਤਾਂ ਤੋਂ ਅਗਿਆਤ ਹੀ ਰਹਿਣਾ ਸੀ।

ਅੰਗਰੇਜ਼ਾਂ ਦੇ ਜਰਨੈਲ ਮੇਨੂੰ ਦੇ ਘਰੋਂ, 'ਰੋਸੇਤ ਸ਼ਿਲਾ' ਨੂੰ ਖੋਹ ਖੜਨ ਤੋਂ ਪਹਿਲਾਂ, ਕਈ ਨਕਲਾਂ ਇਸ ਦੇ ਲੇਖਾਂ ਦੀਆਂ ਬਣਾ ਲਈਆਂ ਗਈਆਂ ਸਨ, ਅਤੇ ਇਉਂ ਇਹ ਨਕਲਾਂ, ਸੰਸਾਰ ਭਰ ਦੇ ਪ੍ਰਾਚੀਨ ਲਿੱਪੀਆਂ ਦੇ ਵਿੱਦਵਾਨਾਂ ਦੇ ਹੱਥਾਂ ਵਿੱਚ ਪਹੁੰਚ ਚੁੱਕੀਆਂ ਸਨ, ਜੋ ਕਿ ਇਸ ਅਤਿ ਗੋਹਯ ਤੇ ਮਹਾਨ ਪਹੇਲੀ ਨੂੰ ਖੋਹਲਣ ਵਿੱਚ ਰੁਝੇ ਹੋਏ ਸਨ। ਇਹਨਾਂ ਵਿੱਦਵਾਨਾਂ ਨੂੰ ਛੇਤੀ ਹੀ ਪਤਾ ਲੱਗ ਗਿਆ ਕਿ ਹੇਅਰੋ-ਗਲਿੱਫ ਲਿੱਪੀ ਸਪੱਸ਼ਟ ਮੂਰਤ-ਲਿਪੀ (Representational Alphabet) ਨਹੀਂ ਹੈ। ਭਾਵ ਇਹ ਕਿ, ਜੇ ਕੁੱਤੇ ਦੀ ਮੂਰਤ ਹੇਅਰੋ-ਗਲਿੱਫ ਵਿੱਚ ਬਣੀ ਹੋਈ ਹੋਵੇ ਤਾਂ ਉਸ ਦਾ ਅਰਥ 'ਕੁੱਤਾ' ਨਹੀਂ ਹੈ, ਸਗੋਂ ਇਹ ਮੂਰਤ ਕਿਸੇ ਵਯੰਜਨ ਯਾ ਸ੍ਵਰ ਆਦੀ ਦੇ ਸੰਗ੍ਰਹ ਦਾ ਸੂਚਕ ਹੈ, ਕਿਸੇ ਉਸ ਸ਼ਬਦ ਦਾ ਭਾਗ, ਜਿਸ ਦਾ ਉਚਾਰਨ ਕਿ 'ਕੁੱਤਾ' ਪਦ ਸੰਕੇਤ ਕਰਨ ਲਈ, ਪ੍ਰਾਚੀਨ ਮਿਸਰੀ ਕਰਦੇ ਸਨ। ਉਹ ਸ਼ਬਦ ਲਿਖਿਆ ਕਿਵੇਂ ਜਾਂਦਾ ਸੀ, ਇਹ ਤਾਂ ਹੁਣ ਅਸਾਨੂੰ ਪਤਾ ਲੱਗ ਗਿਆ ਹੈ, ਪਰ ਇਸ ਦਾ ਉਚਾਰਨ ਕੀ ਸੀ, ਇਹ ਭੇਤ ਪ੍ਰਾਚੀਨ ਮਿਸਰੀਆਂ ਦੇ ਨਾਲ ਹੀ ਸਦਾ ਲਈ ਅਲੋਪ ਹੋ ਗਿਆ ਹੈ।

ਅੰਗਰੇਜ਼ ਵਿੱਦਵਾਨ,ਥੋਮਸ ਯੰਗ, (Thomas Young) ਅਤੇ ਫਰਾਂਸੀਸੀ ਵਿੱਦਵਾਨ, ਸ਼ਮਪੋਲੀਓਂ (Champollion), ਦੇ ਸਾਹਮਣੇ, ਜੋ ਕਿ ਹੇਅਰੋ-ਗਲਿੱਫ ਦੇ ਭੇਤ ਲੱਭਣਾ ਚਾਹੁੰਦੇ ਸਨ ਪਹੇਲੀ ਇਹ ਸੀ ਕਿ ਇਸ ਲਿੱਪੀ ਦਾ ਉਚਾਰਣ ਕੀ ਹੈ, ਉਹ ਉਚਾਰਣ ਜਿਹੜਾ ਕਿ ਨ ਉਹਨਾ ਵਿੱਦਵਾਨਾਂ ਅਤੇ ਨ ਹੀ ਕਿਸੇ ਹੋਰ ਜੀਵਤ ਆਦਮੀ ਨੇ ਸੁਣਿਆ ਸੀ। ਉਨ੍ਹਾਂ ਦੀ ਔਕੜ ਵਧੇਰੇ ਗੁੱਝਲਦਾਰ ਬਣ ਗਈ ਜਦੋਂ ਉਨ੍ਹਾਂ ਨੂੰ ਇਹ ਪਤਾ ਲੱਗਾ ਕਿ 'ਰੋਸੇਤ ਸ਼ਿਲਾ' ਦੀ ਹੇਅਰੋ-ਗਲਿੱਫ ਲਿਖਤ, ਯੂਨਾਨੀ ਲਿਖਦ ਦਾ ਉਲੱਥਾ ਨਹੀਂ, ਕੇਵਲ ਭਾਵਾਰਥ ਹੈ।

ਇਹ ਵਿੱਦਵਾਨ ਅਤੇ ਕਈ ਹੋਰ, ਵਰ੍ਹਿਆਂ ਬੱਧੀ ਇਸ ਪੇਚੀਦਾ ਗੁੰਝਲ ਨੂੰ ਸੁਲਝਾਉਣ ਲਈ ਸਿਰ ਖਪਾਂਦੇ ਰਹੇ ਪਰ ਇਸ ਦੇ ਤਾਣੇ ਪੇਟੇ ਦਾ ਕੁਝ ਥੌਹ ਸਿਰ ਛੇਤੀ ਛੇਤੀ ਹੱਥ ਨਾ ਆਇਆ।

ਜਿਸ ਤਰ੍ਹਾਂ ਇਹਨਾ ਵਿੱਦਵਾਨਾਂ ਨੇ ਇਸ ਹੇਅਰੋ-ਗਲਿੱਫ ਦੀ ਬੇਸਿਰੀ ਅਤੇ ਬੇਸੁਰੀ ਉਲਝਣ ਨਾਲ ਅਪਣੀ ਤੀਕਸ਼ਣ ਬੁੱਧੀ ਦੇ ਬਲ ਨਾਲ ਘੋਲ ਕੀਤਾ, ਉਹ ਕਥਾ ਆਪ ਬੜੀ ਗੁੰਝਲਦਾਰ ਹੈ, ਪਰ ਇਹ ਘੋਲ ਇਤਨਾ ਮਨੋਰੰਜਕ ਸੀ, ਕਿ ਇੱਕ ਸਰਲ ਜਿਹੀ ਉਦਾਹਰਣ ਅਸੀਂ ਹੇਠਾਂ ਦਿੰਦੇ ਹਾਂ, ਤਾਂ ਜੁ ਤੁਹਾਨੂੰ ਕੁਝ ਗਿਆਨ ਉਸ ਔਕੜ ਦਾ ਹੋ ਸਕੇ, ਜਿਸ ਨੂੰ ਹੇਅਰੋ ਗਲਿੱਫ ਨੂੰ ਸਮਝਣ ਤੋਂ ਪਹਿਲਾਂ, ਇਹਨਾਂ ਵਿੱਦਵਾਨਾਂ ਨੂੰ ਪਾਰ ਕਰਨਾ ਪਿਆ।

ਸਭ ਤੋਂ ਪਹਿਲੀ ਘੁੰਡੀ ਜੋ ਇਹਨਾਂ ਵਿਦਵਾਨਾਂ ਦੇ ਹੱਥ ਆਈ ਉਹ ਇਸ ਪ੍ਰਕਾਰ ਸੀ।

ਉਨ੍ਹਾਂ ਇਉਂ ਅਨੁਮਾਨ ਲਗਾਇਆ ਕਿ ਰੋਸੇਤ ਸ਼ਿਲਾ ਦੀ ਇੱਕ ਸਤਰ ਵਿੱਚ ਜੋ ਹੇਅਰੋ ਗਲਿੱਫ ਹਨ, ਉਸ ਵਿੱਚ ਸਿਮਰ ਦੇ ਯੂਨਾਨੀ ਰਾਜਿਆਂ ਦੀ ਉਪਾਧੀ, 'ਤਾਲਮੀ' ਉਕਰੀ ਹੋਈ ਹੈ। ਉਹ ਸਤਰ ਇਸ ਪ੍ਰਕਾਰ, ਰੋਸੇਤ ਸ਼ਿਲਾ ਉੱਤੇ ਉਕਰੀ ਹੋਈ ਹੈ:-



ਵਲੈਤ ਵਿੱਚ ਇੱਕ ਹੋਰ ਪੱਥਰ ਦਾ ਸਥੰਭ, ਲੰਦਨ ਵਿੱਚਕਾਰ, ਦਰਿਆ ਦੇ ਕਿਨਾਰੇ, ਗੱਡਿਆ ਖੜ੍ਹਾ ਹੈ, ਜਿਸ ਨੂੰ ਮਿਸਰ ਦੇ ਦਰਿਆ, ਨੀਲ, ਦੇ ਇੱਕ ਟਾਪੂ ਵਿੱਚੋਂ ਅੰਗਰੇਜ਼ਾਂ ਨੇ ਪਹਿਲਾਂ ਚੁੱਕ ਲਿਆਂਦਾ ਸੀ, ਅਤੇ ਜਿਸ ਉਤੇ ਕਿ ਹੇਅਰੋ-ਗਲਿੱਫ ਉੱਕਰੇ ਹੋਏ ਹਨ। ਵਿੱਦਵਾਨਾਂ ਅਤੇ ਇਤਿਹਾਸਕਾਰਾਂ ਨੂੰ ਇਹ ਪਤਾ ਸੀ, ਕਿ ਇਸ ਟਾਪੂ ਦਾ ਸੰਬੰਧ ਪ੍ਰਾਚੀਨ ਮਿਸਰ ਦੀ ਇੱਕ ਮਹਾਰਾਣੀ, ਕਲੂਪੀਤਰਾ (Cleopetra) ਨਾਮੀ ਨਾਲ ਸੀ, ਅਤੇ ਇਉਂ ਅਨੁਮਾਨ ਇਹ ਸੀ ਕਿ ਇਹ ਸਤੰਭ ਲੇਖ ਵਿੱਚ 'ਕਲੂਪੀਤਰਾ' ਸ਼ਬਦ, ਹੇਅਰੋ-ਗਲਿੱਫ ਲਿੱਪੀ ਵਿੱਚ ਉਕਰਿਆ ਹੋਇਆ ਹੈ। ਉਹ ਲੇਖ ਇਸ ਤਰ੍ਹਾਂ ਹੈ:-



ਅਸਾਂ ਹੇਅਰੋ-ਗਲਿੱਫ ਦੇ ਉਪਰੋਕਤ ਅੱਖਰਾਂ ਉਤੇ ਨੰਬਰ ਆਪ ਲਾ ਦਿੱਤੇ ਹਨ ਤਾਂ ਜੁ ਇਹਨਾਂ ਨੂੰ ਪਛਾਨਣ ਵਿੱਚ ਸੌਖ ਰਹੇ।

ਤੁਸੀਂ ਦੇਖੋਗੇ ਕਿ 'ਰੋਸੇਤ ਸ਼ਿਲਾ' ਦੇ ਉਪਰੋਕਤ ਲੇਖ ਵਿੱਚ ਨੰਬਰ 'ਇੱਕ' ਹੇਠਾਂ ਜੋ ਮੁਰਬੇ ਦੀ ਚੌਕੋਰ ਸ਼ਕਲ ਬਣੀ ਹੋਈ ਹੈ, ਉਹੋ ਮੂਰਤੀ ਸਥੰਭ ਦੇ ਲੇਖ ਵਿੱਚ ਨੰਬਰ 'ਪੰਜ' ਤੇ ਹੈ। ਇਸ ਲਈ ਇਸ ਚੌਕੋਰ ਨੂੰ ਰੋਮਨ ਲਿਪੀ ਦਾ ਅੱਖਰ 'P ' ਅਨੁਮਾਨਿਆ ਗਿਆ ਜੋ ਕਿ 'Ptolemy' ਅਤੇ 'Cleopetra', ਦੋਹਾਂ ਸ਼ਬਦਾਂ ਵਿੱਚ ਸਾਂਝਾ ਹੈ। ਇਉਂ ਹੀ 'ਰੋਸੇਤ-ਸ਼ਿਲਾ' ਵਿੱਚ ਨੰਬਰ 'ਚਾਰ' ਉਤੇ ਜੋ ਸ਼ੇਰ ਦੀ ਮੂਰਤ ਵਹੀ ਹੋਈ ਹੈ, ਉਹੋ ਕਲੂਪੀਤਰਾ ਸਥੰਭ ਵਿੱਚ ਨੰਬਰ 'ਦੋ' ਉੱਤੇ ਹੈ। ਇਸ ਲਈ ਇਸ ਨੂੰ ਰੋਮਨ ਲਿਪੀ ਦਾ ਅੱਖਰ 'L' ਅਨੁਮਾਨ ਲਿਆ ਗਿਆ ਜੋ ਕਿ ਉਪਰੋਕਤ ਦੋਹਾਂ

ਨਾਮਾਂ ਵਿੱਚ ਸਾਂਝਾ ਹੈ। ਇਉਂ ਹੌਲੀ ਹੌਲੀ, ਬੜੀ ਮਗਜਪਚੀ ਪਿੱਛੋਂ ਕਲ੍ਹਪੀਤਰਾ ਸਥੰਭ ਦੀ ਲਿਖਤ ਨੂੰ ਇਉਂ ਅਨੁਵਾਦਿਆ ਗਿਆ:




ਪਰ ਇਹ ਸਾਰੀ ਸਮੱਸਿਆ ਇਤਨੀ ਸੁਖੈਨ ਨਹੀਂ ਸੀ ਜਿਤਨੀ ਕਿ ਅਸਾਡੇ ਕਥਨ ਤੋਂ ਦਿਸ ਆਉਂਦੀ ਹੈ। ਕਈ ਟੋਏ ਟਿੱਬੇ ਅਤੇ ਉਲਝਨਾਂ ਦਾ ਸਾਹਮਣਾ ਵਿੱਦਵਾਨਾਂ ਨੂੰ ਹੇਅਰੋ-ਗਲਿੱਫ ਦੀ ਪਹੇਲੀ ਸਮਝਣ ਵਿੱਚ ਕਰਨਾ ਪਿਆ ਅਤੇ ਸਾਲਾਂ ਬੱਧੀ ਘਾਲ ਘਾਲਣੀ ਪਈ, ਤਾਂ ਕਿਤੇ ਜਾ ਕੇ ਹੇਅਰੋ-ਗਲਿੱਫ ਦਾ ਪੂਰਨ ਗਿਆਨ ਸੰਸਾਰ ਨੂੰ ਪ੍ਰਾਪਤ ਹੋ ਸਕਿਆ।

ਥੋਮਸ ਯੰਗ ਤਾਂ ਹੇਅਰੋ-ਗਲਿੱਫ ਦੇ ਕੁਝ ਅੱਖਰ ਪੜ੍ਹਨ ਵਿੱਚ ਹੀ ਸਫਲ ਹੋਇਆ। ਸ਼ਮਪੋਲੀਓ ਨੇ ਸੰਨ 1824 ਵਿੱਚ ਪਹਿਲੀ ਵਾਰ ਆਪਣੀ ਜਗਤ ਪ੍ਰਸਿੱਧ ਪੁਸਤਕ Prescribe du Systeme Hierogliphique, ਫਰਾਂਸੀਸੀ ਵਿੱਚ ਛਪਵਾਕੇ ਹੇਅਰੋ ਗਲਿੱਫ ਦੀ ਪ੍ਰਾਚੀਨ ਲਿੱਪੀ ਦਾ ਮੁਕੰਮਲ ਗਿਆਨ ਸੰਸਾਰ ਨੂੰ ਪ੍ਰਦਾਨ ਕੀਤਾ, ਜਿਸ ਦੁਆਰਾ ਕਿ ਪ੍ਰਾਚੀਨ ਮਿਸਰ ਦੀਆਂ ਅਨੇਕ ਲਿਖਤਾਂ ਦੇ ਭੇਤ ਅਰਥ ਸੰਸਾਰ ਭਰ ਦੇ ਵਿੱਦਵਾਨਾਂ ਤੇ ਖੋਜੀਆਂ ਨੂੰ ਉਜਾਗਰ ਹੋ ਗਏ।

ਇਹ ਰੋਸੇਤ ਸ਼ਿਲਾ ਹੁਣ ਲੰਡਨ ਦੇ ਮਹਾਨ ਅਜਾਇਬ-ਘਰ, ਬ੍ਰਿਟਿਸ਼ ਮਿਊਜ਼ੀਯਮ, ਵਿੱਚ ਪਈ ਹੈ ਤੇ ਸੰਸਾਰ ਭਰ ਦੇ ਚੰਗੇ ਵਿਦਿਆਲਿਆਂ ਤੇ ਪੁਸਤਕਾਲਿਆਂ ਵਿੱਚ ਇਸ ਸ਼ਿਲਾ ਦੀਆਂ ਨਕਲਾਂ ਮੌਜੂਦ ਹਨ। ਹੁਣ ਹੇਅਰੋ-ਗਲਿੱਫ ਲਿਖਤ ਪੂਰਨ ਤੌਰ ਉਤੇ ਸਮਝ ਲਈ ਗਈ ਹੈ ਤੇ ਇਸ ਦੀਆਂ ਲਿਖਤਾਂ ਬਿਨਾਂ ਕਿਸੇ ਖਾਸ ਔਖ ਦੇ ਉਠਾਈਆਂ ਤੇ ਸਮਝੀਆਂ ਜਾ ਸਕਦੀਆਂ ਹਨ। ਹੇਅਰੋ-ਗਲਿੱਫ ਲਿਖਤ ਸਮੇਂ, ਜੋ ਭਾਸ਼ਾ ਪ੍ਰਾਚੀਨ ਮਿਸਰ ਦੇਸ਼ ਵਿੱਚ ਪ੍ਰਚੱਲਤ ਸੀ, ਜਿਸ ਨੂੰ ਕਿ ਹੁਣ ਬੋਲਣ ਵਾਲਾ ਆਦਮੀ ਕੋਈ ਨਹੀਂ ਰਿਹਾ, ਉਸ ਦੇ ਪਦ-ਕੋਸ਼ ਤੇ ਵਯਾਕਰਣ ਭੀ ਬਣਾ ਲਏ ਗਏ ਹਨ ਤੇ ਪ੍ਰਾਚੀਨ ਮਿਸਰ ਦੀਆਂ ਵਿੱਦਿਆਵਾਂ ਦੇ ਵਿੱਦਿਆਰਥੀ ਇਨ੍ਹਾਂ ਤੋਂ ਲਾਭ ਉਠਾਉਂਦੇ ਹਨ।

ਇਹ ਹੈ ਅਚੰਭਾ ਕਰਨ ਵਾਲੀ ਕਥਾ ਇੱਕ ਅਲੋਪ ਹੋ ਚੁੱਕੀ ਲਿਖਤ ਤੇ ਭਾਸ਼ਾ ਦੇ ਮੁੜ ਪ੍ਰਗਟ ਹੋਣ ਦੀ।

# ਚਿੱਟਾ ਸੋਨਾ

ਸੋਨੇ ਦੀ ਧਾਤੂ ਤੁਸੀਂ ਕਿਸੇ ਨਾ ਕਿਸੇ ਰੂਪ ਵਿੱਚ ਸਭ ਨੇ ਦੇਖੀ ਹੋਣੀ ਹੈ। ਸੋਨੇ ਦੇ ਬਣੇ ਹੋਏ ਗਹਿਣੇ ਭੂਖਣ ਮਰਦ ਜ਼ਨਾਨੀਆਂ ਸਭ ਪਹਿਨਦੇ ਹਨ। ਵੱਡੇ ਵੱਡੇ ਇਤਿਹਾਸਕ ਗੁਰਦੁਆਰਿਆਂ ਜਾਂ ਮੰਦਰਾਂ ਦੇ ਕਲਸਾਂ ਉਤੇ ਸੋਨੇ ਦਾ ਰੰਗ ਚੜ੍ਹਿਆ ਹੁੰਦਾ ਹੈ। ਅਜ ਤੋਂ ਪੰਦਰਾਂ ਵੀਹ ਸਾਲ ਪਹਿਲਾਂ ਤੱਕ ਸੋਨੇ ਦੇ ਸਿੱਕੇ, ਪੌਂਡ, ਅਸ਼ਰਫੀਆਂ, ਮੁਹਰਾਂ, ਬਾਜ਼ਾਰਾਂ ਮੰਡੀਆਂ ਵਿੱਚ ਸੌਦਾ ਲੈਣ ਦੇਣ ਲਈ ਚਲਦੇ ਸਨ। ਸੋਨੇ ਦਾ ਰੰਗ ਡੁੱਬਦੇ ਸੂਰਜ ਦੀ ਟਿੱਕੀ ਵਾਂਗ ਪੀਲੀ ਦਮਕ ਮਾਰਦਾ ਹੈ। ਹਜ਼ਾਰਾਂ ਵਰ੍ਹਿਆਂ ਤੋਂ ਮਨੁੱਖ ਇਸ ਨੂੰ ਕਈ ਕਾਰਨਾਂ ਕਰਕੇ ਬਹੁਮੁੱਲੀ ਧਾਤੂ ਸਮਝਦਾ ਰਿਹਾ ਹੈ। ਇਸ ਦੇ ਬਹੁਮੁੱਲੀ ਧਾਤੂ ਹੋਣ ਦੇ ਕੁਝ ਕਾਰਨ ਇਹ ਹਨ। ਇਸ ਦਾ ਰੰਗ ਤੇ ਚਮਕ ਅੱਖਾਂ ਨੂੰ ਬੜੀ ਪਿਆਰੀ ਤੇ ਸੁਹਣੀ ਲੱਗਦੀ ਹੈ। ਪ੍ਰਾਚੀਨ ਸਮਿਆਂ ਤੋਂ ਸੋਨੇ ਦੇ ਰੰਗ ਨੂੰ ਮਨੁੱਖ ਬੜਾ ਸ਼ੁਭ ਤੇ ਪਵਿੱਤਰ ਸਮਝਦਾ ਰਿਹਾ ਹੈ। ਦੂਜੇ, ਸੋਨਾਂ ਸੰਸਾਰ ਵਿੱਚ ਬੜੀ ਥੋੜੀ ਮਿਣਤੀ ਵਿੱਚ ਪੈਦਾ ਹੁੰਦਾ ਹੈ, ਇਸ ਲਈ ਦੁਰਲੱਭ ਹੈ। ਤੀਜੇ, ਇਸ ਉਤੇ ਹਵਾ ਪਾਣੀ ਆਦਿ ਦਾ ਅਸਰ ਛੇਤੀ ਨਹੀਂ ਹੁੰਦਾ ਤੇ ਇਸ ਦੀ ਰੰਗਤ ਤੇ ਬਣਤਰ ਛੇਤੀ ਨਹੀਂ ਵਿਗੜਦੀ। ਚੌਥੇ, ਇਹ ਨਰਮ ਧਾਤੂ ਹੈ ਤੇ ਇਸ ਦੇ ਗਹਿਣੇ ਤੇ ਹੋਰ ਵਸਤੂਆਂ ਸੁਖੱਲੀਆਂ ਹੀ ਬਣ ਜਾਂਦੀਆਂ ਹਨ। ਇਹਨਾ ਕਾਰਨਾਂ ਕਰਕੇ ਸੋਨਾ ਹਜ਼ਾਰਾਂ ਵਰ੍ਹਿਆਂ ਤੋਂ ਧਾਤੂਆਂ ਵਿੱਚੋਂ ਸਭ ਨਾਲੋਂ ਬਹੁ-ਮੁੱਲੀ ਧਾਤੂ ਗਿਣੀ ਜਾਂਦੀ ਰਹੀ ਹੈ। ਪਰ ਦੋ ਸੌ ਸਾਲ ਹੋਏ, ਇੱਕ ਅਜਿਹੀ ਧਾਤੂ ਲੱਭ ਪਈ ਹੈ, ਜੋ ਸੋਨੇ ਨਾਲੋਂ ਵੀ ਵਧੇਰੇ ਲਾਭ-ਦਾਇੱਕ ਤੇ ਬਹੁਮੁੱਲੀ ਧਾਤੂ ਹੈ। ਇਸ ਧਾਤੂ ਨੂੰ ਚਿੱਟਾ ਸੋਨਾ ਆਖਦੇ ਹਨ।

1750 ਈਸਵੀਂ ਵਿੱਚ, ਪੇਰੂ ਨਾਮੀ ਦੇਸ਼ ਵਿੱਚ, ਜੋ ਕਿ ਦੱਖਣੀ ਅਮਰੀਕਾ ਦਾ ਦੇਸ਼ ਹੈ, ਇੱਕ ਧਾਤੂ ਦੀ ਖਾਣ ਪੁੱਟਦਿਆਂ ਪੁੱਟਦਿਆਂ ਇੱਕ ਮਨੂਰ ਦਾ ਟੁਕੜਾ ਲੱਭਾ। ਮਨੂਰ, ਉਸ ਨੂੰ ਆਖਦੇ ਹਨ, ਜਿਸ ਵਿੱਚ ਇੱਕ ਤੋਂ ਵੱਧ ਧਾਤੂਆਂ ਕੱਚੀ ਦਸ਼ਾ ਵਿੱਚ, ਮਿੱਟੀ ਘੱਟੇ ਤੇ ਹੋਰ ਸਮੱਗਰੀ ਵਿੱਚ ਰਲੀਆਂ ਮਿਲੀਆਂ ਹੋਣ। ਇਸ ਨੂੰ ਅੰਗਰੇਜ਼ੀ ਭਾਸ਼ਾ ਵਿੱਚ 'ਓਰ' (Ore) ਆਖਦੇ ਹਨ। ਇਸ ਮਨੂਰ ਦੇ ਟੁਕੜੇ ਵਿੱਚ ਚਿੱਟਾਂ ਸੋਨਾ ਰਲਿਆ ਹੋਇਆ ਸੀ ਤੇ ਜਦੋਂ ਇਹ ਚਿੱਟਾ ਸੋਨਾਂ ਇਸ ਮਨੂਰ ਵਿੱਚੋਂ ਸਾਫ ਕਰਕੇ ਕੱਢਿਆ ਗਿਆ ਤਾਂ ਇਸ ਦਾ ਰੰਗ ਚਾਂਦੀ ਵਰਗਾ ਚਿੱਟਾ ਸੀ। ਪੇਰੂ ਦੇਸ਼ ਵਿੱਚ ਹੁਣ ਸਪੇਨੀ ਨਸਲ ਦੇ ਲੋਕ ਵਸਦੇ ਹਨ, ਤੇ ਸਪੇਨੀ ਭਾਸ਼ਾ ਵਿੱਚ ਚਾਂਦੀ ਨੂੰ 'ਪਲੇਟਾ' ਕਹਿੰਦੇ ਹਨ। ਇਸ ਲਈ ਪੇਰੂ ਦੇਸ਼ ਦੇ ਸਪੇਨੀਆਂ ਨੇ ਇਸ ਧਾਤੂ ਦਾ ਨਾਮ 'ਪਲੇਟੀਨਮ' (Platinum) ਰਖਿਆ, ਤੇ ਹੁਣ ਇਹ ਧਾਤੂ ਸੰਸਾਰ ਭਰ ਵਿੱਚ ਪਲੇਟੀਨਮ ਦੇ ਨਾਮ ਨਾਲ ਹੀ ਪ੍ਰਸਿੱਧ ਹੈ। ਖਾਣਾਂ

ਪੁੱਟਣ ਵਾਲੇ ਲੋਕ ਇਸ ਨੂੰ 'ਚਿੱਟਾ ਸੋਨਾ' ਕਹਿੰਦੇ ਹਨ ਤੇ ਪਲੇਟੀਨਮ ਦਾ ਦੂਜਾ ਨਾਮ, ਚਿੱਟਾ ਸੋਨਾਂ, ਵੀ ਹੁਣ ਜਗਤ ਪ੍ਰਸਿੱਧ ਹੈ।

ਆਮ ਕਰਕੇ ਪਲੇਟੀਨਮ ਉਹਨਾਂ ਦਰਿਆਵਾਂ ਦੀਆਂ ਬਰੇਤੀਆਂ ਵਿੱਚੋਂ ਹੀ, ਜਿਨ੍ਹਾਂ ਵਿੱਚ ਸੋਨੇ ਦੇ ਕਿਣਕੇ ਲੱਭਦੇ ਹਨ, ਲੱਭਦਾ ਹੈ, ਤੇ ਇਸ ਕਰਕੇ ਭੀ ਇਸ ਨੂੰ ਚਿੱਟਾ ਸੋਨਾਂ ਕਹਿੰਦੇ ਹਨ ਇਸ ਦੇ ਛੋਟੇ ਛੋਟੇ ਕਿਣਕੇ, ਸੋਨਾਂ, ਲੋਹਾ ਤੇ ਹੋਰ ਅਨੇਕ ਧਾਤੂਆਂ ਨਾਲ ਰਲੇ ਹੋਏ, ਦਰਿਆਵਾਂ ਦੀਆਂ ਬਰੇਤੀਆਂ ਵਿੱਚੋਂ ਛਾਣ ਕੇ ਕੱਢੇ ਜਾਂਦੇ ਹਨ। ਕਦੇ ਕਦੇ ਬੜੇ ਵੱਡੇ ਮਨੂਰ ਦੇ ਪੱਥਰ ਵਰਗੇ ਟੁਕੜੇ ਵੀ ਖਾਣਾਂ ਪੁੱਟਦਿਆਂ ਲੱਭ ਪੈਂਦੇ ਹਨ, ਜਿਨ੍ਹਾਂ ਵਿੱਚ ਪਲੇਟੀਨਮ ਮਿਲਿਆ ਹੁੰਦਾ ਹੈ। ਇੱਕ ਅਜਿਹਾ ਮਨੂਰ ਦਾ ਟੁਕੜਾ, ਰੂਸ ਦੇਸ਼ ਵਿੱਚ, ਸੰਨ 1853 ਈਸਵੀਂ ਵਿੱਚ ਲੱਭਾ ਸੀ ਜਿਹੜਾ ਕਿ ਸਾਢੇ ਦਸ ਸੇਰ ਭਾਰਾ ਸੀ। ਇਸ ਮਨੂਰ ਦੇ ਟੁਕੜੇ ਵਿੱਚ ਕੋਈ 85 ਫ਼ੀ ਸਦੀ ਖ਼ਾਲਸ ਸ਼ੁੱਧ ਪਲੇਟੀਨਮ ਸੀ।

ਰੂਸ ਦੇਸ਼ ਦੀਆਂ ਯੂਰਾਲ ਪਹਾੜੀਆਂ ਵਿੱਚ, ਜਿਥੋਂ ਤਕ ਕਿ ਅੱਜ ਤੱਕ ਖੋਜ ਹੋ ਸਕੀ ਹੈ, ਸਾਰੇ ਸੰਸਾਰ ਨਾਲੋਂ ਵੱਧ, ਪਲੇਟੀਨਮ ਦੇ ਮਨੂਰ ਦੇ ਜ਼ਖੀਰੇ ਹਨ। ਦੱਖਣੀ ਅਮਰੀਕਾ ਦੇ ਕੋਲੰਬੀਆਂ ਦੇਸ਼, ਤੇ ਬੋਰਨੀਓ, ਉੱਤਰੀ ਅਮਰੀਕਾ, ਕੈਨੇਡਾ ਤੇ ਅਫ਼ਰੀਕਾ ਵਿੱਚ ਵੀ ਕਈਂ ਥਾਈਂ ਪਲੇਟੀਨਮ ਧਾਤੂ ਮਿਲਦੀ ਹੈ। ਸੋਨੇ, ਤਾਂਬੇ ਦੇ ਮਨੂਰ ਨੂੰ ਸਾਫ ਕਰਨ ਵੇਲੇ ਭੀ ਕਈ ਵਾਰ ਪਲੇਟੀਨਮ ਧਾਤ ਨਿੱਕਲ ਆਉਂਦੀ ਹੈ।

ਪਲੇਟੀਨਮ ਧਾਤ ਬੜੇ ਕੰਮ ਆਉਣ ਵਾਲੀ ਵਸਤੂ ਹੈ, ਕਿਉਂ ਜੁ ਇਹ ਬੜੀ ਹਰਾਰਤ ਨਾਲ ਵੀ ਪਿਘਲਦੀ ਨਹੀਂ ਤੇ ਇਹ ਆਕਸੀਜਨ ਨਾਮੀ ਵਾਯੂ-ਤਤਵ ਨਾਲ ਬੜੀ ਔਖੀ ਸਮਿਲਤ ਹੁੰਦੀ ਹੈ, ਜਿਵੇਂ ਕਿ ਹੋਰ ਧਾਤਾਂ ਮਿਲਕੇ ਜੰਗਾਲੀਆਂ ਜਾਂਦੀਆਂ ਹਨ। ਇਸ ਉੱਤੇ ਖਾਲਸ ਤੇਜ਼ਾਬਾਂ ਆਦਿ ਦਾ ਭੀ ਕੋਈ ਅਸਰ ਨਹੀਂ ਹੁੰਦਾ। ਇਹ ਸਭ ਧਾਤੂਆਂ, ਲੋਹਾ, ਚਾਂਦੀ, ਸੋਨਾਂ, ਤਾਂਬਾ, ਗੰਧਕ ਤੇ ਸੰਖੀਆ ਆਦਿ ਨਾਲ ਸੌਖੀ ਹੀ ਰਲ ਜਾਂਦੀ ਹੈ ਤੇ ਇਸ ਪ੍ਰਕਾਰ ਦੇ ਰਲੇ ਵਾਲੀਆਂ ਧਾਤਾਂ ਅੱਜ ਕੱਲ ਰਸਾਇਣ ਵਿੱਦਿਆ ਦੇ ਤਜਰਬਿਆਂ ਵਿੱਚ ਤੇ ਕਾਰਖਾਨਿਆਂ ਆਦਿ ਵਿੱਚ ਬੜੀਆਂ ਕੰਮ ਆਉਂਦੀਆਂ ਹਨ।

ਬਹੁਮੁੱਲੇ ਤੇ ਜਵਾਹਰਾਤ, ਮੋਤੀ, ਮਾਣਕ ਜੜਾਊ ਗਹਿਣੇ ਬਣਾਉਣ ਵਾਲੇ ਇਸ ਪਲੇਟੀਨਮ ਧਾਤ ਨੂੰ ਸੋਨੇ ਨਾਲੋਂ ਵਧੇਰੇ ਚੰਗਾ ਜਾਣਕੇ ਵਰਤਦੇ ਹਨ, ਕਿਉਂ ਜੁ ਇਸ ਵਿੱਚ ਬਹੁਮੁੱਲੇ ਤੇ ਸੂਖਸ਼ਮ ਰਤਨ ਬੜੀ ਪਕਿਆਈ ਨਾਲ ਜੜੇ ਜਾਂਦੇ ਹਨ। ਮੀਨਾਕਾਰੀ ਤੇ ਅਤੀ ਮਹੀਨ ਚਿੱਤ੍ਰਕਾਰੀ ਦਾ ਕੰਮ ਜਿਸ ਖੂਬੀ ਤੇ ਸਫਾਈ ਨਾਲ ਇਸ ਧਾਤੂ ਉੱਤੇ ਕੀਤਾ ਜਾ ਸਕਦਾ ਹੈ, ਉਹ ਕਿਸੇ ਹੋਰ ਧਾਤੂ ਉੱਤੇ ਨਹੀਂ ਹੋ ਸਕਦਾ। ਪਲੈਟੀਨਮ, ਦੂਜੀਆਂ ਧਾਤਾਂ ਵਿੱਚ ਰਲਾ ਕੇ, ਬਿਨਾ ਸਿਆਹੀ ਦੇ ਡੋਬੇ ਤੋਂ ਲਿਖਣ ਵਾਲੀਆਂ ਕੀਮਤੀ ਕਲਮਾਂ ਜਿਨ੍ਹਾਂ ਨੂੰ ਕਿ ਫਾਊਂਟੇਨ ਪੈੱਨ ਆਖਦੇ ਹਨ, ਉਹਨਾਂ ਕਲਮਾਂ ਦਿਆਂ ਡੰਕਾਂ ਦੇ ਸਿਰਿਆਂ ਤੇ ਲਗਾਇਆ ਜਾਂਦਾ ਹੈ, ਤਾਂ ਜੁ ਉਹ ਛੇਤੀ ਘੱਸ ਨਾ ਜਾਣ। ਹਸਪਤਾਲਾਂ ਵਿੱਚ ਜਿਨ੍ਹਾਂ ਬੜੇ ਕੀਮਤੀ ਹਥਿਆਰਾਂ ਨਾਲ ਬੀਮਾਰ ਦੇ ਸੂਖਸ਼ਮ

ਅੰਗਾਂ ਦੀ ਚੀਰ ਫਾੜ ਕੀਤੀ ਜਾਂਦੀ ਹੈ, ਉਹ ਵੀ ਪਲੈਟੀਨਮ ਰਲੀ ਧਾਤੂ ਦੇ ਬਣਏ ਜਾਂਦੇ ਹਨ, ਤਾਂ ਜੁ ਉਹ ਕਦੇ ਜੰਗਾਲੇ ਨਾ ਜਾਣ। ਬਿਜਲੀ ਪੈਦਾ ਕਰਨ ਤਥਾ ਵਰਤਣ ਦੀਆਂ ਮਸ਼ੀਨਾਂ ਵਿੱਚ, ਉਹਨਾਂ ਥਾਵਾਂ ਤੋਂ ਜਿਥੋਂ ਬਿਜਲੀ ਦੀ ਰੌ ਹਰ ਵੇਲੇ ਬਹੁਤ ਵਾਰੀ ਲੰਘਦੀ ਰਹਿੰਦੀ ਹੈ, ਉਥੇ ਪਲੇਟੀਨਮ ਲਾਇਆ ਜਾਂਦਾ ਹੈ, ਤਾਂ ਜੁ ਉਹ ਕਿਸੇ ਵੇਲੇ ਡਾਢੀ ਗਰਮੀ ਨਾਲ ਪੰਘਰ ਨਾ ਖਾ ਜਾਣ। ਜਿਸ ਗਰਮੀ ਨਾਲ ਪਾਣੀ ਉੱਬਲਣ ਲੱਗਦਾ ਹੈ, ਉਸ ਨੂੰ 100 ਡਿਗਰੀ ਦੀ ਗਰਮੀ ਮਿਥਦੇ ਹਨ। ਪਲੇਟੀਨਮ ਧਾਤੂ 320 ਡਿਗਰੀ ਦੀ ਗਰਮੀ ਨਾਲ ਪੰਘਰਦੀ ਹੈ। ਇਹ ਸੰਸਾਰ ਭਰ ਦੀਆਂ ਦੋ ਤਿੰਨ ਵਜ਼ਨੀ ਧਾਤੂਆਂ ਵਿੱਚੋਂ ਇੱਕ ਹੈ, ਤੇ ਸੋਨੇ ਨਾਲੋਂ ਵੀ ਵਜ਼ਨੀ ਹੈ।

# ਸੰਮਤਾਵਲੀ

ਅੱਜ ਪੋਹ ਸੁੱਦੀ 18, ਸੰਮਤ ਬਿਕ੍ਰਮੀ 2007 ਹੈ ਤੇ 9 ਜਨਵਰੀ, ਸੰਨ ਈਸਵੀ 1951, ਸਾਡੇ ਆਪਣੇ ਦੇਸ਼ ਭਾਰਤ ਵਰਸ਼ ਵਿੱਚ ਪੰਚਾਂਗਾਂ ਤੇ ਸੰਮਤਾਂ ਦਾ ਮੁੱਢ ਤੇ ਵਿਕਾਸ ਬੜਾ ਪੁਰਾਣਾ ਤੇ ਮਨੋਰੰਜਕ ਹੈ। ਇਸ ਵਿਸ਼ੇ ਨੂੰ ਦੋ ਭਾਗਾਂ ਵਿੱਚ ਵੰਡਣ ਨਾਲ ਇਸ ਦਾ ਨਿਰੂਪਣ ਤੇ ਵਿਆਖਿਆ ਸੁਖੈਨ ਹੋ ਜਾਣਗੇ। ਇਹ ਦੋ ਭਾਗ ਹਨ: ਪੰਚਾਂਗ (Calendar) ਤੇ ਸੰਮਤ (The Eras)।

## ਪੰਚਾਂਗ

ਬੜੇ ਪ੍ਰਾਚੀਨ ਸਮਿਆਂ ਤੋਂ ਸਾਡੇ ਦੇਸ਼ ਵਿੱਚ ਸੂਰਜ-ਚੰਦ੍ਰ ਚੱਕ੍ਰ ਵਰਸ਼ ਪ੍ਰਚਲਤ ਹਨ। ਸੂਰਜ-ਚੰਦ੍ਰ ਵਰਸ਼ ਸੂਰਜ ਦੀ ਚਾਲ ਨੂੰ ਚੰਦ੍ਰਮਾਂ ਦੀ ਚਾਲ ਨਾਲ ਸੋਧ ਕੇ ਨਿਯਤ ਕੀਤਾ ਜਾਂਦਾ ਹੈ। ਇਹ ਸੁਧਾਈ ਐਸੇ ਢੰਗ ਨਾਲ ਕੀਤੀ ਗਈ ਹੈ ਜੁ ਚੰਦ੍ਰਵਰਸ਼ ਦਾ ਮੁੱਢ ਤੇ ਚੜ੍ਹਾ ਸਦਾ ਸੂਰਜ-ਵਰਸ਼ ਦੇ ਚੜ੍ਹਾ ਦੇ ਲਾਗੇ ਲਾਗੇ ਹੀ ਰਹਿੰਦੇ ਹਨ। ਠੀਕ ਕਿਸ ਸਿਧਾਂਤ ਅਨੁਸਾਰ ਇਹ ਸੁਧਾਈ ਕੀਤੀ ਗਈ, ਹਾਲੀ ਤਕ ਨਿਸ਼ਚਿਤ ਨਹੀਂ ਹੋ ਸਕਿਆ, ਪਰ ਯੂਰਪੀਨ ਵਿੱਦਵਾਨਾਂ ਦੀ ਰਾਏ ਹੈ ਕਿ ਸਾਡੇ ਦੇਸ਼ ਦਾ ਪ੍ਰਚਲਤ ਪੰਚਾਂਗ ਯੂਨਾਨੀ ਜਯੋਤਿਸ਼ ਵਿੱਦਯਾ ਦੇ ਪ੍ਰਭਾਵ ਹੇਠ ਕੋਈ ਚੌਥੀ ਸਦੀ ਮਸੀਹ ਵਿੱਚ ਨਿਯਤ ਹੋਇਆ, ਕਿੰਤੂ ਸਾਡੇ ਆਪਣੇ ਦੇਸ਼ ਦੀ ਪਰੰਪਰਾ, ਇਸ ਸਮੇਂ ਨੂੰ ਕਈ ਹਜ਼ਾਰ ਵਰ੍ਹੇ ਪਿੱਛੇ ਲੈ ਜਾਂਦੀ ਹੈ, ਭਾਵੇਂ ਸਾਡੇ ਕੋਲ ਕੋਈ ਅਜਿਹੀ ਠੋਸ ਤੇ ਸਥੂਲ ਸਮੱਗਰੀ ਯਾ ਸ਼ਹਾਦਤ ਨਹੀਂ ਜਿਸ ਨਾਲ ਅਸੀਂ ਆਪਣੇ ਪੱਖ ਨੂੰ ਵਿੱਦਵਾਨਾਂ ਕੋਲੋਂ ਮਨਵਾ ਸਕੀਏ।

ਸਾਡੇ ਦੇਸ਼ ਦੇ ਪੰਚਾਂਗ ਦੀ ਸਥਿਤੀ ਸੂਰਜ-ਵਰਸ਼ ਤੇ ਚੰਦ੍ਰ-ਵਰਸ਼, ਦੋਹਾਂ ਦੇ ਮੇਲ ਤੋਂ ਹੈ, ਜਿਹਾ ਕਿ ਪਿੱਛੇ ਕਿਹਾ ਜਾ ਚੁੱਕਾ ਹੈ। ਧਾਰਮਿਕ ਰੀਤਾਂ ਨੂੰ ਛੱਡ ਕੇ, ਲੌਕਿਕ ਰੀਤਾਂ ਲਈ, ਬੰਗਾਲ, ਉੜੀਸਾ ਤੇ ਮਦਰਾਸ ਪ੍ਰਦੇਸ਼ ਦੇ ਤਾਮਿਲ ਤੇ ਮਲਾਯਲਮ ਭਾਗਾਂ ਵਿੱਚ ਸੂਰਜ-ਵਰਸ਼ ਹੀ ਪ੍ਰਚਲਤ ਹੈ, ਤੇ ਬਾਕੀ ਰਹਿੰਦੇ ਸਾਰੇ ਭਾਰਤ ਵਰਸ਼ ਵਿੱਚ ਚੰਦ੍ਰ-ਵਰਸ਼। ਪਰ ਧਾਰਮਿਕ ਰੀਤਾਂ ਤੇ ਪੁਰਬਾਂ ਲਈ ਸਾਰੇ ਭਾਰਤ-ਵਰਸ਼ ਵਿੱਚ ਚੰਦ੍ਰ-ਵਰਸ਼ ਪ੍ਰਮਾਣੀਕ ਹੈ, ਜਿਹਾ ਕਿ ਵਿਆਹ ਸ਼ਾਦੀ ਦੇ ਸਾਹੇ ਕੱਢਣ ਲਈ, ਯਾਤਰਾ ਉੱਤੇ ਜਾਣ ਦਾ ਮਹੂਰਤ ਕੱਢਣ ਲਈ ਤੇ ਨਾਮ-ਕਰਣ ਤੇ ਭੱਦਨ ਆਦਿ ਸੰਸਕਾਰ ਕਰਾਉਣ ਲਈ। ਇਸ ਲਈ ਜੋ ਪੰਚਾਂਗ ਸੂਰਜ-ਵਰਸ਼ ਨੂੰ ਹੀ ਪ੍ਰਧਾਨ ਮੰਨ ਕੇ ਹੀ ਬਣਾਏ ਜਾਂਦੇ ਹਨ, ਉਹਨਾਂ ਵਿੱਚ ਵੀ ਚੰਦ-ਵਰਸ਼ ਦੀਆਂ ਤਿੱਥਾਂ ਅਵੱਸ਼ ਦਿਖਲਾਈਆਂ ਜਾਂਦੀਆਂ ਹਨ। ਜੋ ਪੰਚਾਂਗ, ਚੰਦ੍ਰ-ਵਰਸ਼ ਨੂੰ ਮੁੱਖ ਰੱਖ ਕੇ ਬਣਾਏ ਜਾਂਦੇ ਹਨ, ਉਹਨਾਂ ਵਿੱਚ ਵੀ ਸੂਰਜ ਦੀ ਚਾਲ

ਤੇ ਉਸਦੀ ਰਾਸ਼ੀਆਂ ਵਿੱਚ ਸਥਿਤੀ ਅਵੱਸ਼ ਦਿਖਾਈ ਜਾਂਦੀ ਹੈ, ਤਾਂ ਜੁ ਕਿਸੇ ਸਮੇਂ ਵੀ ਗ੍ਰੈਹਾਂ ਦੀ ਚਾਲ ਦੀ ਕੁੰਡਲੀ ਨਿਯਤ ਕੀਤੀ ਜਾ ਸਕੇ ਤੇ ਸ਼ੁਭ ਅਸ਼ੁਭ ਮਹੂਰਤ ਪਰਖੇ ਜਾ ਸਕਣ। ਕਿਉਂਜੁ ਭਾਰਤ ਵਰਸ਼ ਦੀ ਪੰਚਾਂਗ ਰੀਤੀ ਵਿੱਚ ਸੂਰਜ-ਵਰਸ਼, ਚੰਦ੍ਰ-ਵਰਸ਼ ਦੀ ਚਾਲ ਨੂੰ ਨਿੱਯਤ ਕਰਦਾ ਹੈ, ਇਸ ਲਈ ਸੂਰਜ-ਵਰਸ਼ ਦੀ ਰੀਤੀ ਨੂੰ ਸਮਝਣ ਨਾਲ ਚੰਦ੍ਰ-ਵਰਸ਼ ਨੂੰ ਸਮਝਣਾ ਸੁਖੈਨ ਹੋ ਜਾਵੇਗਾ।

ਸੂਰਜ-ਵਰਸ਼ ਦੀ ਵਿਥਿਆ ਇਉਂ ਹੈ, ਕਿ ਸੂਰਜ-ਵਰਸ਼ ਉਹ ਸਮਾਂ ਹੈ ਜੋ ਸਾਡੀ ਭੂਗੋਲ ਧਰਤੀ ਨੂੰ ਸੂਰਜ ਦੇ ਇਰਦ ਗਿਰਦ ਇੱਕ ਪ੍ਰਕਰਮਾ ਸੰਪੂਰਨ ਕਰਨ ਵਿੱਚ ਲੱਗਦਾ ਹੈ। ਵਰਸ਼ਾਂਤ੍ਰ ਦਿਨਾਂ ਦੀ ਲੰਬਾਈ ਚੌੜਾਈ ਦਾ ਨਿਰਭਰ ਇਸ ਗੱਲ ਉੱਤੇ ਹੈ ਜੁ ਭੂਗੋਲ ਸੂਰਜ ਦੇ ਇਰਦ ਗਿਰਦ ਅੰਡਕਾਰ ਪਰਕਰਮਾਂ ਵਿੱਚ ਕਿਸ ਨੁਕਤੇ ਉੱਤੇ ਹੈ ਤੇ ਧਰਤੀ ਦੇ ਕਿਹੜੇ ਭਾਗ ਦਾ ਝੁਕਾ ਸੂਰਜ ਵੱਲ ਨੇੜੇ ਹੈ, ਤੇ ਕਿਹੜੇ ਭਾਗ ਦਾ ਸੂਰਜ ਤੋਂ ਪਰੇ। ਗ੍ਰੀਖਮ, ਸ਼ਰਦ ਆਦਿ ਰੁੱਤਾਂ ਤੇ ਲੰਮੇ ਛੋਟੇ ਦਿਨ, ਤਥਾ ਦਿਨ ਰਾਤ, ਸਭ ਭੂਗੋਲ ਦੀ ਸੂਰਜ ਦੇ ਇਰਦ ਗਿਰਦ ਅੰਡਕਾਰ ਪ੍ਰਕਰਮਾਂ ਤੇ ਭੂਗੋਲ ਦੀ ਕੁੱਬੀ ਅਵੱਸਥਾ ਦਾ ਸਿੱਧਾ ਸਿੱਟਾ ਹਨ। ਇਸ ਭੂਗੋਲਿਕ ਪ੍ਰਕਰਮਾਂ ਵਿੱਚ, ਜਿਸ ਖਿਆਲੀ ਮਿੱਥੇ ਹੋਏ ਨਕੁਤੇ ਤੇ ਸਭ ਤੋਂ ਛੋਟਾ ਦਿਨ ਆਉਂਦਾ ਹੈ, ਤੇ ਦਿਨ ਵੱਡੇ ਹੋਣੇ ਆਰੰਭ ਹੁੰਦੇ ਹਨ, ਉਸ ਨੂੰ ਉਤ੍ਰਾਯਣ ਆਖਦੇ ਹਨ ਤੇ ਇਸੇ ਤਰ੍ਹਾਂ ਜਿਸ ਨੁਕਤੇ ਉਤੇ ਸਭ ਤੋਂ ਵੱਡਾ ਦਿਨ ਆਉਂਦਾ ਹੈ, ਤੇ ਦਿਨ ਛੋਟੇ ਹੋਣੇ ਆਰੰਭ ਹੁੰਦੇ ਹਨ, ਉਸ ਨੂੰ ਦਖਸ਼ਨਾਯਨ ਅਖਦੇ ਹਨ। ਕਿਉਂਜੁ ਅਸੀਂ ਧਰਤੀ ਉੱਤੇ ਵੱਸਣ ਵਾਲੇ ਹਾਂ, ਸਾਨੂੰ ਇਉਂ ਪਤੀਤ ਹੁੰਦਾ ਹੈ ਕਿ ਸਾਡੀ ਧਰਤੀ ਸਥਿਰ ਹੈ ਤੇ ਸੂਰਜ ਸਾਡੀ ਧਰਤੀ ਦੇ ਦੁਆਲੇ ਘੁੰਮ ਰਿਹਾ ਹੈ। ਵਾਸਤਵ ਵਿੱਚ ਇਸਦੇ ਉਲਟ ਹੈ। ਸਾਡੀ ਧਰਤੀ ਸੂਰਜ ਦੀ ਪਰਕਰਮਾ ਕਰ ਰਹੀ ਹੈ। ਉਂਜ ਸੂਰਜ ਭੀ ਸਥਿਰ ਤਥਾ ਅੱਟਲ ਨਹੀਂ। ਇਹ ਭੀ ਆਪਣੇ ਆਪ ਦੇ ਦੁਆਲੇ ਲਾਟੂ ਵਾਂਗਰ ਘੁੰਮ ਰਿਹਾ ਹੈ ਤੇ ਫੇਰ ਉਹਨਾਂ ਸਾਰੇ ਸਿਤਾਰਿਆਂ ਤੇ ਗ੍ਰੈਹਾਂ ਦਾ ਮੰਡਲ ਜੋ ਸੂਰਜ ਦੀ ਪਰਕਰਮਾ ਕਰਦੇ ਹਨ, ਉਹ ਸਾਰੇ ਦਾ ਸਾਰਾ ਸੂਰਯਮੰਡਲ, ਕਿਸੇ ਹੋਰ ਅਜੇਹੇ, ਇਸ ਤੋਂ ਭੀ ਮਹਾਨ, ਮੰਡਲ ਦੀ ਪਰਕਰਮਾ ਕਰ ਰਿਹਾ ਹੈ, ਕਿਸੇ ਅੱਟਲ ਨਿਯਮ ਦਾ ਬੱਧਾ। ਤਦ ਹੀ ਗੁਰੂ ਨਾਨਕ ਨੇ ਕਿਹਾ ਹੈ: ***"ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥"*** ਕਰੋੜਾਂ ਕੋਹ, ਜਿਨ੍ਹਾਂ ਦਾ ਕੋਈ ਅੰਤ ਨਹੀਂ, ਇਹ ਗੱਲ ਵੀ ਗੁਰੂ ਨਾਨਕ ਨੇ ਐਵੇਂ ਕਾਵਿ-ਅਲੰਕਾਰ ਵਜੋਂ ਨਹੀਂ ਕਹੀ। ਵਾਸਤਵਕ ਸੱਤ ਇਉਂ ਹੈ। ਅਸੀਂ ਏਸ ਧਰਤੀ ਉੱਤੇ ਫ਼ਾਸਲੇ ਨੂੰ ਮੀਲਾਂ ਕੋਹਾਂ ਤੇ ਯੋਜਨਾਂ ਨਾਲ ਮਿਣਦੇ ਹਾਂ, ਪਰ ਅਕਾਸ਼ ਵਿੱਚ ਗ੍ਰੈਹਾਂ ਤੇ ਤਾਰਿਆਂ ਦੇ ਇੱਕ ਦੂਜੇ ਤੋਂ ਫਾਸਲੇ ਇਤਨੇ ਮਹਾਨ ਹਨ ਕਿ ਗ੍ਰੈਹਾਂ ਦੀ ਸਾਇੰਸ ਦੇ ਵਿੱਦਵਾਨ ਇਨ੍ਹਾਂ ਫਾਸਲਿਆਂ ਨੂੰ ਰਿਸ਼ਮੀ ਵਰਸ਼ ਦੀ ਇਕਾਈ ਨਾਲ ਮਿਣਦੇ ਹਨ। ਰਿਸ਼ਮੀ ਵਰਸ਼ ਕੀ ਹੈ? ਸੂਰਜ ਦੀ ਰਿਸ਼ਮ ਯਾ ਕਿਰਨ, ਅਕਾਸ਼ ਵਿੱਚ ਜਿਤਨੀ ਦੂਰ ਇੱਕ ਵਰਸ਼ ਵਿੱਚ ਪਹੁੰਚ ਸਕੇ ਉਸਨੂੰ ਰਿਸ਼ਮੀ ਵਰਸ਼ ਕਹਿੰਦੇ ਹਨ। ਸੂਰਜ ਦੀ ਰਿਸ਼ਮ, ਇੱਕ ਸੰਕਿਟ ਵਿੱਚ ਜੋ ਇੱਕ ਮਿੰਟ ਦਾ ਸੱਠਵਾਂ ਹਿੱਸਾ ਹੈ, ਇੱਕ ਲੱਖ ਛਿਆਸੀ ਹਜ਼ਾਰ ਮੀਲ ਜਾਂਦੀ ਹੈ। ਇਸ ਹਿਸਾਬ ਨਾਲ, ਗਿਣਤੀ ਮਿਣਤੀ ਕੀਤੀ

ਗਈ ਹੈ ਜੁ ਚੰਦਰਮਾਂ ਉਤੋਂ ਚਾਂਦਨੀ ਦੀ ਰਿਸ਼ਮ ਨੂੰ ਧਰਤੀ ਉੱਤੇ ਪਹੁੰਚਣ ਨੂੰ ਇੱਕ ਸਕਿੰਟ ਨਾਲੋਂ ਕੁਝ ਵੱਧ ਲਗਦਾ ਹੈ ਤੇ ਸੂਰਜ ਦੀ ਰਿਸ਼ਮ ਨੂੰ ਧਰਤੀ ਉਤੇ ਪਹੁੰਚਣ ਲਈ ਕੋਈ ਅੱਠ ਮਿੰਟ। ਨੈਪਚੂਨ ਨਾਮੀ ਗ੍ਰੈਹ ਉੱਤੋਂ ਰੋਸ਼ਨੀ ਦੀ ਕਿਰਨ ਧਰਤੀ ਉੱਤੇ ਕੋਈ ਚੌਂਹ ਘੰਟਿਆਂ ਵਿੱਚ ਪਹੁੰਚਦੀ ਹੈ ਤੇ ਓਮ ਸ਼ਤਾਬਦ (Alpha Centauri) ਨਾਮੀ ਸਿਤਾਰਾ, ਜੋ ਕਿ ਗ੍ਰੈਹਾਂ ਨੂੰ ਛੱਡ ਕੇ, ਸਿਤਾਰਿਆਂ ਵਿੱਚੋਂ, ਧਰਤੀ ਦੇ ਸਭ ਨਾਲੋਂ ਨੇੜੇ ਸਿਤਾਰਾ ਹੈ, ਉਸ ਉੱਤੋਂ ਰੋਸ਼ਨੀ ਦੀ ਰਿਸ਼ਮ ਧਰਤੀ ਉੱਤੇ ਪੁੱਜਦਿਆਂ ਪੁੱਜਦਿਆਂ ਚਾਰ ਸਾਲ, ਸਾਢੇ ਚਾਰ ਮਹੀਨੇ ਦੇ ਲੱਗ ਭਗ ਲੈਂਦੀ ਹੈ। ਧ੍ਰੂ ਸਿਤਾਰਾ, ਜਿਸ ਬਾਬਤ ਕਿ ਸਾਡੇ ਦੇਸ਼ ਵਿੱਚ ਪ੍ਰਾਚੀਨ ਸਮਿਆਂ ਤੋਂ ਵਿਸ਼ਵਾਸ ਹੈ ਕਿ ਇਹ ਸਥਿਰ ਗ੍ਰੈਹ ਹੈ, ਤੇ ਕਦੇ ਆਪਣੇ ਸਥਾਨ ਤੋਂ ਨਹੀਂ ਹਿੱਲਦਾ, ਤੇ ਗੁਰੂ ਗ੍ਰੰਥ ਸਾਹਿਬ ਵਿੱਚ ਧ੍ਰੂ ਸਿਤਾਰੇ ਦੀ ਮਿਥਿਹਾਸਕ ਕਥਾ ਨੂੰ ਬਿਆਨਦੇ ਹੋਏ ਕਿਹਾ ਹੈ ***"ਅਟਲ ਪਦਵੀ ਤਹਿੰ ਪਾਇਓ,"*** ਉਸ ਧ੍ਰੂ ਸਿਤਾਰੇ ਦੀ ਰਿਸ਼ਮ ਨੂੰ ਧਰਤੀ ਤੇ ਪੁੱਜਣ ਤਕ ਚਾਰ ਸੌਂ ਵਰ੍ਹੇ ਤੋਂ ਉੱਪਰ ਲੱਗਦੇ ਹਨ। ਉਂਜ ਅਟੱਲ ਪਦਵੀ ਧ੍ਰੂ ਸਿਤਾਰੇ ਦੀ ਵੀ ਨਹੀਂ। ਭ੍ਰਮਣ ਤੇ ਪ੍ਰਕਰਮਕ ਗਤੀ ਇਸ ਦੀ ਵੀ ਹੈ, ਪਰ ਸਾਡੀ ਧਰਤੀ ਉਤੋਂ, ਭੂਗੋਲ ਭਾਵੇਂ ਆਪਣੀ ਸੂਰਜ ਦੁਵਾਲੇ ਪਰਕਰਮਾ ਦੇ ਕਿਸੇ ਨੁਕਤੇ ਉੱਤੇ ਵੀ ਹੋਵੇ, ਧ੍ਰੂ ਸਿਤਾਰਾ ਸਦਾ ਓਸੇ ਥਾਂ ਹੀ ਦਿਸ ਆਉਂਦਾ ਹੈ। ਇਹੋ ਕਾਰਨ ਮਿਥਿਹਾਸਕ ਕਥਾ ਤੇ ਕਾਵ ਅਲੰਕਾਰਾਂ ਵਿੱਚ ਇਸ ਦੀ ਅਟੱਲ ਪਦਵੀ ਮੰਨਣ ਦਾ ਹੈ।

ਗੱਲ ਕੀ, ਉਤ੍ਰਾਯਣ ਨੁੱਕਤੇ ਉੱਤੇ ਜਿਸ ਵੇਲੇ ਧਰਤੀ ਪੁੱਜਦੀ ਹੈ ਤਾਂ ਕਿਹਾ ਜਾਂਦਾ ਹੈ, ਸੂਰਜ ਉਤ੍ਰਾਯਣ ਵਿੱਚ ਪ੍ਰਵੇਸ਼ ਕਰ ਗਿਆ ਤੇ ਏਸੇ ਪ੍ਰਕਾਰ ਦਖਸ਼ਣਾਯਣ ਬਾਰੇ ਕਿਹਾ ਜਾਂਦਾ ਹੈ। ਪਰ ਵਾਸਤਵ ਵਿੱਚ ਭ੍ਰਮਣ ਗਤਿ ਸੂਰਜ ਦੀ ਨਹੀਂ ਸਗੋਂ ਧਰਤੀ ਦੀ ਹੈ ਪਰ ਸਾਨੂੰ ਧਰਤੀ ਉੱਤੇ ਰਹਿਣ ਵਾਲਿਆਂ ਨੂੰ ਇਉਂ ਭਾਸਦਾ ਹੈ, ਜਿਵੇਂ ਸੂਰਜ ਚੱਲ ਰਿਹਾ ਹੈ ਤੇ ਧਰਤੀ ਸਥਿਰ ਹੈ।

ਸਾਡੇ ਦੇਸ਼ ਦੇ ਪ੍ਰਾਚੀਨ ਵਿਸ਼ਵਾਸਾਂ ਅਨੁਸਾਰ, ਸਰੀਰ ਦੀ ਮ੍ਰਿਤੂ ਪਿੱਛੋਂ ਆਤਮਾਂ ਦਾ ਸੂਰਜ ਲੋਕ ਨੂੰ ਚਲੇ ਜਾਣਾ, ਆਤਮਾਂ ਲਈ ਸ਼ੁਭ ਗਤੀ ਹੈ ਅਤੇ ਉਤ੍ਰਾਯਣ ਵਿੱਚ ਧਰਤੀ ਸੂਰਜ ਕੋਲੋਂ ਨੇੜੇ ਹੁੰਦੀ ਹੈ ਤੇ ਦਖਸ਼ਣਾਯਣ ਵਿੱਚ ਦੂਰ, ਇਸ ਲਈ ਉਤ੍ਰਾਯਣ ਵਿੱਚ ਮਰਨ ਵਾਲੇ ਸਰੀਰ ਦੀ ਆਤਮਾ ਸੂਰਜ-ਲੋਕ ਸੁਖੈਨ ਹੀ ਚਲੀ ਜਾਂਦੀ ਹੈ ਤੇ ਦਖਸ਼ਣਾਯਣ ਵਿੱਚ ਮਰਨ ਵਾਲੇ ਦੀ ਨਹੀਂ। ਮਹਾਂ-ਭਾਰਤ ਵਿੱਚ ਕਥਾ ਹੈ ਕਿ ਜਦ ਭੀਸ਼ਮ ਪਿਤਾਮਾ ਅਤੀ ਘਾਇਲ ਹੋ ਕੇ ਕੁਰੂਕਸ਼ੇਤ੍ਰ ਦੀ ਰਣ-ਭੂਮੀ ਵਿੱਚ ਡਿੱਗ ਪਿਆ ਤਾਂ ਸੂਰਜ ਅਜੇ ਦਖਸ਼ਣਾਯਣ ਵਿੱਚ ਹੀ ਸੀ। ਭੀਸ਼ਮ ਪਿਤਾਮਾ ਕਈ ਦਿਨ, ਘਾਇਲ ਹੋਇਆ ਤੇ ਉਸ ਦਾ ਸਰੀਰ ਤੀਰਾਂ ਨਾਲ ਵਿੰਨ੍ਹਿਆਂ ਹੋਇਆ, ਰਣ ਭੂਮੀ ਉੱਤੇ ਪਿਆ ਰਿਹਾ ਪਰ ਪ੍ਰਾਣ ਨਾ ਤਿਆਗੇ। ਪ੍ਰਾਣ ਓਦੋਂ ਦਿੱਤੇ ਜਦੋਂ ਸੂਰਜ ਉਤ੍ਰਾਯਣ ਵਿੱਚ ਪ੍ਰਵੇਸ਼ ਕਰ ਗਿਆ।

ਸ਼ੁਭ ਆਤਮਾਂ ਦਾ ਸਰੀਰ ਦੀ ਮ੍ਰਿਤੂ ਪ੍ਰਯੰਤ ਸੂਰਜ ਲੋਕ ਵਿੱਚ ਪ੍ਰਵੇਸ਼ ਹੋਣ ਦਾ ਵਿਸ਼ਵਾਸ਼ ਹੀ, ਪਿੱਤ੍ਰਾਂ ਨੂੰ ਪਾਣੀ ਦੇਣ ਦੀ ਰਸਮ ਦਾ ਮੁੱਢ ਹੈ। ਗੁਰੂ ਨਾਨਕ ਦੇ ਹਰਦਵਾਰ ਜਾਣ ਦੀ ਸਾਖੀ ਵਿੱਚ ਆਉਂਦਾ ਹੈ, ਕਿ ਲੋਕ ਸੂਰਜ ਵੱਲ ਨੂੰ ਪਾਣੀ ਸੁੱਟ ਰਹੇ ਸਨ ਤਾਂ ਜੁ ਉਹਨਾਂ ਦੇ ਪਿੱਤ੍ਰਾਂ ਨੂੰ

ਸੂਰਜ ਲੋਕ ਵਿੱਚ ਪਾਣੀ ਪਹੁੰਚ ਜਾਵੇ ਤਾਂ ਗੁਰੂ ਨਾਨਕ ਨੇ ਪੱਛਮ ਵੱਲ ਪਾਣੀ ਸੁੱਟਣਾ ਅਰੰਭ ਦਿੱਤਾ ਕਿਉਂ ਜੁ ਪੱਛਮ ਵੱਲ, ਤਲਵੰਡੀ ਵਿੱਚ ਗੁਰੂ ਨਾਨਕ ਦੇ ਪਿਤਾ ਦੇ ਖੇਤ ਸਨ, ਤੇ ਗੁਰੂ ਨਾਨਕ ਨੇ ਹਰਦਵਾਰ ਉੱਤੇ ਕੱਠੇ ਹੋਏ ਯਾਤ੍ਰੀਆਂ ਨੂੰ ਕਿਹਾ ਕਿ ਜਿਸ ਤਰ੍ਹਾਂ ਯਾਤਰੀ ਸੂਰਜ ਲੋਕ ਵਿੱਚ ਆਪਣੇ ਪਿੱਤ੍ਰਾਂ ਨੂੰ ਪਾਣੀ ਪਹੁੰਚਾ ਰਹੇ ਹਨ, ਓਸੇ ਤਰ੍ਹਾਂ ਉਹ ਆਪਣੇ ਖੇਤਾਂ ਨੂੰ ਪੱਛਮ ਵਿੱਚ ਪਾਣੀ ਪਹੁੰਚਾਣਾ ਚਾਹੁੰਦੇ ਹਨ।

ਇਹ ਦਖਸ਼ਣਾਯਣ ਅਤੇ ਉਤ੍ਰਾਯਣ ਦੇ ਨੁਕਤੇ ਵੀ ਸਥਿਰ ਨਹੀਂ, ਤੇ ਹਜ਼ਾਰਾਂ ਵਰ੍ਹਿਆਂ ਦੇ ਬੀਤਣ ਦੇ ਸਮੇਂ ਵਿੱਚ ਪਛਾਂਹ ਨੂੰ ਸਰਕਦੇ ਰਹਿੰਦੇ ਹਨ। ਅਕਾਸ਼ ਨੂੰ, ਜਯੋਤਿਸ਼ ਅਰਥਾਤ ਗ੍ਰੈਹਾਂ ਤੇ ਸਤਾਰਿਆਂ ਦੀ ਵਿੱਦਿਆਂ ਦੇ ਪੰਡਤਾਂ ਨੇ ਬਾਰਾਂ ਘਰਾਂ ਵਿੱਚ ਖਿਆਲੀ ਤੌਰ ਤੇ ਵੰਡਿਆਂ ਹੋਇਆ ਹੈ। ਇਹਨਾਂ ਘਰਾਂ ਨੂੰ ਰਾਸ਼ੀਆਂ ਕਹਿੰਦੇ ਹਨ। ਇਹਨਾਂ ਰਾਸ਼ੀਆਂ ਦੇ ਨਾਮ, ਉਹਨਾਂ ਘਰਾਂ ਵਿੱਚ, ਅਕਾਸ਼ ਵਿੱਚ ਜੋ ਸਤਾਰਿਆਂ ਦੇ ਸਮੂਹ ਹਨ, ਉਨ੍ਹਾਂ ਸਮੂੰਹਾਂ ਨੂੰ ਮਨੋਕਲਪਤ ਸ਼ਕਲਾਂ ਤੇ ਆਕਾਰ ਦੇ ਕੇ, ਇਹਨਾਂ ਆਕਾਰਾਂ ਦੇ ਨਾਮ ਤੋਂ ਰੱਖੇ ਹੋਏ ਹਨ। ਜਿਵੇਂ, ਮੇਖ, ਮੀਨ, ਸਿੰਘ, ਤੁਲਾ ਆਦਿ। ਮੰਨ ਲਿਆ ਗਿਆ ਹੈ ਕਿ ਅਕਾਸ਼ ਵਿੱਚ ਪਹਿਲਾ ਘਰੋ ਜੋ ਨਿਯੱਤ ਕੀਤਾ ਗਿਆ ਹੈ, ਉਸ ਵਿੱਚ ਸਿਤਾਰਿਆਂ ਦੇ ਸਮੂਹ ਦਾ ਰੂਪ ਤੇ ਆਕਾਰ ਮੇਂਢੇ ਯਾ ਮੇਖ ਵਾਂਗਰ ਹੈ। ਇਸ ਲਈ ਇਸ ਨੂੰ ਮੇਖ ਰਾਸ਼ੀ ਕਹਿੰਦੇ ਹਨ। ਏਸੇ ਪ੍ਰਕਾਰ ਇੱਕ ਹੋਰ ਘਰ ਵਿੱਚ ਸਿਤਾਰਿਆਂ ਦੇ ਸਮੂਹ ਦਾ ਰੂਪ ਆਕਾਰ ਮਛੀ ਯਾ ਮੀਨ ਵਾਂਗਰ ਮਿੱਥ ਲਿਆ ਗਿਆ ਹੈ। ਏਹੋ ਹਾਲ ਬਾਕੀ ਰਾਸ਼ੀਆਂ ਦੇ ਨਾਵਾਂ ਦਾ ਹੈ। ਹੁਣ ਸਾਡੇ ਦੇਸ਼ ਦੇ ਜਯੋਤਿਸ਼ ਦੇ ਵਿੱਦਵਾਨਾਂ ਨੇ ਪਹਿਲੀ ਰਾਸ਼ੀ ਮੇਖ ਯਾ ਮੇਸ਼ ਦੀ ਮਿੱਥੀ ਹੈ, ਤੇ ਉਤ੍ਰਾਯਣ ਦਾ ਆਰੰਭ ਉਸੇ ਨੁਕਤੇ ਤੋਂ ਗਿਣਿਆ ਹੈ, ਜਦੋਂ ਸੂਰਜ, ਉਹਨਾਂ ਸਿਤਾਰਿਆਂ ਦੇ ਸਮੂਹ ਜਾਂ ਝੁਰਮੁਟ ਦੀ ਪਹਿਲੀ ਹੱਦ ਉੱਤੇ ਪੁਜਦਾ ਹੈ ਜਿਸ ਨੂੰ ਮੇਸ਼ ਰਾਸ਼ੀ ਕਹਿੰਦੇ ਹਨ। ਪਿੱਛੇ ਦੱਸਿਆ ਜਾ ਚੁੱਕਾ ਹੈ ਜੁ ਹਜ਼ਾਰਾਂ ਵਰ੍ਹੇ ਪਾ ਕੇ ਉਤ੍ਰਾਯਣ ਤੇ ਦਖਸ਼ਣਾਯਣ ਵਿੱਚ ਸੂਰਜ ਦੇ ਪ੍ਰਵੇਸ਼ ਦਾ ਸਮਾਂ ਸੁਕੜਦਾ ਜਾਂ ਪਿੱਛੇ ਹਟਦਾ ਰਹਿੰਦਾ ਹੈ ਤੇ ਹੁਣ ਸਮਾਂ ਪਾ ਕੇ ਸੂਰਜ ਦੇ ਉਤ੍ਰਾਯਣ ਵਿੱਚ ਪ੍ਰਵੇਸ਼ ਤੇ ਮੇਸ਼ ਰਾਸ਼ੀ ਵਿੱਚ ਪ੍ਰਵੇਸ਼ ਦੇ ਸਮਿਆਂ ਵਿੱਚ ਥੋੜ੍ਹਾ ਜਿਹਾ ਅੰਤਰ ਪੈ ਗਿਆ ਹੈ। ਪੱਛਮੀ ਦੇਸ਼ਾਂ ਦੇ ਜਯੋਤਿਸ਼ ਦੇ ਵਿੱਦਿਵਾਨਾਂ ਨੇ ਤਾਂ ਇਸ ਅੰਤਰ ਦੀ ਗਿਣਤੀ ਕਰਕੇ, ਇਸ ਨੂੰ ਸੋਧ ਲਿਆ ਹੈ, ਤੇ ਇਓਂ ਸੂਰਜ-ਵਰਸ਼ ਦੇ ਮੁੱਢ ਤੇ ਅੰਤ ਦੀ ਨੀਂਹ ਠੀਕ ਬੰਨ੍ਹ ਲਈ ਹੈ। ਪਰ ਸਾਡੇ ਦੇਸ਼ ਦੇ ਪੰਚਾਂਗਾਂ ਵਿੱਚ ਇਸ ਅੰਤਰ ਦੀ ਸੁਧਾਈ ਨਹੀਂ ਕੀਤੀ ਗਈ, ਅਤੇ ਜੋ ਜਯੋਤਸ਼ੀ ਸਾਡੇ ਦੇਸ਼ ਵਿੱਚ ਗ੍ਰੈਹਾਂ ਦੀ ਚਾਲ ਤੋਂ ਮਨੁੱਖਾਂ ਦੇ ਭੂਤ ਭਵਿੱਸ਼ ਜੀਵਣ ਦਾ ਨਿਰਣਾ ਕਰਦੇ ਹਨ, ਉਹਨਾਂ ਦਾ ਦੱਸਿਆ ਹੋਇਆ ਭਵਿੱਸ਼ ਜਦੋਂ ਸਮੇਂ ਸਿਰ ਪੂਰਾ ਨਹੀਂ ਉਤਰਦਾ ਤਾਂ ਉਹ ਇਸ ਅੰਤਰ ਨੂੰ ਹੀ ਆਪਣੇ ਅਨੁਮਾਨੇ ਹੋਏ ਫਲਾਧੇਸ਼ ਦੀ ਅਪੂਰਤੀ ਦਾ ਕਾਰਣ ਮੰਨਦੇ ਹਨ। ਇਹ ਸੋਧ ਸਾਡੇ ਦੇਸ਼ ਦੇ ਪੰਚਾਂਗਾਂ ਵਿੱਚ ਕੋਈ ਡੇਢ ਹਜ਼ਾਰ ਵਰ੍ਹੇ ਤੋਂ ਨਹੀਂ ਹੋ ਸਕੀ। ਵੱਖੋ ਵੱਖ ਸਿਧਾਂਤਾਂ ਅਨੁਸਾਰ, ਸੰਨ ਈਸਵੀਂ 499, 522 ਜਾਂ 527 ਤੋਂ ਪਿਛੋਂ ਇਹ ਅੰਤਰ ਬਿਨਾਂ ਸੋਧੇ ਹੀ ਸਾਡੇ ਪੰਚਾਂਗਾਂ ਵਿੱਚ ਚਲਿਆ ਆਉਂਦਾ ਹੈ। ਇਹਨਾਂ ਸਾਲਾਂ ਵਿੱਚੋਂ, ਵੱਖੋ ਵੱਖਰੇ ਸਿਧਾਂਤਾਂ ਦੇ ਮੱਤ ਅਨੁਸਾਰ ਕਿਸੇ ਇੱਕ

ਸਾਲ ਵਿੱਚ, ਸੂਰਜ ਦਾ ਪ੍ਰਵੇਸ਼ ਮੇਸ਼ ਰਾਸ਼ੀ ਵਿੱਚ ਤੇ ਉਤ੍ਰਾਯਣ ਵਿੱਚ ਇਕੱਠਾ ਇੱਕੋ ਸਮੇਂ ਹੋਇਆ ਸੀ ਤੇ ਸੂਰਜ-ਵਰਸ਼ ਦਾ ਆਰੰਭ ਉਸ ਸਮੇਂ ਤੋਂ ਮਿਥਨਾ ਚਾਹੀਏ। ਪਰੰਤੂ ਉਪਰ ਲਿਖੇ ਅੰਤਰ ਦੇ ਕਾਰਣ ਸਾਡਾ ਪੰਚਾਂਗੀ ਸੂਰਜ ਵਰਸ਼ ਤੇ ਵਾਸਤਵਕ ਉਤ੍ਰਾਯਣ ਸੂਰਜ ਵਰਸ਼ ਇਕੋ ਸਮੇਂ ਆਰੰਭ ਨਹੀਂ ਹੁੰਦੇ। ਸਾਡੇ ਪ੍ਰਚਲਤ ਪੰਚਾਂਗਾਂ ਦਾ ਸੂਰਜ-ਵਰਸ਼ ਉਹ ਨਹੀਂ ਜੋ ਸੂਰਜ ਦੇ ਉਤ੍ਰਾਯਣ ਵਿੱਚ ਪ੍ਰਵੇਸ਼ ਕਰਨ ਸਮੇਂ ਆਰੰਭ ਹੁੰਦਾ ਹੈ, ਤੇ ਦਖਸ਼ਣਾਯਣ ਵਿੱਚੋਂ ਨਿਕਲਣ ਸਮੇਂ ਸਮਾਪਤ ਹੁੰਦਾ ਹੈ, ਸਗੋਂ ਸਾਡੇ ਪੰਚਾਂਗੀ ਸੂਰਜ-ਵਰਸ਼ ਦਾ ਆਰੰਭ ਉਦੋਂ ਹੁੰਦਾ ਹੈ, ਜਦੋਂ ਸੂਰਜ ਮੇਸ਼-ਰਾਸ਼ੀ ਵਿੱਚ ਪ੍ਰਵੇਸ਼ ਕਰਦਾ ਹੈ, ਜਿਸ ਨੂੰ ਕਿ ਮੇਸ਼-ਸੰਕ੍ਰਾਤੀ ਕਹਿੰਦੇ ਹਨ, ਤੇ ਸਾਡਾ ਪੰਚਾਗੀ ਸੂਰਜ-ਵਰਸ਼ ਮੇਸ਼-ਸੰਕ੍ਰਾਤੀ ਤੋਂ ਲੈ ਕੇ, ਜਦ ਭੂਗੋਲ ਸੂਰਜ ਦੀ ਸੰਪੂਰਨ ਪ੍ਰਕਰਮਾਂ ਕਰ ਚੁੱਕਦੀ ਹੈ ਸਮਾਪਤ ਹੋ ਜਾਂਦਾ ਹੈ। ਸੋ ਸਾਡੇ ਪੰਚਾਂਗਾਂ ਦਾ ਸੂਰਜ-ਵਰਸ਼ ਹੁਣ ਅਸਲੀ ਸੂਰਜ-ਵਰਸ਼ ਨਹੀਂ ਰਿਹਾ, ਸਗੋਂ ਕੇਵਲ ਪ੍ਰਕਰਮਕ ਸੂਰਜ-ਵਰਸ਼ (Sidereal Solar Year) ਹੀ ਬਣ ਗਿਆ ਹੈ।

ਇਹ ਪ੍ਰਕਰਮਕ ਸੂਰਜ-ਵਰਸ਼ ਨੂੰ ਕਿਵੇਂ ਮਾਪਿਆ ਗਿਆ? ਸਭ ਤੋਂ ਪਹਿਲਾਂ ਜਯੋਤਿਸ਼ ਵਿੱਦਿਆ ਦੇ ਪੰਡਤਾਂ ਨੇ ਇਹ ਨਿੱਯਤ ਕੀਤਾ ਕਿ ਮਹਾਂ ਕਲਪ ਕੀ ਹੈ? ਮਹਾਂ ਕਲਪ ਉਹ ਸਮਾਂ ਹੈ, ਜਿਸ ਵਿੱਚ ਸਰਵ-ਗ੍ਰੈਹ-ਸੂਰਜ, ਚੰਦ੍ਰਮਾਂ, ਮੰਗਲ, ਬੁਧ, ਬ੍ਰਹਮਪਤੀ ਸ਼ੁੱਕਰ, ਸ਼ਨੀ, ਸਾਰੇ ਆਪਣਾ ਆਪਣਾ ਪਰਕਰਮਕ ਭ੍ਰਮਣ ਸੰਪੂਰਣ ਕਰਕੇ, ਮੁੜ ਉਸੇ ਦਸ਼ਾ ਵਿੱਚ ਪੁੱਜਦੇ ਹਨ, ਜਿਥੋਂ ਕਿ ਇਹ ਪਰਕਰਮਕ ਭ੍ਰਮਣ ਆਰੰਭ ਹੋਇਆ ਮਿਥਿਆ ਗਿਆ ਸੀ। ਸਾਡੇ ਦੇਸ਼ ਦੇ ਵਿੱਦਵਾਨਾਂ ਨੇ ਇਸ ਮਹਾਂ ਕਲਪ ਨੂੰ ਤ੍ਰਤਾਲੀ ਲੱਖ, ਵੀਹ ਹਜ਼ਾਰ ਪਰਕਰਮਕ ਸੂਰਜ-ਵਰਸ਼ਾਂ ਦਾ ਮਿਥਿਆ ਹੈ। ਏਹੋ ਚਹੁੰ ਯੁੱਗਾਂ, ਕ੍ਰਿਤਾ, ਤ੍ਰੇਤਾ, ਦਵਾਪਰ ਤੇ ਕਲੀ-ਯੁਗ, ਸਾਰਿਆਂ ਦਾ ਮਿਲਾ ਕੇ ਸਮਾਂ ਹੈ। ਇਹਨਾ ਚਹੁੰਆਂ ਯੁੱਗਾਂ ਦਾ ਇੱਕ ਚੱਕਰ ਹੀ ਮਹਾਂ ਕਲਪ ਹੈ। ਪਰੰਤੂ ਕਈ ਜਯੋਤਿਸ਼ ਦੇ ਸਿਧਾਂਤ ਇੱਕ ਵਾਰੀ ਚਹੁੰ ਯੁੱਗਾਂ ਦੇ ਵਾਰੋ ਵਾਰੀ ਬੀਤ ਜਾਣ ਨੂੰ ਇੱਕ ਕਲਪ ਮੰਨਦੇ ਹਨ ਤੇ ਅਜਿਹੇ ਇੱਕ ਹਜ਼ਾਰ ਤਥਾ ਇੱਕ ਹਜ਼ਾਰ ਅੱਠ ਕਲਪਾਂ ਨੂੰ ਇੱਕ ਮਹਾਂ ਕਲਪ। ਮੁੱਦੇ ਦੀ ਗੱਲ ਤਾਂ ਇਹ ਹੈ ਜੁ ਇੱਕ ਦਿੱਤੇ ਹੋਏ ਸਮੇਂ ਉੱਤੇ, ਜਿਵੇਂ 1 ਵੈਸਾਖ, ਸੰਮਤ 1900 ਸਵੇਰੇ 9 ਵੱਜ ਕੇ 10 ਮਿੰਟ ਉਤੇ, ਅਕਾਸ਼ ਵਿੱਚ ਗ੍ਰੈਹਿ ਤੇ ਸਾਡੀ ਭੂਗੋਲ, ਜਿਸ ਨਿਸਬਤ ਤੇ ਸੰਬੰਧ ਵਿੱਚ ਇੱਕ ਦੂਜੇ ਨਾਲ ਸਨ, ਇਹ ਗ੍ਰੈਹ ਮੁੜ ਚੱਕਰ ਤੇ ਪ੍ਰਕਰਮਾਂ ਕੱਢ ਕੇ ਕਦੋਂ ਫੇਰ ਉਸੇ ਨਿਸਬਤ ਤੇ ਸੰਬੰਧ ਵਿੱਚ ਆਕਾਸ਼ ਵਿੱਚ ਆ ਜਾਣਗੇ। ਇਹੋ ਸਮਾਂ ਮਹਾਂ ਕਲਪ ਦਾ ਹੋਵੇਗਾ, ਤੇ ਜਯੋਤਿਸ਼ ਦੀਆਂ ਸਭ ਗਿਣੰਤੀਆਂ, ਦਿਨ ਮਾਨ ਵਰਸ਼ ਦੇ ਸਮੇਂ ਦਾ ਨੀਯਤ ਕਰਨਾ, ਏਥੋਂ ਤਕ ਕਿ ਸੰਸਾਰ ਦੀ ਉਤਪਤੀ, ਪ੍ਰਲੈ ਬਾਰੇ ਸਿਧਾਂਤਾਂ ਦਾ ਨਿਰਭਰ, ਇਸ ਮਹਾਂ ਕਲਪ ਸਮੇ ਦੇ ਨਿਯਤ ਕਰਨ ਉੱਤੇ ਹੀ ਹੈ।ਇਸੇ ਕਾਰਨ ਇਹ ਚਹੁੰ ਯੁਗਾਂ ਤੇ ਇੱਕ ਹਜ਼ਾਰ ਤੇ ਇੱਕ ਹਜ਼ਾਰ ਅੱਠ ਦੀ ਗਿਣਤੀ ਸਾਡੇ ਨਿਤਾਪ੍ਰਤ ਜੀਵਨ ਦਾ ਇੱਕ ਅਮਿਟਵਾਂ ਅੰਗ ਬਣ ਗਈ ਹੈ। ਜਦੋਂ ਸਾਡੇ ਬਜ਼ੁਰਗ, ਅਜ ਤੋਂ ਛੇ ਯਾ ਸੱਤ ਹਜ਼ਾਰ ਸਾਲ ਪਹਿਲਾਂ, ਹੜੱਪਾ ਤੇ ਮਹਿੰਜੋਦਾਰੋ ਦੇ ਸ਼ਹਿਰਾਂ ਦੇ ਗਰਾਮਾਂ ਵਿੱਚ ਚੌਪਟ ਯਾਂ ਏਹੋ ਜੇਹੀਆਂ ਹੋਰ ਜੂਏ ਦੀਆਂ ਖੇਡ੍ਹਾਂ ਖੇਲਦੇ ਸਨ, ਤਾਂ ਉਸ ਵਿੱਚ ਚਾਰ ਠੀਪੇ ਯਾਂ ਗੀਟੀਆਂ

ਨਾਲ ਖੇਡ੍ਹਦੇ ਸਨ। ਇਹ 'ਕ੍ਰਿਤਾ', ਜਿਸ ਦੇ ਵੇਦਕ ਸੰਸਕ੍ਰਿਤ ਵਿੱਚ ਅਰਥ ਹਨ, ਚਾਰ 'ਤ੍ਰੇਤਾ', ਜਿਸਦੇ ਅਰਥ ਹਨ ਤਿੰਨ, 'ਦਵਾਪਰ' ਜਿਸ ਦੇ ਅਰਥ ਹਨ, 'ਦੋ' ਤੇ 'ਕੱਲੀ' ਜਿਸ ਦੇ ਅਰਥ ਹਨ, 'ਇੱਕ', ਜਿਵੇਂ 'ਕੱਲੀ' 'ਇੱਕ' ਹੀ ਦੇ ਅਰਥਾਂ ਵਿੱਚ ਅਜੇ ਵੀ ਪੰਜਾਬੀ ਵਿੱਚ ਪ੍ਰਚਲਤ ਹੈ, ਇਸ ਅਸਲ ਵਿੱਚ ਚੌਪਟ ਖੇਡ੍ਹਣ ਵਾਲੀਆਂ ਚਾਰ ਗੀਟੀਆਂ ਦੇ ਨਾਮ ਹਨ ਜੋ ਚਹੁੰ ਯੁੱਗਾਂ ਯਾਂ ਮਹਾਂ ਕਲਪ ਦੇ ਸੰਕੇਤਕ ਹਨ। ਚੌਪਟ, ਜਿਸ ਉੱਤੇ ਚਾਰਮੁਖੀ ਘਰ ਬਣੇ ਹੋਏ ਹੁੰਦੇ ਹਨ, ਚਹੁੰ ਗੀਟੀਆਂ ਨਾਲ ਹੀ ਖੇਲ੍ਹੀ ਜਾਂਦੀ ਰਹੀ ਹੈ, ਤੇ ਮੁਹਿੰਦੋਦਾਰੋ ਦੀ ਖੁਦਾਈ ਵਿੱਚੋਂ ਲੱਭੀਆਂ ਵਸਤਾਂ ਵਿੱਚੋਂ ਇਹ ਜੂਆ ਖੇਡਣ ਵਾਲੀਆਂ ਚਾਰ ਗੀਟੀਆਂ ਬਹੁਤ ਲੱਭੀਆਂ ਹਨ। ਮੁਹਿੰਜੋਦਾਰੋ ਦੇ ਨਾਗ ਕੁਲ ਦੇ ਲੋਕਾਂ ਨੂੰ ਪ੍ਰਾਜੈ ਕਰਨ ਵਾਲੇ ਆਰਯ ਲੋਕ ਵੀ ਜੂਏ ਦੇ ਪੁੱਜ ਕੇ ਸ਼ੌਕੀਨ ਰਹੇ ਹਨ ਤੇ ਉਹ ਵੀ ਚਹੁੰ ਠੀਪਿਆਂ ਨਾਲ ਹੀ ਜੂਏ ਦੀਆਂ ਖੇਡਾਂ ਖੇਡਦੇ ਸਨ। ਹੋ ਸਕਦਾ ਹੈ, ਇਹ ਚਹੁੰ ਯੁੱਗਾਂ ਤੇ ਚਹੁੰ ਠੀਪਿਆਂ ਦਾ ਖਿਆਲ ਪਹਿਲੋਂ ਪਹਿਲ ਅਕਾਸ਼ ਦੀਆਂ ਚਹੁੰ ਦਿਸ਼ਾਂ ਤੋਂ ਆਇਆ ਹੋਵੇ। ਰਿਗ ਵੇਦ ਦੇ ਦਸਵੇਂ ਮੰਡਲ ਤੇ 34ਵੀਂ ਰਿਕਤ ਵਿੱਚ ਇੱਕ ਜਵਾਰੀਏ ਦਾ ਵਿਰਲਾਪ ਬੜੀ ਭਲੀ ਭਾਂਤ ਦਰਸਾਇਆ ਗਿਆ ਹੈ। ਜਾਪਦਾ ਹੈ ਇਹ ਜੁਆਰੀਆ ਜੂਏ ਵਿੱਚ ਸਭ ਕੁਝ ਹਾਰ ਕੇ ਆਪਣੀ ਵਹੁਟੀ ਵੀ ਹਾਰ ਬੈਠਾ ਹੈ। ਮਹਾਂਭਾਰਤ ਨੂੰ ਪੜ੍ਹਨ ਸੁਣਨ ਵਾਲੇ ਜਾਣਦੇ ਹਨ ਜੁ ਇਸ ਮਹਾਨ ਕਾਵ ਦੀ ਸਾਰੀ ਦੁਰਘਟਨਾ ਦਾ ਮੁੱਢ ਵੀ ਉਸ ਜੂਏ ਦੀ ਖੇਡ ਤੋਂ ਬੱਝਦਾ ਹੈ, ਜਿਸ ਵਿੱਚ ਕਿ ਪਾਂਡਵ ਆਪਣੀ ਸਾਂਝੀ ਵਹੁੱਟੀ ਦਰੋਪਦੀ ਨੂੰ ਹਾਰ ਦਿੰਦੇ ਹਨ। ਉਪਰੋਕਤ ਵੇਦ-ਰਿਕਤ ਦਾ ਅਨੁਵਾਦ ਇਓਂ ਹੈ:

'ਉਹ ਮੇਰੀ ਪ੍ਰਿਯ ਪਤਨੀ, ਨਾ ਮੈਨੂੰ ਤੰਗ ਕਰਦੀ ਸੀ ਤੇ ਨਾ ਮੇਰੇ ਨਾਲ ਗੁੱਸੇ ਹੁੰਦੀ ਸੀ।.......'

ਸੁਣੋ ਲੋਕੋ, ਜੂਆ ਚੌਪਟ ਕਦੇ ਨਾ ਖੇਡ੍ਹੋ। ਆਪਣੀ ਭੋਇੰ ਦੀ ਵਾਹੀ ਕਰੋ ਤੇ ਜੋ ਅੰਨ ਇਸ ਵਿੱਚੋਂ ਉਪਜਦਾ ਹੈ, ਉਸੇ ਉੱਤੇ ਸੰਤੁਸ਼ਟ ਰਹੋ। ਹੇ ਜੁਆਰੀਏ! ਵਿੱਚਾਰ ਕਰ ਜੋ ਤੇਰੇ ਮਾਲ ਡੰਗਰ ਹਨ, ਤੇ ਤੇਰੀ ਆਪਣੀ ਇਸਤ੍ਰੀ ਹੈ।

ਚਹੁੰ ਦੀ ਗਿਣਤੀ ਵਾਂਗ-ਚਾਰ ਯੁੱਗ, ਚਾਰ ਵੇਦ, ਸਿੱਖਾਂ ਦੇ ਚਾਰ ਤਖ਼ਤ, ਚੌਪਟ, ਜੂਏ ਦੇ ਚਾਰ ਠੀਪੇ ਆਦਿ ਇੱਕ ਹਜ਼ਾਰ ਅਤੇ ਇੱਕ ਹਜ਼ਾਰ ਅੱਠ ਦੀ ਗਿਣਤੀ ਵੀ ਸਾਡੀ ਸੱਭਯਤਾ ਦਾ ਜੀਵਨ-ਅੰਗ ਬਣ ਚੁੱਕੀ ਹੈ। ਮਹਾਨ ਦੇਵਤੇ ਵਿਸ਼ਨੂੰ ਦੇ ਇੱਕ ਹਜ਼ਾਰ ਨਾਮ, ਸਹੰਸ੍ਰ ਨਾਮਾਂ ਦਾ ਨਿੱਤਾ ਪ੍ਰਤ ਪਾਠ ਬੜਾ ਕਲਿਆਣਕਾਰੀ ਸਮਝਿਆ ਜਾਂਦਾ ਹੈ। ਸ੍ਰੀ ਸ੍ਰੀ 108 ਤਾਂ ਕਈ ਮਹੰਤਾਂ ਤੇ ਮਹਾਰਾਜਿਆਂ ਦੇ ਨਾਮ ਅੱਗੇ ਲਿਖਿਆ ਦੇਖਿਆ ਜਾਂਦਾ ਹੈ। ਕਈ ਮਹੰਤ ਤੇ ਮਹਾਰਾਜੇ, ਆਪਣੇ ਨਿੱਮਰ ਸੁਭਾਵ ਨੂੰ ਮੁੱਖ ਰੱਖਕੇ ਆਪਣੇ ਨਾਮ ਅਗੇ, ਕੇਵਲ ਸ੍ਰੀ 108 ਹੀ ਲਿਖਦੇ ਹਨ ਤੇ 1008 ਲਿਖਣ ਉੱਤੇ ਜ਼ੋਰ ਨਹੀਂ ਦਿੰਦੇ। ਭਾਵ, ਸ੍ਰੀ ਸ੍ਰੀ 1008, ਦਾ ਇਹ ਹੈ ਕਿ ਜਿਤਨਾ ਚਿਰ ਇੱਕ ਮਹਾਂ ਕਲਪ ਅਰੰਭ ਹੋ ਕੇ ਮੁੱਕ ਨਹੀਂ ਜਾਂਦਾ, ਉਹ ਸਾਰਾ ਕਾਲ ਸ੍ਰੀ ਕਹੀਏ, ਵਿਸ਼ਨੂੰ ਦੇਵ ਦੀ ਸ਼ਕਤੀ, ਲਕਸ਼ਮੀ, ਉਸ ਮਹੰਤ ਯਾ ਮਹਾਰਾਜੇ ਨਾਲ ਯੁਕਤ ਹੈ।

ਪਹਿਲਾਂ ਇਸ ਮਹਾਂ ਕਾਲ ਦਾ ਸਮਾਂ ਨਿੱਯਤ ਕਰਕੇ ਫੇਰ, ਇੱਕ ਪ੍ਰਕਰਮਕ ਸੂਰਜ-ਵਰਸ਼ ਦਾ ਸਮਾਂ ਨਿੱਯਤ ਕੀਤਾ ਗਿਆ ਹੈ। ਜਦੋਂ ਇਸ ਮਹਾਂ ਕਲਪ ਦਾ ਸਮਾਂ ਨਿੱਯਤ ਹੋ ਗਿਆ ਤਾਂ ਫੇਰ ਇਹ ਨਿੱਯਤ ਕੀਤਾ ਗਿਆ ਕਿ ਇਸ ਮਹਾਂ ਕਲਪ ਵਿੱਚ ਨਿਕਸ਼ੱਤ੍ਰਾਂ ਨੇ ਕਿਤਨੀਆਂ ਪਰਕਰਮਾਂ ਕੀਤੀਆਂ। ਨਿਕਸ਼ੱਤ੍ਰ, ਕੁਝ ਖ਼ਾਸ ਖ਼ਾਸ ਸਿਤਾਰਿਆਂ ਦੇ ਸਮੁਦਾਇ ਨੂੰ ਕਹਿੰਦੇ ਹਨ। ਇਹ ਨਿਕਸ਼ੱਤ੍ਰਾਂ ਦੀਆਂ ਪਰਕਰਮਾਂ ਅਸਲ ਵਿੱਚ ਧਰਤੀ ਦਾ, ਇੱਕ ਮਹਾਂ ਕਲਪ ਵਿੱਚ, ਆਪਣੇ ਆਲੇ ਦੁਆਲੇ ਲਾਟੂ ਵਾਂਗ ਘੁੰਮਣ ਦੀ ਗਿਣਤੀ ਹੀ ਹੈ। ਇੱਕ ਨਿਕਸ਼ਤ੍ਰਕ ਪਰਕਰਮਾਂ, ਇੱਕ ਪਰਕਰਮਕ ਦਿਨ ਮਾਨ (Sidereal day) ਹੈ, ਜੋ ਕਿ ਅੱਟਾ ਸੱਟਾ 24 ਘੰਟੇ ਦਾ ਹੈ। ਇਹਨਾਂ ਪ੍ਰਕਰਮਕ ਦਿਨ-ਮਾਨਾਂ ਦੀ ਗਿਣਤੀ ਵਿੱਚੋਂ ਜੋ ਮਹਾਂ ਕਲਪ ਦੇ ਵਰਸ਼ਾਂ ਦੀ ਗਿਣਤੀ ਨੂੰ ਕੱਢ ਦੇਹੀਏ, ਤਾਂ ਜੋ ਬਾਕੀ ਬਚਦਾ ਹੈ ਉਸ ਮਹਾਂ ਕਲਪ ਦੇ ਦਿਨਾਂ ਦੀ ਗਿਣਤੀ ਹੈ। ਹੁਣ ਮਹਾਂ ਕਲਪ ਦੇ ਇਹਨਾਂ ਦਿਨਾਂ ਦੀ ਗਿਣਤੀ ਨੂੰ ਮਹਾਂ ਕਲਪ ਦੇ ਸਾਲਾਂ ਨਾਲ ਵੰਡ ਦਿੱਤਾ ਗਿਆ, ਅਤੇ ਜੋ ਸਿੱਟਾ ਨਿਕਲਿਆ, ਉਹ ਹੀ ਇੱਕ ਪਰਕਰਮਕ ਸੂਰਜ-ਵਰਸ਼ ਦਾ ਕਾਲ ਹੈ। ਇਸ ਵਰਸ਼ ਕਾਲ ਦੀ ਸੁਧਾਈ ਕਈ ਵਿੱਚਾਰਾਂ ਨੂੰ ਮੁੱਖ ਰਖਕੇ, ਜਿਹਾ ਕਿ ਤਜ਼ਰਬਾ, ਅਨੁਮਾਨ ਤਥਾ ਇੱਧਰੋਂ ਉੱਧਰੋਂ ਹੱਥ ਆਈ ਵਿਗਿਆਨਕ ਵਿੱਦਿਆ, ਸਮੇਂ ਸਮੇਂ ਸਿਰ ਹੁੰਦੀ ਰਹੀ, ਤੇ ਮਹਾਂ ਕਲਪ ਦੇ ਪਰਕਰਮਕ ਦਿਨ ਇਸ ਸੁਧਾਈ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਘਟਾਏ ਵਧਾਏ ਜਾਂਦੇ ਰਹੇ।

ਇਸ ਵਿਧੀ ਨਾਲ ਨਿੱਯਤ ਕੀਤੇ ਹੋਏ, ਪਰਕਰਮਕ ਸੂਰਜ-ਵਰਸ਼ ਦੇ ਤਿੰਨ ਕਾਲ, ਸਾਡੇ ਦੇਸ਼ ਦੇ ਭਿੰਨ ਭਿੰਨ ਜਯੋਤਸ਼-ਸਿਧਾਂਤਾਂ ਦੇ ਪੰਡਤਾਂ ਨੇ, ਪਰਮਾਣੀਕ ਮੰਨੇ ਹਨ।

1. ਆਦਿਆਰਯ ਸਿਧਾਂਤ, ਜੋ ਕਿ ਜੋਤਿਸ਼ਾਚਾਰਯ ਆਰਯਭੱਟ ਦੀ ਕ੍ਰਿਤ ਹੈ, ਤੇ ਜਿਸ ਦਾ ਜਨਮ ਸੰਨ ਈਸਵੀ 476 ਦਾ ਹੁਣ ਮੰਨਿਆ ਜਾਂਦਾ ਹੈ, ਦੇ ਮੱਤ ਅਨੁਸਾਰ ਇੱਕ ਸੂਰਜ-ਵਰਸ਼ 365 ਦਿਨ, 6 ਘੰਟੇ 12 ਮਿੰਟ ਤੇ 30 ਸਕਿੰਟ ਦਾ ਹੁੰਦਾ ਹੈ। ਇਹ ਵਰਸ਼ ਤਾਮਲ ਦੇਸ਼, ਮਲਯਾਲਮ ਦੇਸ਼ ਤੇ ਲੰਕਾ ਦੀਪ ਵਿੱਚ ਪਰਚਲਤ ਹੈ।

2. ਰਾਜਮ੍ਰਿਗਾਂਕ ਨਾਮੀ ਜਯੋਤਿਸ਼ ਦਾ ਗ੍ਰੰਥ, ਮੰਨਿਆਂ ਜਾਂਦਾ ਹੈ ਕਿ ਰਾਜਾ ਭੋਜ ਨੇ ਲਿਖਿਆ, ਤੇ ਰਾਜਾ ਭੋਜ ਦਾ ਸਮਾਂ ਗਿਆਰਵੀਂ ਸ਼ਤਾਬਦੀ ਈਸਵੀ ਦੇ ਆਰੰਭ ਵਿੱਚ ਹੈ, ਜਦੋਂ ਕਿ ਪਹਿਲਾਂ ਪਹਿਲਾਂ ਮਹਿਮੂਦ ਗ਼ਜ਼ਨੀ ਤੇ ਉਸਦੇ ਸਾਥੀ ਤੁਰਕਾਂ ਨੇ ਭਾਰਤ ਦੇ ਉੱਤਰ-ਪੱਛਮੀ ਖੰਡ ਉੱਤੇ ਆਪਣੀਆਂ ਮਾਰੂ ਚੜ੍ਹਾਈਆਂ ਆਰੰਭ ਕੀਤੀਆਂ। ਇਸ ਗ੍ਰੰਥ ਵਿੱਚ ਜਯੋਤਿਸ਼ਾਚਾਰਯਾ, ਬ੍ਰਹਮਗੁਪਤ, ਦਾ ਸਿਧਾਂਤ ਵਰਨਣ ਕੀਤਾ ਗਿਆ ਹੈ। ਇਸ ਬ੍ਰਹਮਗੁਪਤ ਦਾ ਜਨਮ ਸੰਨ 598 ਈਸਵੀ ਦਾ ਮੰਨਿਆਂ ਜਾਂਦਾ ਹੈ। ਇਸ ਬ੍ਰਹਮਗੁਪਤ ਸਿਧਾਂਤ ਅਨੁਸਾਰ ਸੂਰਜ-ਵਰਸ਼ ਦਾ ਕਾਲ 365 ਦਿਨ, 6 ਘੰਟੇ, 12 ਮਿੰਟ ਤੇ 30 ਦਸ਼ਮਲਵ 915 ਸਕਿੰਟ ਹੈ। ਇਹ ਸਾਲ ਗੁਜਰਾਤ, ਰਾਜਪੂਤਾਨਾਂ ਤੇ ਪੱਛਮੀ ਹਿੰਦ ਦੇ ਉੱਤਰੀ ਭਾਗ ਵਿੱਚ ਪਰਚਲਤ ਹੈ।

3. ਸੂਰਜ-ਸਿਧਾਂਤ, ਜਯੋਤਿਸ਼ ਵਿਦਿਆ ਦਾ ਇੱਕ ਮਹਾਨ ਗ੍ਰੰਥ ਹੈ, ਪਰ ਇਸ ਦੇ ਕਰਤਾ ਬਾਰੇ ਅਜੇ ਕੁਝ ਪੱਕੀ ਤਰ੍ਹਾਂ ਨਹੀਂ ਕਿਹਾ ਜਾ ਸਕਦਾ। ਇਸ ਦਾ ਸਮਾਂ ਵੀ ਰਾਜ ਮ੍ਰਿਗਾਂਕ ਗ੍ਰੰਥ ਦੇ ਨੇੜੇ ਨੇੜੇ ਦਾ ਹੀ ਹੈ। ਇਸ ਸੂਰਯ-ਸਿਧਾਂਤ ਅਨੁਸਾਰ ਸੂਰਜ-ਵਰਸ਼ 365 ਦਿਨ 6 ਘੰਟੇ, 12 ਮਿੰਟ ਤੇ 36 ਦਸ਼ਮਲਵ 56 ਸਕਿੰਟਾਂ ਦਾ ਬਣਦਾ ਹੈ। ਏਹੋ ਸਾਲ ਬਾਕੀ ਦੇ ਸਾਰੇ ਭਾਰਤ ਵਰਸ਼ ਵਿੱਚ ਵਰਤਿਆ ਜਾਂਦਾ ਹੈ। ਅੱਜ ਕੱਲ ਦੀ ਜਯੋਤਿਸ਼ ਸਾਇੰਸ ਦੀ ਦੀਰਘ ਖੋਜ ਅਨੁਸਾਰ, ਇਹ ਸੂਰਜ-ਵਰਸ਼ ਹੁਣ 365 ਦਿਨ, 6 ਘੰਟੇ ਤੇ 9 ਮਿੰਟ, 9 ਦਸ਼ਨਲਵ 6 ਸਕਿੰਟ ਦਾ ਪ੍ਰਮਾਣੀਕ ਤੌਰ ਤੇ ਨਿੱਯਤ ਹੈ, ਪਰ ਉਤ੍ਰਾਯਣ ਤੇ ਦਖਸ਼ਣਾਯਣ ਦੀ ਸਮੇਂ ਸਮੇਂ ਪੂਰਣ ਸੁਧਾਈ ਪਿੱਛੋਂ, *ਜੋ ਆਧੁਨਿਕ ਪ੍ਰਚੱਲਤ ਸਾਲ ਦਾ ਸਮਾਂ ਪ੍ਰਕਰਮਕ ਸਾਲ ਦੇ ਸਮੇਂ ਨਾਲੋਂ ਭਿੰਨ ਨਿੱਯਤ ਹੋਇਆ ਹੈ, ਉਹ 365 ਦਿਨ, 5 ਘੰਟੇ 48 ਮਿੰਟ ਤੇ 46 ਦਸ਼ਮਲਵ 054440 ਸਕਿੰਟ ਹੈ, ਤੇ ਏਹੋ ਸ਼ੁਧ ਸੂਰਜ-ਵਰਸ਼ ਦਾ ਠੀਕ ਕਾਲ ਹੈ।*

ਉਤ੍ਰਾਯਣ ਦੇ ਸੁਕੜਾਉ ਦਾ ਨਿਰਣਯ ਨਾ ਕਰਨ ਦੇ ਕਾਰਨ, ਤੇ ਸਾਡੇ ਪੰਚਾਂਗਾਂ ਵਿੱਚ ਪ੍ਰਕਰਮਕ ਸੂਰਜ-ਵਰਸ਼ ਵਰਤੀਣ ਦੇ ਕਾਰਨ, ਸਾਡੀਆਂ ਰੁੱਤਾਂ ਤੇ ਸਾਡੇ ਸੂਰਜ-ਵਰਸ਼ ਤੇ ਚੰਦ੍ਰ-ਵਰਸ਼ ਹੌਲੀ ਹੌਲੀ ਅੱਗੇ ਵਧ ਰਹੇ ਹਨ। ਇਸ ਨੂੰ ਇਉਂ ਸਮਝੋ। ਜੂਲੀਯਨ ਪੰਚਾਂਗ, ਜੋ ਪੱਛਮੀ ਦੇਸ਼ਾਂ ਵਿੱਚ ਪ੍ਰਚਲਤ ਹੈ, ਉਸ ਦੇ ਸੂਰਜ-ਵਰਸ਼ ਨਾਲੋਂ ਆਰਯ-ਸਿਧਾਂਤ ਦਾ ਸੂਰਜ-ਵਰਸ਼ 12 ਮਿੰਟ 30 ਸਕਿੰਟ ਵੱਧ ਹੈ। ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ 576 ਸਾਲਾਂ ਵਿੱਚ ਆਰਯ-ਸਿਧਾਂਤ ਦਾ ਸੂਰਜ-ਵਰਸ਼ ਪੂਰੇ 5 ਦਿਨ ਅੱਗੇ ਚਲਿਆ ਜਾਵੇਗਾ। ਪੁਰਾਤਨ ਜੂਲੀਯਨ ਪੰਚਾਂਗ ਨੂੰ ਮੁੱਖ/ ਰੱਖ ਕੇ, ਆਰਯ-ਸਿਧਾਂਤ ਅਨੁਸਾਰ, ਮੇਸ਼-ਸੰਕ੍ਰਾਂਤੀ ਦਾ ਆਰੰਭ ਸੰਨ 603 ਈਸਵੀ ਵਿੱਚ 20 ਮਾਰਚ ਨੂੰ ਹੋਇਆ ਪਰ ਸੰਨ 1179 ਈਸਵੀ ਵਿੱਚ 25 ਮਾਰਚ ਨੂੰ ਏਸੇ ਗਿਣਤੀ ਅਨੁਸਾਰ, ਸੰਨ 719 ਈਸਵੀ ਵਿੱਚ ਮੇਸ਼ ਸੰਕ੍ਰਾਂਤੀ 21 ਮਾਰਚ ਨੂੰ ਹੋਈ, ਸੰਨ 835 ਵਿੱਚ 22 ਮਾਰਚ ਨੂੰ ਤੇ ਸੰਨ 951 ਵਿੱਚ 23 ਮਾਰਚ ਨੂੰ, ਅਤੇ ਸੰਨ 1067 ਵਿੱਚ 24 ਮਾਰਚ ਨੂੰ। ਏਹੋ ਕਾਰਨ ਹੈ ਜੁ ਸਾਡੀ ਵੈਸਾਖੀ ਦਾ ਤਿਉਹਾਰ ਅੱਗੇ ਨੂੰ ਵੱਧ ਰਿਹਾ ਹੈ ਕਿਉਂ ਜੁ ਉਸੇ ਦਿਨ ਸੂਰਜ ਮੇਸ਼-ਰਾਸ਼ੀ ਵਿੱਚ ਪ੍ਰਵੇਸ਼ ਕਰਦਾ ਹੈ, ਤੇ ਸਾਡਾ ਪੰਚਾਂਗੀ ਸਾਲ ਆਰੰਭ ਹੁੰਦਾ ਹੈ। ਉੱਪਰ ਲਿਖੀਆਂ ਤਾਰੀਖਾਂ ਦਾ ਵੇਰਵਾ ਪੁਰਾਤਨ ਜੂਲੀਯਨ ਪੰਚਾਂਗ ਅਨੁਸਾਰ ਹੈ। ਇਸ ਵਿੱਚ ਵੀ ਕੁਝ ਉਕਾਈਆਂ ਸਨ, ਜੋ ਕਿ ਰੋਮ ਦੇ ਪੋਪ ਨੇ ਦੋ ਕੁ ਸੌ ਸਾਲ ਹੋਏ, ਸੋਧ ਦਿੱਤੀਆਂ ਸਨ। ਨਵੀਨ ਜੂਲੀਯਨ ਪੰਚਾਂਗ ਅਨੁਸਾਰ, ਜੋ ਕਿ ਹੁਣ ਸਾਰੇ ਸੰਸਾਰ ਉੱਤੇ ਪ੍ਰਚੱਲਤ ਹੈ, *ਸੰਨ 1699 ਈਸਵੀ ਦੀ ਵੈਸਾਖੀ, ਜਿਸ ਦਿਨ ਕਿ ਗੁਰੂ ਗੋਬਿੰਦ ਸਿੰਘ ਨੇ ਅਨੰਦਪੁਰ ਸਾਹਿਬ ਵਿੱਚ ਅੰਮ੍ਰਿਤ੍ਰ ਦੀ ਰਸਮ ਪ੍ਰਾਰੰਭ ਕੀਤੀ ਤੇ ਖਾਲਸਾ ਪੰਥ ਸਾਜਿਆ, 30 ਮਾਰਚ ਨੂੰ ਸੀ।* ਸਿੱਖਾਂ ਦੀ ਨਸਲ ਕੁਸ਼ੀ ਦੇ ਦੋ ਪ੍ਰਯਤਨ ਤਵਾਰੀਖ ਵਿੱਚ ਪ੍ਰਸਿੱਧ ਹਨ, ਘਲੂਘਾਰੇ ਕਹਾਉਂਦੇ ਹਨ। ਉਹਨਾਂ ਵਿੱਚੋਂ ਦੂਜਾ ਤੇ ਵੱਡਾ ਘਲੂਘਾਰਾ ਅਹਿਮਦਸ਼ਾਹ ਅਬਦਾਲੀ ਨੇ 5 ਫਰਵਰੀ ਸੰਨ 1762 ਦੇ ਦਿਨ ਮਲੇਰਕੋਟਲੇ ਦੇ ਲਾਗੇ ਵਸਦੇ, ਕੁੱਪ ਹਰੀੜੇ ਦੇ

ਪਿੰਡ ਕੋਲ 30 ਹਜ਼ਾਰ ਸਿੱਖਾਂ ਨੂੰ, ਜਿਨ੍ਹਾਂ ਵਿੱਚ ਕਿ ਬਹੁਤੇ ਬਾਲ ਤੇ ਤ੍ਰੀਮਤਾਂ ਸਨ, ਤਲਵਾਰ ਦੀ ਘਾਟ ਉਤਾਰ ਕੇ ਕੀਤਾ ਸੀ। ਉਸੇ ਸਾਲ, ਸੰਨ 1762 ਈਸਵੀ ਦੀ ਵੈਸਾਖੀ ਨੂੰ ਬਚੇ ਖੁਚੇ ਸਿੱਖ ਫੇਰ ਦਰਬਾਰ ਸਾਹਿਬ ਅੰਮ੍ਰਿਤਸਰ ਆ ਇਕੱਠੇ ਹੋਏ ਸਨ ਤਾਂ ਅਹਿਮਦ ਸ਼ਾਹ ਅਬਦਾਲੀ ਨੇ ਉਹ ਵੀ ਸਣੇ ਬਾਲ ਤ੍ਰੀਮਤਾਂ ਦੇ ਕਤਲ ਕਰ ਦਿੱਤੇ ਸਨ। ਫੇਰ ਦਰਬਾਰ ਸਾਹਿਬ ਤੇ ਆਲੇ ਦੁਆਲੇ ਦੇ ਬੁੰਗਿਆਂ ਨੂੰ ਬਾਰੂਦ ਨਾਲ ਉਸ ਵੈਸਾਖੀ ਵਾਲੇ ਦਿਨ ਹੀ ਉਡਾ ਦਿੱਤਾ ਸੀ। ਇਹ ਵੈਸਾਖੀ 10 ਅਪ੍ਰੈਲ ਵਾਲੇ ਦਿਨ ਸੀ। ਸੰਨ 1919 ਈਸਵੀ ਨੂੰ ਵੈਸਾਖੀ ਵਾਲੇ ਦਿਨ, ਜਨਰਲ ਡਾਇਰ ਨੇ, ਕਈ ਸੌ ਮਰਦ ਤਰੀਮਤਾਂ ਨੂੰ ਜਲ੍ਹਿਆਂ ਵਾਲੇ ਬਾਗ਼ ਦੀ ਚਾਰ ਦੀਵਾਰੀ ਵਿੱਚ ਮਸ਼ੀਨ-ਗਨ ਨਾਲ ਭੁੱਨ ਸੁੱਟਿਆ ਸੀ। ਉਹ ਵੈਸਾਖੀ 13 ਅਪ੍ਰੈਲ ਨੂੰ ਸੀ। ਭਾਵ ਇਹ ਹੈ ਕਿ ਸਾਡੇ ਪੰਚਾਂਗ ਦੇ ਸਿਧਾਂਤ ਤਾਂ ਠੀਕ ਹਨ, ਪਰ ਇਸ ਵਿੱਚ ਜੋ ਉਕਾਈਆਂ ਰਹਿ ਗਈਆਂ ਹਨ, ਤੇ ਜਿਨ੍ਹਾਂ ਦੀ ਸੋਧ ਨਹੀਂ ਹੋ ਸਕੀ, ਉਸ ਕਾਰਨ ਇਸ ਵਿੱਚ ਵੱਡੀਆਂ ਊਣਤਾਈਆਂ ਹਨ ਜੋ ਕਿ ਦਿਨੋ ਦਿਨ, ਹੌਲੀ ਹੌਲੀ ਵਧ ਰਹੀਆਂ ਹਨ।

ਉਤ੍ਰਾਯਣ ਨੂੰ ਨਾ ਸੋਧਣ ਦੇ ਕਾਰਨ ਜੋ ਉਕਾਈ ਸਾਡੇ ਪੰਚਾਂਗ ਵਿੱਚ ਹੈ, ਉਸ ਨੂੰ ਸੋਧਨ ਦੇ ਯਤਨ, ਕੁਝ ਸਮਾਂ ਹੋਇਆ, ਸਾਡੇ ਦੇਸ਼ ਵਿੱਚ ਹੋਏ ਹਨ। ਸੰਨ 1886 ਵਿੱਚ ਕੁਝ ਪੰਡਤਾਂ ਨੇ ਇੱਕ ਸਾਯਾਨ ਪੰਚਾਂਗ ਜਾਰੀ ਕੀਤੀ ਸੀ, ਜਿਸ ਵਿੱਚ ਉਤ੍ਰਾਯਣ ਪ੍ਰਵੇਸ਼ ਦੀ ਉਕਾਈ ਦੀ ਸੁਧਾਈ ਕਰ ਲਈ ਗਈ ਸੀ। ਪਰ ਸਾਡੇ ਦੇਸ਼ ਵਿੱਚ ਜਯੋਤਿਸ਼ ਵਿੱਦਿਆ ਦਾ ਅਭਿਆਸ ਬਹੁਤ ਕਰਕੇ, ਗ੍ਰੈਹਾਂ ਦਾ ਮਾਨੁੱਖੀ ਜੀਵਨ ਉੱਤੇ ਪ੍ਰਭਾਵ ਦੇਖਣ ਦੀ ਇੱਛਾ ਕਰਕੇ ਹੀ ਹੈ, ਅਤੇ ਵਿਗਿਆਨਕ ਜਯੋਤਿਸ਼ ਦਾ ਕੇਂਦਰ ਹੁਣ ਸਾਡਾ ਦੇਸ਼ ਨਹੀਂ ਸਗੋਂ ਪੱਛਮੀ ਦੇਸ਼ ਬਣ ਗਏ ਹਨ। ਇਸ ਕਾਰਨ ਇਹ ਸਾਯਾਨ ਪੰਚਾਂਗ (Precessional Calendar) ਪ੍ਰਧਾਨਤਾ ਨਾ ਪਕੜ ਸਕਿਆ।

ਉਤ੍ਰਾਯਣ ਦੀ ਸਾਯਾਨ ਉਕਾਈ ਤੋਂ ਬਿਨਾਂ ਸਾਡੇ ਪੰਚਾਂਗ ਵਿੱਚ ਇੱਕ ਹੋਰ ਘਾਟ ਭੀ ਹੈ। ਸਾਡਾ ਪ੍ਰਕਾਰਮਕ ਸੂਰਜ-ਵਰਸ਼, ਭਾਵੇਂ ਉਹ ਆਰਯ-ਸਿਧਾਂਤ ਅਨੁਸਾਰ ਹੈ, ਜਾਂ ਬ੍ਰਹਮ-ਸਿਧਾਂਤ ਅਨੁਸਾਰ ਜਾਂ ਸੂਰਜ-ਸਿਧਾਂਤ ਅਨੁਸਾਰ ਹੈ, ਉਹ ਹੁਣ ਪੱਛਮੀ ਵਿਗਿਆਨਕਾਂ ਦੇ ਸੁੱਧ ਕੀਤੇ ਹੋਏ ਪ੍ਰਕਰਮਕ ਸੂਰਜ-ਵਰਸ਼ ਨਾਲੋਂ ਭਿੰਨ ਹੈ। ਆਰਯ-ਸਿਧਾਂਤ ਅਨੁਸਾਰ, ਸਾਡਾ ਸਾਲ, ਅਸਲੀ ਸ਼ੁੱਧ ਕੀਤੇ ਹੋਏ ਸਾਲ ਨਾਲੋਂ 3 ਮਿੰਟ ਤੇ 20 ਦਸ਼ਮਲਵ 4 ਸਕਿੰਟ ਵਾਧੂ ਹੈ। ਜੇ ਇਹ ਵਾਧਾ 3 ਮਿੰਟ 20 ਸਕਿੰਟ ਸਮਝ ਲਿਆ ਜਾਵੇ, ਤਾਂ 432 ਸਾਲਾਂ ਵਿੱਚ ਪੂਰੇ ਇੱਕ ਦਿਨ ਦਾ ਵਾਧਾ ਨਿਕਲ ਆਵੇਗਾ। ਸੋ ਪ੍ਰਕਰਮਕ ਵਰਸ਼ ਦੀ ਮੇਸ਼-ਸੰਕ੍ਰਾਂਤੀ ਭੀ ਹੁਣ ਅਸਲ ਨਾਲੋਂ 3, 4 ਦਿਨ ਅੱਗੇ ਜਾ ਪੈਂਦੀ ਹੈ। ਇਸ ਉਕਾਈ ਨੂੰ ਸੋਧਨ ਲਈ ਭੀ ਪਿੱਛੇ ਜਹੇ ਯਤਨ ਕੀਤੇ ਗਏ ਸਨ। ਸੰਨ 1865 ਈਸਵੀ ਵਿੱਚ ਨਵੀਨ ਪਟਵਾਰਧਨੀ ਪੰਚਾਂਗ ਛਪੀ ਸੀ, ਜਿਸ ਵਿੱਚ ਸ਼ੁਧ ਮੇਸ਼-ਸੰਕ੍ਰਾਂਤੀ ਦੇ ਆਧਾਰ ਉਤੇ ਸਾਲ ਦੀਆਂ ਤਿੱਥਾਂ ਆਦਿ ਨਿੱਯਤ ਕੀਤੀਆਂ ਗਈਆਂ ਸਨ।

ਸਾਡੀ ਪੰਚਾਂਗ ਅਨੁਸਾਰ ਸੂਰਜ-ਵਰਸ਼ ਦਾ ਆਰੰਭ ਕਦੋਂ ਹੁੰਦਾ ਹੈ?

ਇਸ ਸੂਰਜ-ਵਰਸ਼ ਦੇ ਵੀ ਕਈ ਅੰਤਰ ਹਨ, ਪਰ ਇਨ੍ਹਾਂ ਵਿੱਚ ਪ੍ਰਧਾਨ ਤੇ ਪ੍ਰਮਾਣੀਕ ਮੇਸ਼ਿਧ ਸੂਰਜ-ਵਰਸ਼ ਹੈ। ਇਹ ਵਰਸ਼ ਮੇਸ਼-ਸੰਕ੍ਰਾਂਤੀ ਤੋਂ ਆਰੰਭ ਹੁੰਦਾ ਹੈ, ਪਰ ਇਸ ਦੇ ਪਹਿਲੇ ਦਿਨ ਦੇ ਆਰੰਭ ਦੇ ਸਮੇਂ ਵਿੱਚ ਕਈ ਅੰਤਰ ਹਨ। ਇਹ ਦਿਨ ਕਈ ਵਾਰੀ ਤਾਂ ਸੰਕ੍ਰਾਂਤੀ ਵਾਲਾ ਦਿਨ ਹੀ ਹੁੰਦਾ ਹੈ, ਕਈ ਵਾਰੀ ਦੂਸਰਾ ਦਿਨ ਤੇ ਕਈ ਵਾਰੀ ਤੀਸਰਾ ਦਿਨ ਵੀ। ਇਹ ਦਿਨ, ਜਿਸ ਵੇਲੇ ਵੀ ਸੂਰਜ ਮੇਸ਼-ਰਾਸ਼ੀ ਵਿੱਚ ਪ੍ਰਵੇਸ਼ ਕਰੇ, ਭਾਵੇਂ ਉਹ ਰਾਤ ਹੋਵੇ ਤੇ ਭਾਵੇਂ ਦਿਨ ਹੋਵੇ, ਉਸ ਸਮੇਂ ਤੋਂ ਆਰੰਭ ਹੁੰਦਾ ਹੈ, ਤੇ ਇਹ ਸਮਾਂ ਸਾਡੇ ਦੇਸ਼ ਦੇ ਵੱਖੋ ਵੱਖਰੇ ਖੰਡਾਂ ਵਿੱਚ ਕੁਦਰਤੀ ਤੌਰ ਤੇ ਵੱਖੋ ਵੱਖ ਹੈ। ਫੇਰ ਸੂਰਜ-ਵਰਸ਼ ਦੇ ਕਾਲ ਦੇ ਸਿਧਾਂਤਾਂ ਦੇ ਵਾਧੇ ਘਾਟੇ ਦਾ ਫਰਕ ਭੀ, ਮੇਸ਼-ਸੰਕ੍ਰਾਂਤੀ ਦੇ ਸਮੇਂ ਦੀ ਗਿਣਤੀ ਉਤੇ ਪੈਣਾ ਹੋਇਆ। ਇਸ ਕਰਕੇ ਵੈਸਾਖੀ ਦਾ ਤਿਉਹਾਰ ਸਾਡੇ ਦੇਸ਼ ਦੇ ਵੱਖੋ ਵੱਖਰੇ ਭਾਗਾਂ ਵਿੱਚ ਕਈ ਵਾਰੀ ਵੱਖੋ ਵੱਖਰੇ ਦਿਨਾਂ ਉੱਤੇ ਹੁੰਦਾ ਹੈ। ਉਂਝ, ਅੱਜ ਕੱਲ੍ਹ ਇਹ ਤਿਉਹਾਰ 13 ਅਪ੍ਰੈਲ ਦੇ ਲਾਗੇ ਲਾਗੇ ਆਉਂਦਾ ਹੈ।

ਸੂਰਜ ਵਰਸ਼ ਬਾਰਾਂ ਹਿੱਸਿਆਂ ਜਾਂ ਬਾਰਾਂ ਮਾਸਾਂ ਵਿੱਚ ਵੰਡਿਆਂ ਹੋਇਆ ਹੈ। ਇਹ ਵੰਡ ਸੂਰਜ ਦੇ ਆਕਾਸ਼ ਵਿੱਚ ਬਾਰਾਂ ਰਾਸ਼ੀਆਂ ਵਿੱਚ ਪ੍ਰਵੇਸ਼ ਕਰਨ ਦੇ ਆਧਾਰ ਉੱਤੇ ਹੈ। ਇਨ੍ਹਾਂ ਰਾਸ਼ੀਆਂ ਦੇ ਨਾਮ ਇਹ ਹਨ: ਮੇਸ਼ (ਮੇਂਢਾ) ਵ੍ਰਿਸ਼ਭ (ਬੌਲਦ) ਮਿਥੁਨ (ਜੋੜਾ) ਕਰਕ (ਕੰਨਾ-ਖਜੂਰਾ), ਸਿੰਘ (ਸ਼ੇਰ), ਕੰਨਿਆ (ਕੁੜੀ), ਤੁਲਾ (ਤੱਕੜੀ), ਵਰਿਸ਼ਚਕ (ਠੂਹਾਂ), ਧਨੁਸ਼ (ਕਮਾਣ), ਮਕਰ (ਸਮੁੰਦਰੀ ਘੋੜਾ), ਕੁੰਭ (ਘੜਾ) ਅਤੇ ਮੀਨ (ਮੱਛੀ)। ਭਾਰਤ ਵਰਸ਼ ਦੇ ਕੁਝ ਹਿੱਸਿਆਂ ਵਿੱਚ ਮਹੀਨਿਆਂ ਦੇ ਨਾਮ ਇਹਨਾਂ ਰਾਸ਼ੀਆਂ ਅਨੁਸਾਰ ਹੀ ਜਾਂ ਇਹਨਾਂ ਰਾਸ਼ੀਆਂ ਤੋਂ ਹੀ ਵਿਗੜ ਕੇ ਬਣੇ ਹੋਏ ਹਨ ਅਤੇ ਮਹੀਨਿਆਂ ਦੇ ਨਾਮ ਰੱਖਣ ਦਾ ਏਹੋ ਸਭ ਤੋਂ ਉੱਤਮ ਢੰਗ ਹੈ, ਕਿਉਂ ਜੁ ਭੁਲੇਖਾ ਨਹੀਂ ਲੱਗਦਾ। ਪਰ ਦੇਸ਼ ਦੇ ਬਾਕੀ ਹਿੱਸਿਆਂ ਵਿੱਚ ਇਹਨਾਂ ਸੂਰਜ-ਮਾਸਾਂ ਦੇ ਨਾਮ ਅਜਿਹੇ ਢੰਗ ਨਾਲ ਰੱਖੇ ਹੋਏ ਹਨ ਜੁ ਇਹਨਾਂ ਦਾ ਸੰਬੰਧ ਚੰਦ੍ਰ-ਮਾਸਾਂ ਨਾਲ ਬਣਿਆ ਰਹੇ, ਤਾਂ ਜੁ ਧਾਰਮਿਕ ਰੀਤਾਂ ਤੇ ਕਰਮ ਕਾਂਡ ਕਰਨ ਕਰਵਾਉਣ ਦੀਆਂ ਤਿੱਥਾਂ ਯਾਦ ਰੱਖਣ ਵਿੱਚ ਸੌਖ ਰਹੇ। ਇਹਨਾਂ ਨਾਮਾਂ ਦੇ ਸੰਸਕ੍ਰਿਤ ਰੂਪ ਇਹ ਹਨ, ਜੋ ਪ੍ਰਾਂਤਕ ਬੋਲੀਆਂ ਵਿੱਚ ਕੁਝ ਰੂਪ ਵਟਾ ਕੇ ਪ੍ਰਚੱਲਤ ਹਨ: ਚੇਤਰ, ਵੈਸਾਖ, ਜੈਸ਼ਠ, ਅਸਾੜ੍ਹ, ਸ਼੍ਰਵਨ, ਭਾਦ੍ਰਪਦ, ਆਸ਼ਿਵਿਨ, ਕਾਰਤਿਕ, ਮਾਰਗਸ਼ੀਰ, ਪੌਸ਼, ਮਾਘ ਅਤੇ ਫਲਗੁਣ। ਸਾਡਾ ਸੂਰਜ-ਮਾਸ ਉਦੋਂ ਆਰੰਭ ਹੁੰਦਾ ਹੈ, ਜਦੋਂ ਸੂਰਜ ਇੱਕ ਸੰਕ੍ਰਾਂਤੀ ਵਿੱਚ ਪ੍ਰਵੇਸ਼ ਕਰਦਾ ਹੈ, ਤੇ ਓਦੋਂ ਅੰਤ ਹੁੰਦਾ, ਜਦੋਂ ਦੂਜੀ ਤੇ ਅਗਲੀ ਸੰਕ੍ਰਾਂਤੀ ਵਿੱਚ ਪ੍ਰਵੇਸ਼ ਕਰਦਾ ਹੈ। ਕਿਉਂਕਿ ਬਾਰਾਂ ਰਾਸ਼ੀਆਂ ਇਕੋ ਜਿਹੀ ਲੰਬਾਈ ਦੀਆਂ ਹਨ ਤੇ ਹਰ ਰਾਸ਼ੀ 30 ਡਿਗਰੀਆਂ ਜਾਂ ਦਰਜਿਆਂ ਦੀ ਹੈ, ਇਸ ਲਈ ਸਾਡੇ ਹਰ ਸੂਰਜ ਮਾਸ ਦੀ ਲੰਬਾਈ ਇਕੋ ਜਿਹੀ ਹੈ। ਪਰ ਸੂਰਜ ਦੀ ਰਫ਼ਤਾਰ, ਸਾਲ ਦੇ ਵੱਖੋ ਵੱਖ ਭਾਗਾਂ ਵਿੱਚ ਬਦਲਦੀ ਰਹਿੰਦੀ ਹੈ, ਇਸ ਲਈ ਵਾਸਤਵ ਵਿੱਚ ਮਹੀਨਿਆਂ ਦੀ ਲੰਬਾਈ ਵੀ ਇਕੋ ਜਿਹੀ ਨਹੀਂ। ਸਭ ਤੋਂ ਛੋਟਾ ਮਹੀਨਾ ਧਨੁਸ਼ ਹੈ ਤੇ ਸਭ ਤੋਂ ਲੰਮਾ ਮਿਥੁਨ। ਏਸੇ ਲਈ, ਭਾਵੇਂ ਸਾਡਾ ਸੂਰਜ-ਵਰਸ਼, ਹਰ ਵਰ੍ਹੇ ਲਗਭਗ 13 ਅਪ੍ਰੈਲ ਨੂੰ, ਵੈਸਾਖੀ ਵਾਲੇ ਦਿਨ, ਆਰੰਭ ਹੁੰਦਾ ਹੈ ਪਰ ਆਉਣ ਵਾਲੇ ਮਾਸ ਦੀ

ਪਹਿਲੀ ਤਾਰੀਕ, ਕਈ ਵਾਰ ਅੰਗਰੇਜ਼ੀ ਮਹੀਨੇ ਦੀ ਪੰਦਰਾਂ ਜਾਂ ਸੋਲ੍ਹਾਂ ਨੂੰ ਜਾ ਪੈਂਦੀ ਹੈ।

ਪ੍ਰਾਚੀਨ ਸਮਿਆਂ ਤੋਂ ਸਾਡੇ ਦੇਸ਼ ਵਿੱਚ, ਸੂਰਜ-ਵਰਸ਼ ਛੇ ਰੁੱਤਾਂ ਵਿੱਚ ਵੀ ਵੰਡਿਆਂ ਹੋਇਆ ਹੈ। ਕਾਲੀ ਦਾਸ ਨੇ ਸਾਡੇ ਦੇਸ਼ ਦੀਆਂ ਰੁੱਤਾਂ ਦਾ ਬੜੇ ਮਨੋਰੰਜਕ ਢੰਗ ਨਾਲ ਕਾਵ ਵਿੱਚ ਨਿਰੂਪਣ ਕੀਤਾ ਹੈ। ਇਹ ਛੇ ਰੁੱਤਾਂ ਇਉਂ ਹਨ: ਵਸੰਤ (ਬਸੰਤ, ਬਹਾਰ), ਗ੍ਰੀਖਮ (ਗਰਮੀ), ਵਰਸ਼ਾ (ਬਰਖਾ, ਮੀਂਹ), ਸ਼ਰਦ (ਪਤ-ਝੜ) ਹੇਮੰਤ (ਸਿਆਲ), ਸਿਸ਼ਰ (ਡ੍ਰੇਲ)। ਵਸੰਤ ਦਾ ਆਰੰਭ ਮੀਨ-ਸੰਕ੍ਰਾਂਤੀ ਤੋਂ ਹੁੰਦਾ ਹੈ ਤੇ ਬਾਕੀ ਰੁੱਤਾਂ ਇਸ ਤੋਂ ਇੱਕ ਸੰਕ੍ਰਾਂਤੀ ਛੱਡ ਕੇ ਹਰ ਤੀਜੀ ਸੰਕ੍ਰਾਂਤੀ ਤੋਂ ਆਰੰਭ ਹੁੰਦੀਆਂ ਹਨ। ਕਿਸੇ ਸਮੇਂ,ਜਦੋਂ ਪਹਿਲੋਂ ਪਹਿਲ ਰੁੱਤਾਂ ਨੂੰ ਨਿੱਯਤ ਕਰਕੇ, ਸੂਰਜ-ਵਰਸ਼ ਦੀ ਵੰਡ ਕੀਤੀ ਗਈ ਸੀ, ਤਾਂ ਓਦੋਂ ਇਹ ਰੁੱਤਾਂ, ਜਿਸ ਤਰ੍ਹਾਂ ਕਿ ਬਾਹਰ ਵਾਪਰਦੀਆਂ ਸਨ, ਉਸੇ ਤਰ੍ਹਾਂ ਸੂਰਜ-ਵਰਸ਼ ਵਿੱਚ ਨਿਯਤ ਸਨ। ਉਦੋਂ ਪਹਿਲੀ ਰੁੱਤ ਸਿਸ਼ੁਰ ਤੋਂ ਆਰੰਭ ਕੀਤੀ ਗਈ ਸੀ ਤੇ ਇਹ ਆਰੰਭ ਉਹੋ ਸੀ, ਜਦੋਂ ਸੂਰਜ ਨੇ ਉਤਰਾਯਣ ਵਿੱਚ ਪ੍ਰਵੇਸ਼ ਕੀਤਾ। ਪਰ ਹੁਣ, ਹੌਲੀ ਹੌਲੀ, ਉਨ੍ਹਾਂ ਕਾਰਨਾਂ ਕਰਕੇ, ਜੋ ਉਤੇ ਵਿਸਥਾਰ ਨਾਲ ਦੱਸੇ ਜਾ ਚੁੱਕੇ ਹਨ, ਸਾਡੇ ਪੰਚਾਂਗ ਵਿੱਚ ਉਕਾਈਆਂ, ਜਿਉਂ ਜਿਉਂ ਸਮਾਂ ਬੀਤਦਾ ਜਾਂਦਾ ਹੈ, ਵਧ ਰਹੀਆਂ ਹਨ। ਜਿਸ ਸਮੇਂ ਇਹ ਰਿਤੂ-ਵੰਡ ਪਹਿਲੋਂ ਪਹਿਲ ਆਰੰਭੀ ਗਈ, ਉਦੋਂ ਵਸੰਤ ਰਿਤੂ, 19 ਯਾ 20 ਫਰਵਰੀ ਨੂੰ ਆਰੰਭ ਹੋਈ ਹੋਵੇਗੀ, ਭਾਵ ਇਹ ਕਿ, ਉਸ ਵੇਲੇ ਸਾਡੇ ਪੰਚਾਂਗ ਦੀ ਮੀਨ-ਸੰਕ੍ਰਾਂਤੀ ਦਾ ਆਰੰਭ 19 ਯਾਂ 20 ਫਰਵਰੀ ਨੂੰ ਹੋਇਆ ਹੋਵੇਗਾ। ਪਰ ਹੁਣ ਸਾਡੀ ਮੀਨ-ਸੰਕ੍ਰਾਂਤੀ 14 ਯਾ 15 ਮਾਰਚ ਨੂੰ ਆਰੰਭ ਹੁੰਦੀ ਹੈ। ਇਹ ਅੰਤਰ ਕੁਛ ਤਾਂ ਇਸ ਕਾਰਨ ਹੈ, ਜੁ ਹੁਣ ਯੂਰਪ ਵਿੱਚ ਪ੍ਰਾਚੀਨ ਜੂਲੀਯਨ ਪੰਚਾਂਗ ਦੀ ਥਾਂ ਨਵੀਨ ਜੂਲੀਯਨ ਪੰਚਾਂਗ (The New Style) ਪ੍ਰਚੱਲਤ ਹੈ, ਪਰ ਵੱਡਾ ਕਾਰਨ ਉਹ ਹੈ ਜੋ ਉਤੇ ਦੱਸਿਆ ਜਾ ਚੁੱਕਾ ਹੈ ਕਿ ਸਾਡਾ ਪ੍ਰਕਰਮਕ ਸੂਰਜ-ਵਰਸ਼ ਵਾਸਤਵਕ ਸੂਰਜ-ਵਰਸ਼ ਨਾਲੋਂ ਕੋਈ ਤਿੰਨ ਮਿੰਟ, ਤੇ 20 ਸਕਿੰਟ ਲਮੇਰਾ ਹੈ, ਜਿਸ ਕਾਰਨ ਹਰ 432 ਸਾਲਾਂ ਵਿੱਚ 1 ਦਿਨ ਦਾ ਫਰਕ ਪੈ ਜਾਂਦਾ ਹੈ, ਤੇ ਇਸ ਤਰ੍ਹਾਂ ਮੀਨ ਸੰਕ੍ਰਾਂਤੀ ਹੁਣ ਆਪਣੇ ਅਸਲੀ ਸਮੇਂ ਤੋਂ ਤਿੰਨ ਚਾਰ ਦਿਨ ਅਗੇਰੇ ਜਾ ਕੇ ਆਉਂਦੀ ਹੈ।

ਸਾਡੇ ਪੰਚਾਂਗ ਦਾ ਦਿਨ ਸੂਰਜ-ਉਦੈ ਤੋਂ ਆਰੰਭ ਹੁੰਦਾ ਹੈ, ਤੇ ਆਧੁਨਿਕ ਪੱਛਮੀ ਪੰਚਾਂਗਾਂ ਵਿੱਚ ਅੱਧੀ ਰਾਤ ਤੋਂ। ਪਰ ਸੂਰਜ ਉਦੈ ਦਾ ਸਮਾਂ ਭੂਗੋਲ ਦੇ ਵੱਖੋ ਵੱਖ ਥਾਵਾਂ, ਅਤੇ ਭਾਰਤ-ਖੰਡ ਦੇ ਵੱਖੋ ਵੱਖ ਥਾਵਾਂ ਤੇ ਵੀ, ਇਕੋ ਨਹੀਂ ਹੁੰਦਾ। ਇਸ ਕਾਰਨ ਪੱਛਮੀ ਵਿਧੀ ਜਿਸ ਵਿੱਚ ਇੱਕ ਨਿਸ਼ਚਿਤ ਥਾਂ, ਜਿਵੇਂ ਕਿ ਅੱਜ ਕਲ ਸਾਰੇ ਸੰਸਾਰ ਤੇ ਗ੍ਰੀਨਵਿੱਚ ਨੂੰ ਮਿੱਥ ਲਿਆ ਗਿਆ ਹੈ, ਦੀ ਅੱਧੀ ਰਾਤ ਨੂੰ ਪ੍ਰਾਰੰਭਕ ਸ਼ੂਨ ਲੈ ਕੇ ਬਾਕੀ ਥਾਵਾਂ ਤੇ ਓਹੋ ਦਿਨ ਦਾ ਆਰੰਭ ਮੰਨ ਲਿਆ ਜਾਂਦਾ ਹੈ, ਜਿਸ ਨਾਲ ਕਿ ਵੱਖੋ ਵੱਖ ਥਾਵਾਂ ਤੇ ਦਿਨ ਦਾ ਆਰੰਭ ਭਿੰਨ ਭਿੰਨ ਸਮਿਆਂ ਤੇ ਨਹੀਂ ਹੁੰਦਾ। ਕੇਵਲ ਸੂਰਜ-ਉਦੈ ਦਾ ਸਮਾਂ ਵੱਖੋ ਵੱਖ ਥਾਵਾਂ ਤੇ ਵੱਖਰਾ ਵੱਖਰਾ ਰਹਿੰਦਾ ਹੈ। ਦਿਨ ਦਾ ਆਰੰਭ ਸਭ ਥਾਵਾਂ ਤੇ ਇਕੋ ਸਮੇਂ ਹੁੰਦਾ ਹੈ।

ਦਿਨ ਸੱਤ ਹਨ ਤੇ ਇਨ੍ਹਾਂ ਨਾਮ ਸੱਤਾਂ ਗਰੈਹਾਂ ਦੇ ਨਾਮਾਂ ਉਤੇ ਰੱਖੇ ਹੋਏ ਹਨ। ਆਦਿੱਤਵਾਰ

ਯਾ ਰਵੀਵਾਰ (ਸੂਰਜ), ਸੋਮਵਾਰ (ਚੰਦ), ਮੰਗਲਵਾਰ, ਬੁੱਧਵਾਰ, ਬ੍ਰਹਸਪਤਵਾਰ, ਸ਼ੁੱਕਰਵਾਰ ਤੇ ਸ਼ਨੀਵਾਰ।

ਦਿਨ ਦੇ ਸਮੇਂ ਦੀ ਵੰਡ, ਇਸ ਪ੍ਰਕਾਰ ਨਿੱਯਤ ਹੈ। 60 ਵਿੱਪਲ=1 ਪਲ=24 ਸਕਿੰਟ। 60 ਪਲ 1 ਘੜੀ=24 ਮਿੰਟ। 60 ਘੜੀ=24 ਘੰਟੇ=ਇੱਕ ਦਿਨ। ਇੱਕ ਮਹੂਰਤ ਦੋ ਘੜੀਆਂ ਦਾ ਹੁੰਦਾ ਹੈ ਜੋ ਕਿ 48 ਮਿੰਟ ਦੇ ਬਰਾਬਰ ਹੈ।

ਅੱਜ ਕਲ ਜੋ ਦਿਨ ਦੀ ਵੰਡ 'ਘੰਟਾ' ਦੇ ਨਾਮ ਨਾਲ ਪ੍ਰਸਿੱਧ ਹੈ, ਜਿਵੇਂ ਕਿ 24 ਘੰਟੇ ਦਾ ਇੱਕ ਦਿਲ ਹੁੰਦਾ ਹੈ, ਉਸ ਘੰਟੇ ਦੇ ਨੇੜੇ ਤੋਂ ਨੇੜੇ ਸਮੇਂ ਦੀ ਵੰਡ, ਸਾਡੇ ਪੰਚਾਂਗ ਵਿੱਚ ਮਹੂਰਤ ਹੀ ਹੈ। ਇਹ 'ਘੜੀ' ਤੇ 'ਘੰਟਾ' ਨਾਮ ਕਿੱਥੋਂ ਪਏ? ਪ੍ਰਾਚੀਨ ਸਮਿਆਂ ਵਿੱਚ, ਮਸੀਹੀ ਸੰਮਤ ਦੇ ਆਰੰਭ ਤੋਂ ਕਈ ਹਜ਼ਾਰ ਵਰ੍ਹੇ ਪਹਿਲਾਂ ਮੱਧ ਏਸ਼ੀਆਂ ਦੇ ਅਸੀਰੀਆਂ ਦੇਸ਼ ਵਿੱਚ ਪਹਿਲੋਂ ਪਹਿਲ ਸਮੇਂ ਨੂੰ ਮਾਪਣ ਦਾ ਰਿਵਾਜ਼ ਇਉਂ ਸੀ। ਇੱਕ ਪੱਕੀ ਮਿੱਟੀ ਦੀ ਮਟਕੀ ਦੇ ਪੈਂਦੇ ਵਿੱਚ ਇੱਕ ਛੋਟੀ ਜਿਹੀ ਗਲੀ ਕੱਢ ਦਿੰਦੇ ਸਨ ਤੇ ਫੇਰ ਉਸ ਮਟਕੀ ਨੂੰ ਇੱਕ ਘੜਵੰਜੀ ਉੱਤੇ ਟਿਕਾ ਦਿੰਦੇ ਸਨ। ਇਹ ਮਟਕੀ ਤਦ ਪਾਣੀ ਨਾਲ ਭਰ ਦਿੱਤੀ ਜਾਂਦੀ ਸੀ, ਤੇ ਉਸ ਦੇ ਪੈਂਦੇ ਦੀ ਗਲੀ ਵਿੱਚੋਂ, ਤ੍ਰਿਪ ਤ੍ਰਿਪ ਪਾਣੀ ਹੇਠਾਂ ਟਪਕਦਾ ਰਹਿੰਦਾ ਸੀ। ਜਿਸ ਵੇਲੇ ਇਹ ਮਟਕੀ ਯਾ ਘੜੀ ਬਿਲਕੁਲ ਖਾਲੀ ਹੋ ਜਾਵੇ ਤਾਂ ਉਹ ਸਮੇਂ ਦੀ ਵੰਡ ਦਾ ਇੱਕ ਮਿਆਰ ਮਿਥ ਲਿਆ ਜਾਂਦਾ ਸੀ। ਇਹ ਸਮਾਂ ਹੀ ਇੱਕ ਘੜੀ ਹੈ, ਜਿਸ ਨੂੰ ਸੰਸਕ੍ਰਿਤ ਵਿੱਚ 'ਘਟਿਕਾ' ਆਖਦੇ ਹਨ। ਸਾਡੇ ਦੇਸ਼ ਵਿੱਚ ਸਮੇਂ ਨੂੰ ਮਿਨਣ ਦਾ ਇਹ ਢੰਗ ਨਿਰਸੰਦੇਹ ਬਹੁਤ ਪ੍ਰਾਚੀਨ ਹੈ। ਸੰਭਵ ਹੈ ਕਿ ਆਰਯ ਲੋਕਾਂ ਦੇ ਇਸ ਦੇਸ਼ ਵਿੱਚ ਆਉਣ ਤੋਂ ਪਹਿਲਾਂ, ਮਹਿੰਜੋਦਾਰੋ ਦੇ ਵਸਨੀਕ ਮਸੀਹ ਸੰਮਤ ਤੋਂ ਪਹਿਲਾਂ ਦੀ ਚੌਥੀ ਯਾਂ ਪੰਜਵੀਂ ਸਹੰਸ੍ਰਬਦੀ ਵਿੱਚ, ਇਹ ਢੰਗ, ਅਸੀਰੀਆ ਦੇਸ਼ ਤੋਂ ਖਾਲੀਜ ਫਾਰਸ ਦੇ ਸਮੁੰਦਰੀ ਰਾਹ ਵਿੱਚੋਂ ਭਾਰਤ ਵਿੱਚ ਲਿਆਏ ਹੋਣ। ਇਹ ਵੀ ਅਸੰਭਵ ਨਹੀਂ ਕਿ ਸਮਾਂ ਮਾਪਣ ਦਾ ਇਹ ਢੰਗ ਮਹਿੰਜੋਦਾਰੋ ਦੇ ਵਸਨੀਕਾਂ, ਭਾਰਤ ਵਾਸੀਆਂ ਦੀ ਹੀ ਕਾਢ ਹੋਵੇ, ਤੇ ਏਥੋਂ, ਮਸੀਹ ਤੋਂ ਪਹਿਲਾਂ ਪੰਜਵੀਂ ਸਹੰਸ੍ਰਬਾਦੀ ਵਿੱਚ ਮੱਧ ਏਸ਼ੀਆ, ਅਸੀਰੀਆ, ਮੈਸੋਪੋਟੇਮੀਆਂ ਤੇ ਮਿਸਰ ਆਦਿ ਪ੍ਰਾਚੀਨ ਦੇਸ਼ਾਂ ਵਿੱਚ ਪਹੁੰਚ ਗਿਆ ਹੋਵੇ, ਕਿਉਂ ਜੁ ਇਹ ਗੱਲ ਹੁਣ ਪ੍ਰਮਾਣ ਕਰ ਲਈ ਗਈ ਹੈ, ਜੁ ਮਸੀਹ ਤੋਂ ਪਹਿਲਾਂ ਚੌਥੀ ਤੇ ਪੰਜਵੀਂ ਸੰਹਸ੍ਰਬਦੀ ਵਿੱਚ ਭਾਰਤ ਵਰਸ਼ ਦੀ ਸਿੰਧ ਦੀ ਵਾਦੀ ਵਿੱਚ ਇੱਕ ਬੜੀ ਮਹਾਨ ਤੇ ਨਿੱਖਰੀ ਹੋਈ ਸੱਭਜਤਾ ਨਿਰਮਤ ਸੀ, ਤੇ ਇਥੋਂ ਦੇ ਵਸਨੀਕਾਂ ਦਾ ਮੱਧ ਏਸ਼ੀਆਂ ਦੇ ਪ੍ਰਾਚੀਨ ਦੇਸ਼ਾਂ ਨਾਲ, ਸਮੁੰਦਰ ਦੇ ਰਸਤੇ ਤਜਾਰਤੀ ਆਵਾਜਾਈ ਆਮ ਸੀ। ਕਿਵੇਂ ਵੀ ਹੋਵੇ, ਪਾਣੀ ਦੀ ਘੜੀ ਦਾ ਇਹ ਚਿੱਤਰ, ਜਿਸ ਵਿੱਚੋਂ ਕਿ ਤ੍ਰਿਪ ਤ੍ਰਿਪ ਪਾਣੀ ਡਿਗ ਰਿਹਾ ਹੋਵੇ, ਸਾਡੀ ਵਿੱਚਾਰਧਾਰਾ ਤੇ ਸਾਡੀ ਸਾਹਿੱਤ-ਸ਼ੈਲੀ ਦਾ ਅਮਿੱਟ ਅੰਸ਼ ਬਣ ਗਿਆ ਹੈ। ਟੁੱਟਾ ਹੋਇਆ ਵੱਗ ਰਿਹਾ ਘੜਾ, ਵਹਿ ਰਹੇ ਕਾਲ ਦੇ ਵੇਗ ਦਾ ਸਪੱਸ਼ਟ ਸੂਚਕ ਹੈ। ***'ਛਿਨੁ ਛਿਨੁ ਅਉਧ ਬਿਹਾਤੁ ਹੈ, ਫੂਟੈ ਘਟ ਜਿਉ ਪਾਨੀ***॥ ਗੁਰੂ ਗ੍ਰੰਥ ਸਾਹਿਬ ਵਿੱਚ ਆਉਂਦਾ ਹੈ। ਜਿਸ ਵੇਲੇ ਆਦਮੀ ਦੇ ਸਰੀਰ ਦੀ ਮ੍ਰਿਤੂ ਹੋ ਜਾਂਦੀ ਹੈ ਤਾਂ ਉਸ ਨੂੰ ਘੜੇ ਦੇ ਫੁੱਟ ਜਾਣ ਨਾਲ ਤੁੱਲਨਾ ਤਸ਼ਬੀਹ ਦਿੰਦੇ ਹਨ,

ਅਤੇ ਮਨੁੱਖ ਦੇ ਮਰਨ ਪਿਛੋਂ ਜੋ ਅੰਤਮ ਸੰਸਕਾਰ ਹਿੰਦ-ਵਾਸੀ ਹਿੰਦੂਆਂ ਵਿੱਚ ਪ੍ਰਚੱਲਤ ਹਨ, ਅਤੇ ਜੋ ਅੰਤੇਸ਼ਟੀ ਕਹਾਉਂਦੇ ਹਨ, ਉਨ੍ਹਾਂ ਵਿੱਚ ਪਾਣੀ ਦੇ ਘੜੇ ਨੂੰ ਭੁੰਜੇ ਸੁੱਟ ਕੇ ਭੰਨ ਦੇਣਾ ਵੀ ਸ਼ਾਮਲ ਹੈ, ਤਾਂ ਜੁ ਸਭ ਨਿਸ਼ਚੇ ਕਰਨ ਕਿ ਉਸ ਮਨੁੱਖ ਦਾ ਸਰੀਰ, ਜੋ ਕਾਲ ਦੇ ਵੇਗ ਦੀ ਬੰਦੀ ਅੰਦਰ ਸੀ, ਉਹ ਕਾਲ ਦੀ ਬੰਦੀ ਵਿੱਚੋਂ ਨਿਕਲ ਗਿਆ ਹੈ। ਹੁਣ ਸਮੇਂ ਦਾ ਚੱਲ ਰਿਹਾ ਵੇਗ ਉਸ ਉਤੇ ਹਾਵੀ ਨਹੀਂ। ਉਸ ਦੀ ਗਤੀ ਹੁਣ ਸਮੇਂ ਦੀਆਂ ਹੱਦਾਂ ਤੋਂ ਬਾਹਿਰ ਦੀ ਕੋਈ ਗਤੀ ਹੈ। ਗੁਰੂ ਤੇਗ ਬਹਾਦਰ ਨੂੰ ਜਿਸ ਵੇਲੇ ਸ਼ਾਹਿਨਸ਼ਾਹ ਔਰੰਗਜ਼ੇਬ ਨੇ ਦਿੱਲੀ ਵਿੱਚ ਕਤਲ ਕਰਵਾ ਦਿੱਤਾ ਤਾਂ ਉਨ੍ਹਾਂ ਦੇ ਸਾਹਿਬਜ਼ਾਦੇ ਗੁਰੂ ਗੋਬਿੰਦ ਸਿੰਘ ਨੇ, ਜੋ ਉਸ ਵੇਲੇ ਕੋਈ ਅੱਠਾਂ ਨਵਾਂ ਵਰ੍ਹਿਆਂ ਦੇ ਹੀ ਸਨ, ਕਿਹਾ ***"ਠੀਕਰ ਫੋਰ ਦਿਲੀਸ ਸਿਰ ਪ੍ਰਭ ਪੁਰ ਕੀਉ ਪਿਆਨ ਤੇਗ ਬਹਾਦਰ ਸੀ ਕ੍ਰਿਆ ਕਰੀ ਨਾ ਕਿਨਹੂੰ ਆਨਿ"*** ਗੁਰੂ ਤੇਗ ਬਹਾਦਰ ਨੇ ਆਪਣੇ ਸਰੀਰ ਦਾ ਘੜਾ ਦਿੱਲੀ-ਪਤਿ ਦੇ ਸਿਰ ਉਤੇ ਭੰਨ ਦਿੱਤਾ। ਅਜੇਹਾ ਧਰਮ ਰੱਖਸ਼ਾ ਦਾ ਮਹਾਨ ਕਾਰਜ ਹੋਰ ਕਦੇ ਕਿਸੇ ਨੇ ਇਓਂ ਨਹੀਂ ਕੀਤਾ। ਜਿਹੜਾ ਘੜਾ ਚੋਂਦਾ ਨਾ ਹੋਵੇ ਤੇ ਪਾਣੀ ਦਾ ਭਰਿਆ ਹੋਵੇ, ਉਸ ਨੂੰ ਬੜਾ ਸ਼ੁਭ ਚਿੰਨ੍ਹ ਗਿਣਦੇ ਹਨ। ਪੂਰਨ ਘਟ, ਸਭ ਸ਼ੁਭ ਚਿੰਨ੍ਹਾਂ ਵਿੱਚੋਂ, ਇੱਕ ਮਹਾਨ ਸ਼ੁਭ ਚਿੰਨ੍ਹ ਸਾਡੇ ਦੇਸ਼ ਵਿੱਚ ਗਿਣਿਆ ਜਾਂਦਾ ਹੈ। ਪ੍ਰਾਚੀਨ ਵੇਦਕ ਸਮਿਆਂ ਤੋਂ ਲੈ ਕੇ, ਹੁਣ ਤਕ ਕੋਈ ਯੱਗ, ਕੋਈ ਸ਼ੁਭਰੀਤ, ਸੰਪੂਰਨ ਨਹੀਂ ਹੁੰਦੀ ਜਦ ਤਕ ਪਾਣੀ ਦਾ ਭਰਿਆ ਘੜਾ, ਕੋਲ ਰੱਖਿਆ ਨਾ ਹੋਵੇ, ਭਾਵੇਂ ਉਹ ਵਿਸ਼ਵ ਸ਼ਾਂਤੀ ਯੱਗ ਹੋਵੇ, ਭਾਵੇਂ ਵਿਵਾਹ ਸੰਸਕਾਰ ਤੇ ਭਾਵੇ ਗੁਰੂ ਗਰੰਥ ਸਾਹਿਬ ਦਾ ਅਖੰਡ ਪਾਠ। ਪਾਣੀ ਦਾ ਭਰਿਆ ਘੜਾ, ਇਸ ਇਛਾ ਦਾ ਸੂਚਕ ਹੈ ਜੁ ਇਸ ਉੱਤੇ ਸਦਾ ਬਦਲਦੇ ਕਾਲ ਦੀ ਗਤੀ ਦਾ ਪ੍ਰਭਾਵ ਨਹੀਂ।

'ਘੰਟਾ' ਸ਼ਬਦ ਵੀ 'ਘੜੀ ਵਾਂਗਰ ਹੀ, ਸਮੇਂ ਦੀ ਵੰਡ ਨਾਲ ਸਬੰਧਤ ਹੋਇਆ ਹੋਇਆ ਹੈ। 'ਘੰਟਾ' ਅਸਲ ਵਿੱਚ 'ਘਟਿ' ਦਾ ਹੀ ਅਪਭ੍ਰੰਸ਼ ਰੂਪ ਹੈ। ਜਦੋਂ ਪਾਣੀ ਦੀ ਭਰੀ ਹੋਈ ਘੜੀ ਯਾ ਘਟਿਕਾ, ਪਾਣੀ ਸਿਮ ਸਿਮ ਕੇ ਖਾਲੀ ਹੋ ਜਾਵੇ, ਤਾਂ ਇਰਦ ਗਿਰਦ ਸਭ ਲੋਕਾਂ ਨੂੰ ਦੱਸਣ ਲਈ ਜੁ ਇੱਕ ਘੜੀ ਬੀਤ ਗਈ ਹੈ, ਕਿਸੇ ਧਾਤੂ ਦੇ ਟੁਕੜੇ ਨੂੰ ਵਜਾਂਦੇ ਸਨ, ਜਿਸ ਦੀ ਅਵਾਜ਼ ਕਿ ਸਭ ਸੁਣ ਲੈਣ। ਇਹ ਧਾਤੂ ਦਾ ਟੁਕੜਾ ਹੀ ਪਿਛੋਂ 'ਘਟਿ' ਤਥਾ ਘਟ ਯਾ ਘੰਟਾ ਦੇ ਨਾਮ ਨਾਲ ਪ੍ਰਸਿੱਧ ਹੋ ਗਿਆ। ਅੱਜ ਕਲ ਪ੍ਰਚੱਲਤ ਮਸ਼ੀਨਾਂ, ਜੋ ਅਸੀ ਗੁੱਟ ਉੱਤੇ ਬੰਨ੍ਹਦੇ ਹਾਂ ਜਾਂ ਜੇਬ ਵਿੱਚ ਪਾਕੇ ਰਖਦੇ ਹਾਂ ਤੇ ਜਿਨ੍ਹਾਂ ਉੱਤੇ ਚਲਦੀਆਂ ਸੂਈਆਂ, ਘੰਟਿਆਂ, ਮਿੰਟਾਂ ਤੇ ਸਕਿੰਟਾਂ ਦਾ ਹਿਸਾਬ ਦਸਦੀਆਂ ਹਨ, ਉਨ੍ਹਾਂ ਨੂੰ ਵੀ ਅਸੀਂ ਘੜੀ ਹੀ ਕਹਿੰਦੇ ਹਾਂ।

ਇਹ ਵਰਨਣ ਸੂਰਜ-ਵਰਸ਼ ਦਾ ਹੈ। ਹੁਣ ਕੁਝ ਹਾਲ ਚੰਦ੍ਰਵਰਸ਼ ਦਾ ਕਿਹਾ ਜਾਂਦਾ ਹੈ।

ਚੰਦ੍ਰ-ਵਰਸ਼ ਦੇ ਵੀ ਸੂਰਜ ਵਰਸ਼ ਵਾਂਗੂੰ ਬਾਰਾਂ ਚੰਦ੍ਰ-ਮਾਸ ਹੁੰਦੇ ਹਨ। ਉਨ੍ਹਾਂ ਚੰਦ੍ਰ-ਮਾਸਾਂ ਦੇ ਸੰਸਕ੍ਰਿਤ ਨਾਮ ਉੱਤੇ ਦੇ ਆਏ ਹਾਂ, ਚੇਤ੍ਰ, ਵੈਸਾਖ ਆਦਿ। ਚੰਦ੍ਰ ਵਰਸ਼ ਦੋ ਪ੍ਰਕਾਰ ਦਾ ਹੈ। ਇਕ ਜੋ ਚੇਤ੍ਰ ਮਾਸ ਵਿੱਚ ਇੱਕ ਨਿਯਤ ਦਿਨ ਉਤੇ ਆਰੰਭ ਹੁੰਦਾ ਹੈ ਤੇ ਦੂਜਾ ਜੋ ਉਸੇ ਨਿੱਯਤ ਦਿਨ ਉਤੇ ਕਾਰਤਿਕ ਮਾਸ ਵਿੱਚ ਆਰੰਭ ਹੁੰਦਾ ਹੈ। ਪਹਿਲੇ ਨੂੰ ਚੇਤ੍ਰਾਧਿ ਵਰਸ਼ ਆਖਦੇ ਹਨ ਤੇ

ਦੂਜੇ ਨੂੰ ਕਾਰਤਿਕਾਧਿ। ਚੰਦ੍ਰ ਵਰਸ਼ਾਂ ਦਾ ਆਰੰਭ, ਕਈ ਕਾਰਨਾਂ ਕਰਕੇ, ਬਦਲਦਾ ਰਹਿੰਦਾ ਹੈ, ਕਦੇ ਅੱਗੇ ਤੇ ਕਦੇ ਪਿੱਛੇ। ਚੈਤ੍ਰਾਧਿ ਚੰਦ-ਵਰਸ਼ ਦਾ ਪਹਿਲਾ ਦਿਨ ਉਹ ਹੈ ਜੋ ਉਸ ਦਿਨ ਹੁੰਦਾ ਹੈ, ਜਿਸ ਦਿਨ ਨਵਾਂ ਚੰਦ੍ਰ ਹੋਵੇ, ਜੋ ਕਿ ਚੰਦ੍ਰਮਾ ਦੀ ਦੂਜਿ ਹੁੰਦੀ ਹੈ, ਤੇ ਜਿਸ ਦਿਨ ਸੂਰਜ ਮੀਨ ਰਾਸ਼ੀ ਵਿੱਚ ਪ੍ਰਵੇਸ਼ ਕਰੇ। ਅੱਜ ਕਲ ਦੂਜਿ ਦੇ ਚੰਦ੍ਰਮਾ ਦੀ ਮੀਨ ਰਾਸ਼ੀ ਵਿੱਚ ਸੂਰਜ ਦੇ ਪ੍ਰਵੇਸ਼ ਦੀ ਸੰਧੀ ਕੋਈ 13 ਮਾਰਚ ਅਤੇ 11 ਅਪ੍ਰੈਲ ਦੇ ਵਿੱਚਕਾਰ ਹੁੰਦੀ ਹੈ। ਕਾਰਤਿਕਾਧਿ ਚੰਦ੍ਰ-ਵਰਸ਼ ਦਾ ਪਹਿਲਾ ਦਿਨ ਉਹ ਹੈ ਜਦੋਂ ਨਵਾਂ ਚੰਦ੍ਰ, ਸੂਰਜ ਦੇ ਤੁਲਾ ਰਾਸ਼ੀ ਵਿੱਚ ਪ੍ਰਵੇਸ਼ ਨਾਲ ਸੰਧੀ ਖਾਵੇ। ਇਹ ਸੰਧੀ ਅੱਜ ਕੱਲ 17 ਅਕਤੂਬਰ ਤੇ 15 ਨਵੰਬਰ ਦੇ ਵਿੱਚਕਾਰ ਆਉਂਦੀ ਹੈ।

ਚੰਦ੍ਰ-ਮਾਸਾਂ ਦੇ ਜੋ ਨਾਮ ਉੱਤੇ ਦਿੱਤੇ ਗਏ ਹਨ, ਉਹੋ ਨਕਸ਼ਤ੍ਰਾਂ ਦੇ ਨਾਮ ਧਰੇ ਗਏ ਹਨ। ਨਕਸ਼ਤ੍ਰ ਕੁਝ ਸਪਸ਼ਟ ਦਿੱਸਣ ਵਾਲੇ ਤਾਰਿਆਂ ਦੇ ਸਮੁਦਾਇ ਨੂੰ ਕਹਿੰਦੇ ਹਨ। ਕੁਲ ਨਕਸ਼ੱਤ੍ਰ 27 ਯਾ 28 ਮੰਨੇ ਜਾਂਦੇ ਹਨ, ਤੇ ਇਹ ਨਕਸ਼ੱਤਰ ਦੋਂਹ ਦੋਂਹ ਜਾਂ ਤਿੰਨਾਂ ਤਿੰਨਾਂ ਨੂੰ ਇਕੱਠਾ ਕਰਕੇ, ਬਾਰਾਂ ਜੁੱਟਾਂ ਵਿੱਚ ਵੰਡੇ ਹੋਏ ਹਨ। ਨਕਸ਼ੱਤ੍ਰਾਂ ਦੇ ਕੁਝ ਨਾਮ ਇਹ ਹਨ: ਚਿੱਤ੍ਰ ਕ੍ਰਿਤਕ, ਰੋਹਣੀ, ਰੇਵਤੀ, ਅਸ਼ਵਨੀ ਆਦਿ। ਇਹਨਾਂ ਨੂੰ ਕਈ ਵਾਰੀ ਚੰਦਰ ਰਾਸ਼ੀਆਂ ਵੀ ਕਹਿੰਦੇ ਹਨ। ਚੰਦਰ ਮਾਸਾਂ ਦੇ ਨਾਮ ਨਕੱਸ਼ਤ੍ਰਾ ਤੋਂ ਇਸ ਪ੍ਰਕਾਰ ਲਏ ਗਏ ਹਨ ਜਿਸ ਵੇਲੇ ਚੰਦ੍ਰਮਾਂ ਨਕਸ਼ੱਤਰ ਵਿੱਚੋਂ ਲੰਘ ਰਿਹਾ ਹੋਵੇ ਤੇ ਉਦੋਂ ਪੂਰਨ ਚੰਦਰਮਾਂ ਬਣੇ, ਉਸ ਚੰਦਰਮਾਂ ਨੂੰ ਚੈਤ੍ਰੀਯ ਚੰਦਰਮਾਂ ਕਹਿੰਦੇ ਹਨ। ਜਿਸ ਚੰਦਰ-ਮਾਸ ਵਿੱਚ ਚਤ੍ਰੀਯ ਪੂਰਨ ਚੰਦਰਮਾਂ ਹੋਵੇ ਉਸ ਨੂੰ ਚੇਤਰ ਮਾਸ ਕਹਿੰਦੇ ਹਨ। ਇਸੇ ਪ੍ਰਕਾਰ ਵੈਸਾਖ, ਜੈਯਸ਼ਠ ਆਦਿ ਨਾਮਾਂ ਦਾ ਨਿਰਣਾ ਸਮਝੋ।

ਚੰਦਰ-ਮਾਸ ਜਾਂ ਤਾਂ ਨਵੇਂ ਚੰਦ ਨਾਲ ਅੰਤ ਹੋਇਆ ਸਮਝਿਆ ਜਾਂਦਾ ਹੈ, ਜਿਸ ਨੂੰ ਕਿ ਅਮਾਵਸ ਆਖਦੇ ਹਨ ਤੇ ਜਾਂ ਪੂਰਨ ਚੰਦਰਮਾਂ ਨਾਲ, ਜਿਸ ਨੂੰ ਪੂਰਨਮਾਸ਼ੀ ਆਖਦੇ ਹਨ। ਪਹਿਲੀ ਕਿਸਮ ਦੇ ਚੰਦਰ-ਮਾਸ ਨੂੰ ਸ਼ੁਕਲਾਧਿ ਤੇ ਦੂਜੀ ਕਿਸਮ ਦੇ ਚੰਦਰ-ਮਾਸ ਨੂੰ ਕ੍ਰਿਸ਼ਨਾਧਿ ਆਖਦੇ ਹਨ। ਸ਼ੁਕਲਾਧਿ ਚੰਦਰ-ਮਾਸ ਦੱਖਣੀ ਭਾਰਤ ਵਿੱਚ ਪਰਚੱਲਤ ਹੈ ਤੇ ਕ੍ਰਿਸ਼ਨਾਧਿ ਚੰਦਰ-ਮਾਸ ਉੱਤਰੀ ਭਾਰਤ ਵਿੱਚ।

ਬਾਰਾਂ ਚੰਦਰ-ਮਾਸਾ ਦਾ ਚੰਦਰ-ਵਰਸ਼, 354 ਦਿਨ 8 ਘੰਟੇ 48 ਮਿੰਟ ਤੇ 34 ਸਕਿੰਟਾਂ ਦਾ ਹੁੰਦਾ ਹੈ, ਅਤੇ ਆਰਯ ਸਿਧਾਂਤ ਅਨੁਸਾਰ ਸੂਰਜ-ਵਰਸ਼, 365 ਦਿਨ, 6 ਘੰਟੇ, 12 ਮਿੰਟ ਤੇ 30 ਸਕਿੰਟਾਂ ਦਾ ਹੁੰਦਾ ਹੈ ਇਸ ਹਿਸਾਬ ਚੰਦਰ-ਵਰਸ਼ ਹਰ ਸਾਲ ਕੋਈ 11 ਦਿਨ ਪਿੱਛੇ ਸਰਕਦਾ ਜਾਵੇਗਾ, ਤੇ ਸਣੇ ਸਣੇ ਸਾਰੇ ਸੂਰਜ ਵਰਸ਼ ਨੂੰ ਟੱਪਦਾ ਜਾਵੇਗਾ। ਅਰਬ ਦੇ ਹਿਜਰੀ ਪੰਚਾਂਗ ਦਾ ਏਹੋ ਹਾਲ ਹੈ ਤੇ ਰਮਜ਼ਾਨ ਦਾ ਮਹੀਨਾ, ਜਦੋਂ ਕਿ ਸਾਡੇ ਦੇਸ਼ ਦੇ ਮੁਸਲਮਾਨ ਵੀ ਰੋਜ਼ੇ ਰੱਖਦੇ ਹਨ, ਕਦੇ ਸਰਦੀਆਂ ਵਿੱਚ ਆਉਂਦਾ ਤੇ ਕਦੇ ਹਾੜ੍ਹ ਵਿੱਚ ਤੇ ਕਦੇ ਬਰਖਾ ਰੁੱਤ ਵਿੱਚ। ਇਸੇ ਤਰ੍ਹਾਂ ਚੰਦ-ਵਰਸ਼ ਸਾਰੇ ਸੂਰਜ ਵਰਸ਼ ਦੇ ਵਿੱਚੋਂ ਦੀ ਲੰਘਦਾ ਰਹਿੰਦਾ ਹੈ। ਪਰੰਤੂ ਸਾਡੇ ਦੇਸ਼ ਦੇ ਜਯੋਤਿਸ਼ ਵਿੱਦਿਆ ਦੇ ਪੰਡਤਾਂ ਨੇ ਇਉਂ ਨਹੀਂ ਹੋਣ ਦਿਤਾ। ਇਹ ਇਸ ਢੰਗ ਨਾਲ ਕੀਤਾ ਗਿਆ। ਸਾਡਾ ਸੂਰਜ-ਮਾਸ ਜਿਹੜਾ ਕਿ ਸੂਰਜ ਦੇ ਇੱਕ ਸੰਕ੍ਰਾਂਤੀ ਤੋਂ ਦੂਜੀ ਸੰਕ੍ਰਾਂਤੀ ਵਿੱਚ ਪ੍ਰਵੇਸ਼ ਕਰਨ ਤੱਕ

ਗਿਣਿਆ ਜਾਂਦਾ ਹੈ ਉਹ ਅਟਾ ਸਟਾ 29 ਦਿਨ 7 ਘੰਟੇ, 38 ਮਿੰਟਾਂ ਤੋਂ ਲੈ ਕੇ 31 ਦਿਨ 15 ਘੰਟੇ, 28 ਮਿੰਟਾਂ ਤਕ ਦਾ ਹੁੰਦਾ ਹੈ। ਸ਼ੁਕਲਾਧਿ ਚੰਦਰ ਮਾਸ, ਇਸੇ ਤਰ੍ਹਾਂ 29 ਦਿਨ 19 ਘੰਟੇ 30 ਮਿੰਟਾਂ ਤੇ ਲੈਕੇ 29 ਦਿਨ 7 ਘੰਟੇ 20 ਮਿੰਟਾਂ ਦਾ ਹੁੰਦਾ ਹੈ। ਇਸ ਕਾਰਨ ਕਦੇ ਕਦੇ ਦੋ ਨਵੇਂ ਚੰਦਾਂ ਦੀ ਸੰਧੀ ਹੋ ਜਾਂਦੀ ਹੈ, ਤੇ ਇੱਕ ਸੂਰਜ ਮਾਸ ਵਿੱਚ ਦੋਂਹ ਸੰਕ੍ਰਾਤੀਆਂ ਦੇ ਅੰਤਹ ਵਿੱਚ, ਦੋ ਚੰਦਰ ਮਾਸ ਪ੍ਰਾਰੰਭ ਹੋ ਜਾਂਦੇ ਹਨ, ਤੇ ਸੂਰਜ ਇੱਕ ਰਾਸ਼ੀ ਵਿੱਚ ਹੀ ਰਹਿੰਦਾ ਹੈ। ਜੋ ਚੰਦਰ-ਮਾਸ, ਉਪਰੋਕਤ ਦੱਸੀ ਸੰਧੀ ਦੇ ਦੂਜੇ ਨਵੇਂ ਚੰਦ ਤੋਂ ਆਰੰਭ ਹੁੰਦਾ ਹੈ, ਉਸ ਦੇ ਅੰਤ ਹੋਣ ਤਕ ਕੋਈ ਸਕ੍ਰਾਂਤਿ ਨਹੀਂ ਆਉਂਦੀ। ਜਦੋਂ ਇਉਂ ਹੋਵੇ ਤਾਂ ਉਹਨਾਂ ਦੋਹਾਂ ਚੰਦਰ-ਮਾਸਾਂ ਨੂੰ ਇਕੋ ਨਾਮ ਦੇ ਦਿੱਤਾ ਜਾਂਦਾ ਹੈ ਤੇ ਕਿਹਾ ਜਾਂਦਾ ਹੈ ਜੁ ਇਸ ਵਾਰੀ ਦੋ ਚੇਤਰ ਹਨ ਜਾਂ ਦੋ ਵੈਸਾਖ ਹਨ। ਉਦੋਂ ਪਹਿਲੇ ਵੈਸਾਖ ਨੂੰ ਅਧਿਕ ਵੈਸਾਖ ਤੇ ਦੂਜੇ ਵੈਸਾਖ ਨੂੰ ਸਿੱਧਾ ਵੈਸਾਖ ਹੀ ਕਹਿ ਲੈਂਦੇ ਹਨ। ਇਸੇ ਤਰ੍ਹਾਂ ਕਿਸੇ ਕਿਸੇ ਸ਼ੁਕਲਾਧਿ ਚੰਦਰ-ਮਾਸ ਵਿੱਚ ਦੋ ਸੰਕ੍ਰਾਂਤੀਆਂ ਆ ਜਾਂਦੀਆਂ ਹਨ। ਓਦੋਂ ਇੱਕੋ ਮਹੀਨੇ ਨੂੰ ਇਹੋ ਨਾਮ ਦੇ ਕੇ, ਇੱਕ ਮਹੀਨਾ ਮਾਨੋ ਘਟਾ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਚੰਦਰ-ਮਾਸ ਘਟਾ ਵਧਾ ਕੇ, ਚੰਦਰ-ਵਰਸ਼ ਨੂੰ ਸੂਰਜ ਵਾਰਸ਼ ਦੇ ਨਾਲ ਮੇਲੀ ਰਖਦੇ ਹਨ।

ਚੰਦਰ-ਮਾਸ ਦੇ ਦੋ ਪਕਸ਼ ਹੁੰਦੇ ਹਨ। ਸ਼ੁਕਲ ਯਾ ਸੁੱਦੀ ਤੇ ਕ੍ਰਿਸ਼ਨ ਯਾ ਬਦੀ। ਸ਼ੁਕਲ ਪਕਸ਼ ਵਧਦੇ ਚੰਦਰਮਾਂ ਤੇ ਕ੍ਰਿਸ਼ਨ ਪੱਖ ਘਟਦੇ ਚੰਦਰਮਾ ਦੇ ਚੌਦਾਂ ਦਿਨ ਹਨ।

ਇਹ ਪੱਖ ਅੱਗੇ ਤਿਥੀਆਂ ਵਿੱਚ ਵੰਡੇ ਹੋਏ ਹਨ। ਹਰ ਪੱਖ ਵਿੱਚ ਪੰਦਰਾਂ ਤਿੱਥਾਂ ਹਨ। ਇਹ ਤਿੱਥ ਹੀ ਚੰਦਰ-ਦਿਨ ਹੈ। ਤਿੱਥਿ ਉਹ ਸਮਾਂ ਹੈ ਜੋ ਕਿ ਚੰਦਰਮਾਂ ਆਪਣੇ ਪਰਕਰਮਕ ਭ੍ਰਮਣ ਵਿੱਚ ਸੂਰਜ ਕੋਲੋਂ 12 ਡਿਗਰੀ ਪਰੇ ਹਟਣ ਨੂੰ ਲੈਂਦਾ ਹੈ ਸੂਰਜ ਉਦੈ ਹੋਣ ਤੋਂ ਪਿਛੋਂ ਚੰਦਰਮਾਂ ਜਿਤਨੀਆਂ ਘੜੀਆਂ ਤੇ ਪੱਲ, ਸੂਰਜ ਕੋਲੋਂ ਬਾਰਾਂ ਡਿਗਰੀਆਂ ਪਰੇ ਹਟਣ ਵਿੱਚ ਲੈਂਦਾ ਹੈ ਉਹ ਹੀ ਇੱਕ ਤਿੱਥਿ ਹੈ। ਹਰ ਪੱਖ ਦੀ ਪਹਿਲੀ ਤਿੱਥਿ ਨਵੇਂ ਚੰਦ ਤੇ ਪੂਰਨ ਚੰਦ ਤੋਂ ਆਰੰਭ ਹੁੰਦੀ ਹੈ, ਤੇ ਆਖਰੀ ਤਿਥਿ ਪੂਰਨ ਚੰਦ ਤੇ ਨਵੇਂ ਚੰਦ ਤੇ ਮੁਕਦੀ ਹੈ? ਸ਼ੁਕਲਾਧਿ ਯਾ ਕ੍ਰਿਸ਼ਨਾਧਿ ਪੱਖ ਅਨੁਸਾਰ। ਤਿੱਥੀਆਂ ਦੇ ਨਾਮ ਏਕਮ, ਦੂਜ, ਤੀਜ ਆਦਿ ਹਨ। ਕਈਆਂ ਤਿੱਥੀਆਂ ਦੇ ਨਾਮਾਂ ਨਾਲ ਅਜੇਹੇ ਵਿਸ਼ੇਸ਼ਨ ਲਾਏ ਜਾਂਦੇਂ ਹਨ ਜਿਨ੍ਹਾਂ ਤੋਂ ਪ੍ਰਗਟ ਹੋਵੇ ਜੁ ਉਹਨਾਂ ਤਿੱਥਾਂ ਵਿੱਚ ਕਿਸ ਪਰਕਾਰ ਦੇ ਕਰਮ-ਕਾਂਡ ਕਰਨੇ ਉਚਿਤ ਹਨ, ਯਾ ਉਹਨਾਂ ਵਿੱਚ ਕਰਮ-ਕਾਂਡ ਕੀਤੇ ਦਾ ਕੀ ਫਲ ਹੈ, ਜਿਹਾ ਕਿ ਵੈਸਾਖ 3 ਸੁਦੀ ਨੂੰ, ਅਕਸ਼ੈ ਤ੍ਰਿਤੀਯਾ ਆਖਦੇ ਹਨ। ਭਾਵ ਇਹ ਕਿ ਇਸ ਤਿਥੀ ਨੂੰ ਕੀਤੇ ਕਰਮ ਕਾਂਡਾਂ ਦਾ ਫਲ ਨਾਸ਼ ਨਹੀਂ ਹੁੰਦਾ। ਭਾਦੋਂ ਸ਼ੁਦੀ 4 ਨੂੰ ਗਣੇਸ਼ ਚੌਤੁਰਥੀ ਆਖਦੇ ਹਨ, ਕਿਉਂ ਜੁ ਇਹ ਤਿਥਿ ਗਣੇਸ਼ ਪੂਜਾ ਲਈ ਨਿਸ਼ਚਿਤ ਹੈ। ਅਸੂ ਬਦੀ 13 ਨੂੰ ਕਲਯੁਗਾਦੀ ਤ੍ਰਿਯੋਦਸ਼ੀ ਕਹਿੰਦੇ ਹਨ, ਕਿਉਂਕਿ ਉਸ ਦਿਨ ਕਲਿਯੁਗ ਦਾ ਆਰੰਭ ਹੋਇਆ ਮੰਨਿਆ ਜਾਂਦਾ ਹੈ। ਚੰਦਰ-ਵਰਸ਼ ਦੀ ਪਹਿਲੀ ਤਿਥਿ ਨੂੰ ਸੰਮਵਤਸਰ ਪ੍ਰਤਿਪਦਾ ਆਖਦੇ ਹਨ, ਭਾਵ ਇਹ ਕਿ ਨਵੇਂ ਸਾਲ ਦਾ ਆਰੰਭਕ ਦਿਨ।

ਚੰਦਰ-ਮਾਸ ਦੇ ਦਿਨ ਸੂਰਜ-ਮਾਸ ਵਾਂਗਰ, ਸੂਰਜ ਉਦੈ ਤੋਂ ਹੀ ਗਿਣੇ ਜਾਂਦੇ ਹਨ, ਤੇ

ਇਹਨਾਂ ਦਿਨਾਂ ਦੇ ਨਾਮ ਭੀ ਓਹੀ ਹਨ ਜੋ ਸੂਰਜ ਦਿਨਾਂ ਦੇ। ਪਰ ਇਹਨਾਂ ਦੀ ਗਿਣਤੀ ਪੱਖਾਂ ਦੇ ਹਿਸਾਬ ਨਾਲ ਹੁੰਦੀ ਹੈ, ਮਹੀਨੇ ਦੇ ਹਿਸਾਬ ਨਾਲ ਨਹੀਂ। ਦਿਨ ਨੂੰ ਤਿਥਿ ਦੀ ਗਿਣਤੀ ਦੇ ਹਿਸਾਬ ਨਾਲ ਗਿਣਿਆ ਜਾਂਦਾ ਹੈ। ਸੂਰਜ ਚੜ੍ਹਨ ਉਤੇ ਜੋ ਤਿਥਿ ਵਰਤਮਾਨ ਹੋਵੇ, ਓਸੇ ਤਿਥਿ ਦੀ ਗਿਣਤੀ ਉਸ ਦਿਨ ਦੀ ਗਿਣਤੀ ਹੁੰਦੀ ਹੈ। ਪਰ ਕਿਉਂਕਿ ਚੰਦਰਮਾਂ ਦੀ ਪਰਕਰਮਕ ਗਤੀ ਤੇ ਸੂਰਜ ਦੀ ਪਰਕਰਮਕ ਗਤੀ ਇਕ-ਸਾਰ ਨਹੀਂ ਰਹਿੰਦੀ, ਇਸ ਲਈ ਤਿੱਥੀਆਂ ਦਾ ਸਮਾਂ ਵੱਧਦਾ ਘੱਟਦਾ ਰਹਿੰਦਾ ਹੈ। ਇਹ ਸਮਾਂ ਸਾਡੇ ਜਯੋਤਸ਼ੀਆਂ ਦੇ ਹਿਸਾਬ ਅਨੁਸਾਰ 21 ਘੰਟੇ, 34 ਮਿੰਟ, 24 ਸਕਿੰਟ ਤੇ 26 ਘੰਟੇ 6 ਮਿੰਟ, 24 ਸਕਿੰਟ ਦੇ ਵਿੱਚਕਾਰ ਹੀ ਰਹਿੰਦਾ ਹੈ। ਇਸ ਤਰ੍ਹਾਂ ਇੱਕ ਤਿਥਿ ਕਦੇ ਸੂਰਜ-ਦਿਨ ਨਾਲੋਂ ਵਡੀ ਹੁੰਦੀ ਹੈ ਤੇ ਕਦੇ ਛੋਟੀ, ਕਿਉਂ ਜੁ ਸੂਰਜ-ਦਿਨ ਤਾਂ ਲਗ ਭਗ 24 ਘੰਟੇ ਦਾ ਹੀ ਰਹਿੰਦਾ ਹੈ। ਇਸ ਕਰ ਕੇ ਇੱਕ ਤਿਥਿ, ਸੂਰਜ-ਦਿਨ ਵਿੱਚਕਾਰ ਕਿਸੇ ਵੇਲੇ ਵੀ ਮੁੱਕ ਸਕਦੀ ਹੈ। ਆਮ ਤੌਰ ਤੇ ਇੱਕ ਤਿਥੀ ਇੱਕ ਸੂਰਜ-ਦਿਨ ਵਿੱਚ ਆਰੰਭ ਹੋ ਕੇ ਦੂਜੇ ਸੂਰਜ ਦਿਨ ਵਿੱਚ ਅੰਤ ਹੁੰਦੀ ਹੈ। ਉਹ ਦੂਜਾ ਸੂਰਜ ਦਿਨ ਜਦ ਉਦੈ ਹੁੰਦਾ ਹੈ, ਤਾਂ ਇਹ ਤਿਥਿ ਜੋ ਪਹਿਲੇ ਦਿਨ ਆਰੰਭ ਹੋਈ ਸੀ, ਚਲ ਰਹੀ ਹੁੰਦੀ ਹੈ, ਇਸ ਲਈ ਇਸ ਦਾ ਕਰਮਾਂਕ ਦੂਜੇ ਸੂਰਜ ਦਿਨ ਨੂੰ ਆਪਣਾ ਨਾਮ ਦਿੰਦਾ ਹੈ। ਜੇ ਤੀਜ ਯਾ ਤ੍ਰਿਤੀਆ ਤਿਥਿ, ਮੰਗਲਵਾਰ ਨੂੰ 11 ਵਜੇ ਸਵੇਰੇ ਹੋਵੇ ਤੇ ਬੁੱਧਵਾਰ ਨੂੰ 1 ਵਜੇ ਸ਼ਾਮ ਮੁੱਕੇ ਤਾਂ ਕਿਉਂ ਜੁ ਬੁੱਧਵਾਰ ਨੂੰ ਸੂਰਜ ਉਦੈ ਸਮੇਂ ਤੀਜ ਦੀ ਤਿਥਿ ਵਰਤਮਾਨ ਹੋਵੇਗੀ, ਇਸ ਲਈ ਬੁੱਧਵਾਰ ਹੀ ਤੀਜ ਦੀ ਤਿਥਿ ਗਿਣੀ ਜਾਵੇਗੀ, ਮੰਗਲਵਾਰ ਨਹੀਂ। ਕਈ ਵਾਰ ਇਉਂ ਵੀ ਹੋ ਜਾਂਦਾ ਹੈ ਜੁ ਇੱਕ ਤਿਥਿ ਮੰਗਲਵਾਰ ਨੂੰ ਆਰੰਭ ਹੋਵੇ ਤੇ ਵੀਰਵਾਰ ਨੂੰ ਜਾ ਕੇ ਮੁੱਕੇ ਤੇ ਇਸ ਤਰ੍ਹਾਂ ਦੋ ਸੂਰਜ-ਉਦੈ ਕਾਲਾਂ ਵੇਲੇ ਵਰਤਮਾਨ ਹੋਵੇ। ਇਸ ਨੂੰ ਦੂਹਰੀ ਤਿਥਿ ਗਿਣਦੇ ਹਨ। ਇਉਂ ਸਮਝੋ, ਜੇ ਸਪਤਮ ਤਿਥਿ ਮੰਗਲਵਾਰ ਨੂੰ ਆਰੰਭ ਹੋਵੇ, ਬੁੱਧਵਾਰ ਰਹੇ ਤੇ ਵੀਰਵਾਰ ਨੂੰ ਅੰਤ ਹੋਵੇ ਤਾਂ ਬੁੱਧਵਾਰ ਨੂੰ ਸਪਤਮੀ ਹੋਵੇਗੀ ਤੇ ਵੀਰਵਾਰ ਨੂੰ ਵੀ ਸਪਤਮੀ, ਅਸ਼ਟਮੀ ਜਾ ਕੇ ਸ਼ੁਕਰਵਾਰ ਨੂੰ ਹੋਵੇਗੀ। ਇਉਂ ਵੀ ਹੋ ਸਕਦਾ ਹੈ, ਕਿ ਇੱਕ ਤਿਥਿ ਕਿਸੇ ਦਿਨ ਸੂਰਜ ਚੜ੍ਹਨ ਤੋਂ ਪਿਛੋਂ ਆਰੰਭ ਹੋਵੇ ਤੇ ਦੂਸਰੇ ਦਿਨ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਮੁੱਕ ਜਾਵੇ। ਅਜੇਹੀ ਤਿਥਿ ਕਿਸੇ ਦਿਨ ਨੂੰ ਆਪਣਾ ਕਰਮਾਂਕ ਨਹੀਂ ਦਿੰਦੀ, ਤੇ ਉਸ ਨੂੰ ਗਿਣਤੀ ਵਿੱਚ ਨਹੀਂ ਲਿਆਂਦਾ ਜਾਂਦਾ। ਕਰਮ-ਕਾਂਡ ਆਦਿ ਕਰਨ ਲਈ ਵੀ ਅਜਿਹੀ ਤਿਥਿ ਨੂੰ ਅਸ਼ੁਭ ਮੰਨਦੇ ਹਨ। ਇਸ ਤਰ੍ਹਾਂ ਇੱਕ ਤਿਥਿ ਨੂੰ ਵਿੱਚੋਂ ਛੱਡ ਜਾਣ ਦਾ ਸਿੱਟਾ ਕਈ ਵਾਰ ਇਹ ਨਿਕਲਦਾ ਹੈ ਕਿ ਪੂਰਨਮਾਸ਼ੀ ਦੀ ਤਿਥਿ 14 ਦੀ ਥਾਂ 30 ਨੂੰ ਹੋ ਜਾਂਦੀ ਹੈ। ਇਸੇ ਪ੍ਰਕਾਰ ਕਈ ਵਾਰ ਕਿਸੇ ਪੱਖ ਦਾ ਪਹਿਲਾ ਦਿਨ ਦੂਜ ਤਿਥਿ ਹੋ ਜਾਂਦੀ ਹੈ, ਤੇ ਕਿਸੇ ਸਮੇਂ ਚੰਦਰ-ਵਰਸ਼ ਦਾ ਪਹਿਲਾ ਦਿਨ ਹੀ ਦੂਜ ਤਿਥਿ ਹੋ ਜਾਂਦੀ ਹੈ। ਬਾਰਾਂ ਚੰਦਰ-ਮਾਸਾਂ ਵਿੱਚ, ਲੱਗਭਗ ਤੇਰਾਂ ਤਿਥੀਆਂ ਦੀ ਛੋਟ ਹੋ ਜਾਂਦੀ ਹੈ ਤੇ ਸੱਤ ਤਿਥੀਆਂ ਦੁਹਰਾਈਆਂ ਜਾਂਦੀਆਂ ਹਨ। ਇਸ ਤਰ੍ਹਾਂ ਚੰਦਰ-ਵਰਸ਼ ਦਾ ਕਾਲ 354 ਦਿਨਾਂ ਤੋਂ ਲੈ ਕੇ 384 ਦਿਨਾਂ ਤੱਕ ਦਾ ਬਣ ਜਾਂਦਾ ਹੈ, ਜਿਸ ਵੇਲੇ ਕਿ ਕੋਈ ਦੂਹਰਾ ਮਹੀਨਾ ਆ ਪਵੇ। ਕਿਸੇ ਵੇਲੇ ਅਜਿਹਾ ਵੀ ਹੋ ਜਾਂਦਾ ਹੈ, ਜੁ

ਇਕੋ ਪੱਖ ਵਿੱਚ ਦੋ ਤਿਥੀਆਂ ਦੀ ਛੋਟ ਹੋ ਜਾਂਦੀ ਹੈ, ਪਰ ਅਜਿਹਾ ਸਦੀਆਂ ਵਿੱਚ ਕਦੇ ਕਦੇ ਹੀ ਹੁੰਦਾ ਹੈ। ਇਸ ਤਰ੍ਹਾਂ ਸੰਨ 1878 ਈਸਵੀਂ ਦੇ ਜੇਠ ਦੇ ਸ਼ੁਕਲ ਪੱਖ ਵਿੱਚ ਹੋਇਆ ਸੀ। ਇਉਂ ਸੋਮਵਾਰ ਤੇ ਅਮਾਵਸ ਦੀ ਤਿਥਿ ਵੀ ਕਦੇ ਸਦੀਆਂ ਵਿੱਚ ਇਕੱਠੇ ਹੁੰਦੇ ਹਨ ਤੇ ਇਸ ਕਾਰਨ ਸੋਮਾਵਤੀ ਅਮਾਵਸ ਬੜੀ ਸ਼ੁਭ ਗਿਣੀ ਜਾਂਦੀ ਹੈ। ਇੱਕ ਸੋਮਾਵਤੀ ਅਮਾਵਸ, ਇੱਕ ਦੋ ਸਾਲ ਹੀ ਹੋਏ, ਹੋ ਬੀਤੀ ਹੈ। ਇਸ ਤੋਂ ਪਿਛਲੀ ਸੋਮਾਵਤੀ ਅਮਾਵਸ, 10 ਮਾਰਚ, ਸੰਨ 1746 ਈਸਵੀ ਨੂੰ ਆਈ ਸੀ ਤੇ ਇਸ ਨਾਲ ਪੰਜਾਬ ਦੇਸ਼ ਦੀ ਇੱਕ ਹਿਰਦੇ ਵੇਧਕ ਇਤਿਹਾਸਕ ਘਟਨਾ ਦਾ ਸੰਬੰਧ ਹੈ। ਓਦੋਂ ਲਾਹੌਰ ਦਾ ਸੂਬੇਦਾਰ ਯੱਹੀਯਾ ਖਾਨ ਸੀ ਤੇ ਦੀਵਾਨ ਲਖਪਤ ਰਾਏ ਉਸ ਦਾ ਮੁੱਖ ਮੰਤਰੀ ਸੀ। ਲਾਹੌਰ ਦੇ ਲਾਗੇ, ਕੋਟ ਲਖਪਤਰਾਏ ਵਾਲੇ ਥਾਂ, ਹੀ ਇਸ ਮੁੱਖ-ਮੰਤ੍ਰੀ ਦਾ ਕਿਲ੍ਹਾ ਹੁੰਦਾ ਸੀ। ਇਸ ਲਖਪਤ ਰਾਏ, ਦਾ ਭਰਾ ਜਸਪਤਰਾਏ, ਜੋ ਐਮਨਾਬਾਦ ਦਾ ਫ਼ੌਜਦਾਰ ਸੀ, ਸਿੱਖਾਂ ਨਾਲ ਲੜਦਾ ਲੜਦਾ ਮਾਰਿਆ ਗਿਆ ਤਾਂ ਦੀਵਾਨ ਲਖਪਤ-ਰਾਏ ਨੇ ਕ੍ਰੋਧ ਵਿੱਚ ਆ ਕੇ, ਯੱਹੀਯਾ ਖਾਂ ਕੋਲੋਂ ਸਿੱਖਾਂ ਦੀ ਨਸਲ ਕੁਸ਼ੀ ਕਰਨ ਤੇ ਉਹਨਾਂ ਦਾ ਖੁਰਾ ਖੋਜ ਮਿਟਾਉਣ ਦੀ ਆਗਿਆ ਲੈ ਲਈ। ਕਹਿਣ ਲੱਗਾ, ਇਹ ਪੰਥ ਇੱਕ ਖੱਤ੍ਰੀ ਨੇ ਹੀ ਸਾਜਿਆ ਹੈ ਤੇ ਮੈਂ ਖੇਤ੍ਰੀ ਹੀ ਇਸ ਦਾ ਬੀਜ ਨਾਸ਼ ਕਰਾਂਗਾ। ਝੱਟ ਹੁਕਮ ਚਾੜ੍ਹ ਦਿੱਤਾ ਕਿ ਲਾਹੌਰ ਵਿੱਚ ਜਿਤਨੇ ਸਿੱਖ ਕਾਮੇ ਤੇ ਵਸਨੀਕ ਹਨ, ਉਹ ਗ੍ਰਿਫਤਾਰ ਕਰ ਲਏ ਜਾਣ ਤੇ ਕਤਲ ਕਰ ਦਿੱਤੇ ਜਾਣ। ਕਈ ਸੈਂਕੜੇ ਸਿੱਖ, ਉਸ ਸੋਮਾਵਤੀ ਅਮਾਵਸ ਵਾਲੇ ਦਿਨ ਕਤਲ ਹੋਣ ਲਈ ਫੜੇ ਗਏ ਤਾਂ ਸ਼ਹਿਰ ਦੇ ਹਿੰਦੂਆਂ ਦੀ ਪੰਚਾਇਤ, ਜਿਸ ਵਿੱਚ ਕਿ ਗੋਸਾਈਂ ਜਗਤ ਭਗਤ, ਦੀਵਾਨ ਕੌੜਾ ਮੱਲ, ਦੀਵਾਨ ਲੱਛੀ ਰਾਮ, ਦੀਵਾਨ ਸੂਰਤ ਸਿੰਘ, ਭਾਈ ਦੇਸ ਰਾਜ ਤੇ ਚੌਧਰੀ ਜਵਾਹਰ ਮੱਲ ਵਰਗੇ ਪਤਵੰਤੇ ਸ਼ਾਮਿਲ ਸਨ, ਦੀਵਾਨ ਲਖਪਤ ਰਾਏ ਕੋਲ ਆਏ ਤੇ ਕਿਹਾ ਕਿ ਅੱਵਲ ਤਾਂ ਉਹ ਬੇਗੁਨਾਹਾਂ ਨੂੰ ਕਤਲ ਕਰਨ ਦਾ ਖ਼ਿਆਲ ਹੀ ਛੱਡ ਦੇਵੇ ਨਹੀਂ ਤਾਂ ਹਿੰਦੂ ਹੋ ਕੇ, ਸੋਮਾਵਤੀ ਅਮਾਵਸ ਵਰਗੇ ਸ਼ੁਭ ਦਿਹਾੜੇ ਤਾਂ ਅਜਿਹਾ ਨੀਚ ਕੰਮ ਨਾ ਕਰੇ। ਪਰ ਦੀਵਾਨ ਲਖਪਤ ਰਾਏ ਨੇ ਕ੍ਰੋਧ ਵੱਸ ਹੋਏ ਇੱਕ ਨਾ ਸੁਣੀ ਤੇ ਸਾਰੇ ਫੜੇ ਹੋਏ ਸਿੱਖ ਉਸੇ ਦਿਨ ਕਤਲ ਕਰਵਾ ਦਿੱਤੇ। ਸਾਰੇ ਸ਼ਹਿਰ ਦੇ ਹਿੰਦੂਆਂ ਨੇ ਇੱਕ ਬਚਨ ਹੋ ਕੇ ਕਿਹਾ, ਜੁ ਦੀਵਾਨ ਲਖਪਤ ਰਾਏ ਦਾ ਅੰਤ ਬਹੁਤ ਭੈੜਾ ਹੋਵੇਗਾ। ਈਸ਼ਵਰ-ਗਤੀ ਇਸੇ ਤਰ੍ਹਾਂ ਹੋਈ ਤੇ ਦੀਵਾਨ ਲਖਪਤ ਰਾਏ ਕੈਦ ਵਿੱਚ ਬੜੇ ਕਸ਼ਟਾਂ ਨਾਲ ਮਰਿਆ।

*ਭਾਰਤੀ ਪੰਚਾਂਗਾਂ ਬਾਰੇ ਉਪਰ ਜੋ ਦੱਸਿਆ ਜਾ ਚੁੱਕਾ ਹੈ, ਉਸ ਤੋਂ ਸਿੱਧ ਹੈ ਜੁ ਇਹਨਾਂ ਵਿੱਚ ਬਹੁਤ ਉਕਾਈਆਂ ਹਨ, ਜਿਨ੍ਹਾਂ ਦੀ ਸੁਧਾਈ ਦੀ ਬੜੀ ਲੋੜ ਹੈ। ਪ੍ਰਚਲਤ ਭਾਰਤੀ ਪੰਚਾਂਗਾਂ ਵਿੱਚੋਂ ਕੋਈ ਪੰਚਾਂਗ ਅਜਿਹੀ ਨਹੀਂ ਜੋ ਸਾਰੇ ਭਾਰਤ ਵਰਸ਼ ਵਿੱਚ ਜਾਂ ਭਾਰਤ ਵਰਸ਼ ਦੇ ਕਿਸੇ ਇੱਕ ਖੰਡ ਵਿੱਚ ਅਟੁੱਕ ਲਾਗੂ ਹੋਵੇ। ਵੱਖੋ ਵੱਖਰੇ ਖੰਡਾਂ ਲਈ, ਵੱਖੋ ਵੱਖਰੇ ਪੰਚਾਂਗ ਬਣਦੇ ਹਨ, ਤੇ ਫੇਰ ਹਰ ਥਾਂ ਉੱਤੇ ਉਹਨਾਂ ਦੀ ਭੀ ਥੋੜ੍ਹੀ ਬਹੁਤ ਸੁਧਾਈ ਕਰਨੀ ਪੈਂਦੀ ਹੈ। ਮੁਸਲਮਾਨਾਂ ਦੇ ਆਉਣ ਤੋਂ ਪਹਿਲਾਂ ਰਾਜ ਦਰਬਾਰਾਂ ਵੱਲੋਂ, ਹਰ ਥਾਂ ਇਹ ਸੁਧਾਈਆਂ ਕਰਨ ਲਈ ਇੱਕ ਅਹਿਲਕਾਰ ਰੱਖਿਆ ਜਾਂਦਾ ਸੀ, ਜਿਸ ਨੂੰ 'ਸੰਵਤਸਰ' ਕਹਿੰਦੇ ਸਨ। ਸਾਡੇ ਸ਼ਹਿਰਾਂ ਤੇ ਪਿੰਡਾਂ ਦੇ ਜਯੋਤਿਸ਼ੀ*

*ਤੇ ਪਾਂਧੇ, ਉਸ ਸੰਵਤਸਰ ਦੀ ਪਰਿਪਾਟੀ ਨੂੰ ਹੀ ਜੀਉਂਦਾ ਰੱਖਣ ਦਾ ਕੰਮ ਕਰ ਰਹੇ ਹਨ।*

ਹੁਣ ਭਾਰਤ ਵਰਸ਼ ਵਿੱਚ ਪ੍ਰਚੱਲਤ ਤੇ ਪ੍ਰਮਾਣੀਕ ਸੰਮਤਾਂ ਬਾਰੇ ਕੁਝ ਕਹਾਂਗੇ।

# ਸੰਮਤ

ਹੁਣ ਤੱਕ ਜੋ ਸ਼ਹਾਤ ਮਿਲ ਸਕੀਦ ਹੈ, ਤੇ ਇਸ ਦੇ ਉਲਟ ਅਤੇ ਇਸ ਦੀ ਕਾਟ ਕਰਨ ਵਾਲੀ ਸ਼ਹਾਦਤ ਲੱਭਣ ਦੀ ਆਸ ਹੁਣ ਬਹੁਤੀ ਨਹੀਂ, ਉਸ ਤੋਂ ਤਾਂ ਇਹੀ ਸਪੱਸ਼ਟ ਹੁੰਦਾ ਹੈ ਕਿ ਮਸੀਹ ਦੇ ਸੰਮਤ ਦੇ ਆਰੰਭ ਤੋਂ ਇੱਕ ਸ਼ਤਾਬਦੀ ਪਹਿਲੋਂ ਤੋਂ ਪਰੇ, ਭਾਰਤ ਵਿੱਚ ਕੋਈ ਅਜਿਹਾ ਸੰਮਤ ਜੋ ਪ੍ਰਸਿੱਧ ਤੇ ਵਰਤੀਂਦਾ ਹੋਵੇ, ਪ੍ਰਚੱਲਤ ਨਹੀਂ ਸੀ। ਇਸ ਤੋਂ ਪਹਿਲਾਂ ਨਿਰਸੰਦੇਹ ਪੰਚਾਂਗ ਤੇ ਸੰਮਤ ਜਿਨ੍ਹਾਂ ਦਾ ਆਧਾਰ ਸੂਰਜ-ਚੰਦ੍ਰ ਵਰਸ਼ ਦੀ ਗਿਣਤੀ ਉਤੇ ਸੀ, ਕਿਉਂ ਜੁ ਸਾਡੇ ਦੇਸ਼ ਵਿੱਚ ਜਯੋਤਿਸ਼ ਵਿਦਿਆ, ਗ੍ਰੈਹਾਂ ਤੇ ਸਿਤਾਰਿਆਂ ਦਾ ਗਿਆਨ ਬੜਾ ਪ੍ਰਾਚੀਨ ਹੈ, ਤੇ ਜੋ ਪੰਚਾਂਗ ਤੇ ਸੰਮਤ ਪੰਜ ਪੰਜ ਸਾਲ ਦੇ ਚੱਕਰਾਂ ਵਿੱਚ ਹੱਵਨ ਯੋਗ ਆਦਿਕ ਕਰਮ ਕਾਂਡਾਂ ਲਈ ਵਰਤੇ ਜਾਂਦੇ ਸਨ, ਸਾਡੇ ਦੇਸ਼ ਵਿੱਚ ਕਈ ਸਹੰਸੂਬਾਦੀਆਂ ਤੋਂ ਪ੍ਰਚੱਲਤ ਤੇ ਵਰਤੀਂਦੇ ਰਹੇ। ਇਹ ਵੀ ਸਿੱਧ ਹੈ ਜੁ ਗੌਤਮ ਬੁੱਧ ਦੀ ਮ੍ਰਿਤੂ ਅਰਥਾਤ ਉਨ੍ਹਾਂ ਦੇ ਮਹਾ ਪਰਿਨਿਰਵਾਣ ਵਿੱਚ ਪ੍ਰਵੇਸ਼ ਕਰਨ ਤੋਂ ਉਪ੍ਰੰਤ ਬੀਤੇ ਸਾਲਾਂ ਦਾ ਹਿਸਾਬ ਰੱਖਿਆ ਗਿਆ, ਪਰ ਇਹਨਾਂ ਗਿਣਤੀਆਂ ਨੂੰ ਸੰਮਤ ਨਹੀਂ ਆਖ ਸਕਦੇ। ਸੰਮਤ ਉਹ ਗਿਣਤੀ ਹੈ, ਜੋ ਇੱਕ ਰਾਜ ਦੇ ਅੰਤ ਹੋਣ ਉਤੇ, ਦੂਜੇ ਰਾਜ ਵਿੱਚ ਵੀ, ਲਗਾਤਾਰ, ਨਿੱਜੀ ਤੌਰ ਤੇ ਜਾਂ ਕਿਸੇ ਇੱਕ ਸ਼੍ਰੇਣੀ ਜਾਂ ਜਾਤੀ ਵਿੱਚ ਨਹੀਂ, ਸਗੋਂ ਸਰਬ ਜੰਤਕ ਤੌਰ ਉੱਤੇ ਤਵਾਰੀਖੀ ਤੇ ਜੰਤਕ ਘਟਨਾਵਾਂ ਨੂੰ ਇੱਕ ਅਤੁੱਟ ਲੜੀ ਵਿੱਚ ਪ੍ਰੋਣ ਲਈ, ਵਰਸ਼ਵਾਰ, ਮੁਸੱਲਸਲ ਤੌਰ ਤੇ, ਵਰਤਿਆ ਤੇ ਪ੍ਰਮਾਣੀਕ ਮੰਨਿਆ ਜਾਵੇ। ਅਜਿਹਾ ਸੰਮਤ ਹੀ ਸਹੀ ਤੌਰ ਤੇ ਸੰਮਤ ਆਖਿਆ ਜਾਂਦਾ ਹੈ। ਬਾਕੀ ਤਾਂ ਨਿਜੀ ਵਰਸ਼ ਗਿਣਤੀਆਂ ਦਾ ਹੀ ਹਿਸਾਬ ਹੈ, ਜਿਵੇਂ ਕਿ ਫਲਾਣੇ ਦਾ ਵਿਆਹ, ਮੇਰੇ ਦਾਦੈ ਦੀ ਮੌਤ ਤੋਂ 30 ਸਾਲ ਪਿੱਛੋਂ ਹੋਇਆ। ਜਦੋਂ ਕੱਤਕ ਦੇ ਤਾਪ ਦੀ ਬੀਮਾਰੀ ਪਈ ਸੀ, ਮੈਂ ਓਦੋਂ ਕੋਈ ਅੱਠਾਂ ਦਸਾਂ ਵਰ੍ਹਿਆਂ ਦਾ ਸਾਂ। ਸਾਡੀਆਂ ਪ੍ਰਾਚੀਨ ਪੁਸਤਕਾਂ ਤੇ ਅਕੱਟ ਸ਼ਹਾਦਤ ਤੋਂ ਇਹ ਸਿੱਧ ਹੈ ਜੁ ਸਾਡੇ ਦੇਸ਼ ਵਿੱਚ ਰਾਜ-ਸੰਮਤਾਂ ਦਾ ਪ੍ਰਚਾਰ ਹੀ ਵਧੇਰੇ ਰਿਹਾ ਹੈ।

*ਰਾਜ-ਸੰਮਤ ਉਹ ਹੈ ਜੋ ਕਿਸੇ ਰਾਜੇ ਦੇ ਰਾਜ-ਗੱਦੀ ਉੱਤੇ ਬੈਠਣ ਨਾਲ ਆਰੰਭ ਹੁੰਦਾ ਹੈ ਤੇ ਉਹ ਹੀ ਉਸ ਸੰਮਤ ਦਾ ਪਹਿਲਾ ਸਾਲ ਹੁੰਦਾ ਹੈ। ਅਜਿਹਾ ਰਾਜ-ਸੰਮਤ ਉਸ ਰਾਜੇ ਦੇ ਮਰਨ ਨਾਲ ਜਾਂ ਉਸ ਦੇ ਗੱਦੀ ਤੋਂ ਲਾਹੇ ਜਾਣ ਨਾਲ ਸਮਾਪਤ ਹੋ ਜਾਂਦਾ ਹੈ ਤੇ ਨਵਾਂ ਰਾਜਾ ਆਪਣਾ ਨਵਾਂ ਸੰਮਤ ਆਰੰਭ ਕਰ ਲੈਂਦਾ ਹੈ ਤੇ ਆਪਣੇ ਫ਼ੁਰਮਾਨਾਂ ਆਦਿ ਵਿੱਚ ਉਹ ਨਵਾਂ ਸੰਮਤ*

ਹੀ ਵਰਤਦਾ ਹੈ।

ਇਹ ਰਿਵਾਜ ਮਹਾਂ ਸਮਰਾਟ ਅਸ਼ੋਕ ਦੇ ਸ਼ਿਲਾ-ਲੇਖਾਂ ਤੋਂ, ਜੋ ਕਿ ਮਸੀਹ ਦੇ ਸੰਮਤ ਤੋਂ ਪਹਿਲਾਂ ਤੀਸਰੀ ਸ਼ਤਾਬਦੀ ਵਿੱਚ ਉੱਕਰੇ ਗਏ, ਭਲੀ ਪ੍ਰਕਾਰ ਵਿੱਦਤ ਹੈ। ਇਨ੍ਹਾਂ ਸ਼ਿਲਾ-ਲੇਖਾਂ ਵਿੱਚ ਇਹ ਹੀ ਲਿਖਿਆ ਗਿਆ ਹੈ ਜੁ ਇਹ ਅਸ਼ੋਕ ਦੇ ਰਾਜ-ਗੱਦੀ ਉੱਤੇ ਬੈਠਣ ਦੇ ਅਮਕੇ ਅਮਕੇ ਵਰਸ਼ ਵਿੱਚ ਉੱਕਰੇ ਗਏ। ਇਨ੍ਹਾਂ ਸ਼ਿਲਾ-ਲੇਖਾਂ ਵਿੱਚ ਅਸ਼ੋਕ ਦਾ ਨਾਮ ਵੀ ਕਿਤੇ ਨਹੀਂ ਦਿੱਤਾ ਹੋਇਆ, ਕੇਵਲ 'ਦੇਵ-ਪ੍ਰਿਯ' ਜਾਂ 'ਪੀਯਦੱਸੀ' ਜਿਸ ਦੇ ਅਰਥ ਹਨ ਦੇਵਤਿਆਂ ਦਾ ਪਿਆਰਾ, ਅਤੇ ਉੱਜਲ-ਮੁੱਖ, 'ਪ੍ਰਿਯ-ਦਰਿਸ' ਸੁਹਣਾ ਲੱਗਣ ਵਾਲਾ ਆਦਿ। ਅਸ਼ੋਕ ਤੋਂ 2200 ਵਰ੍ਹੇ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਨੇ ਇਸ 'ਪੀਯਦੱਸੀ' ਦੇ ਪ੍ਰਾਚੀਨ ਲਕਬ ਅਰਥਾਤ ਬਿਰੁਦ ਨੂੰ ਪੁਨਰ ਜੀਵਨ ਕੀਤਾ ਸੀ ਤੇ ਆਪਣੇ ਦਰਬਾਰੀਆਂ ਤੇ ਜਰਨੈਲਾਂ ਨੂੰ "ਉੱਜਲ-ਮੁਖ" ਦੇ ਲਕਬ ਤੇ ਖ਼ਿਤਾਬ ਬਖਸ਼ੇ ਸਨ। ਸਿੱਖਾਂ ਦੀ ਅਰਦਾਸ ਵਿੱਚ ਜੋ ਇਹ ਸ਼ਬਦ ਆਉਂਦੇ ਹਨ: "ਸੇਈ ਗੁਰੂ ਪਿਆਰੇ ਮਿਲਣ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ।" ਇਹ ਗੁਰੂ ਪਿਆਰੇ ਦਾ ਖ਼ਿਆਲ ਭੀ ਦੋ ਸਹੰਸ੍ਰਬਦੀਆਂ ਬੀਤ ਜਾਣ ਪਿਛੋਂ ਉੱਤਰ ਪੱਛਮੀ ਭਾਰਤ ਦੇ ਜਾਤੀਯ ਅਚੇਤ-ਮਨ (Racial Subconscious Mind) ਵਿੱਚੋਂ "ਦੇਵ-ਪ੍ਰਿਯ" ਖ਼ਿਆਲ ਤੇ ਪਰਿਪਾਟੀ ਦਾ ਵੱਟਿਆ ਹੋਇਆ ਰੂਪ ਹੀ ਉਗਮ ਪਿਆ ਹੈ। ਜੇ ਇਹਨਾਂ ਸ਼ਿਲਾ-ਲੇਖਾਂ ਵਿੱਚ ਅਸ਼ੋਕ ਦਾ ਨਾਮ ਨਹੀਂ ਤੇ ਕੇਵਲ 'ਦੇਵ-ਪ੍ਰਿਯ' ਤੇ 'ਪੀਯਦੱਸੀ' ਆਦਿ ਪ੍ਰਸੰਸਾ-ਪੂਰਵਕ ਸ਼ਬਦ ਹੀ ਹਨ, ਤਾਂ ਇਹ ਕਿਵੇਂ ਨਿਸਚਿਤ ਹੋਇਆ ਜੁ ਇਹ ਸ਼ਿਲਾ-ਲੇਖ ਅਸ਼ੋਕ ਦੇ ਹੀ ਹਨ? ਇਹ ਇਉਂ ਜੁ ਇੱਕ ਸ਼ਿਲਾ-ਲੇਖ ਜੋ ਕਿ ਹੈਦਰਾਬਾਦ ਦੇ ਰਾਜ ਵਿੱਚ 'ਮਸਕੀ' ਨਾਮੀ ਮੁਕਾਮ ਉੱਤੇ ਅੰਕਤ ਹੈ, ਪਿਛਲੀ ਸ਼ਤਾਬਦੀ ਵਿੱਚ, ਅਕਸਮਾਤ ਹੀ ਮਿਲ ਗਿਆ, ਜਿਸ ਉਤੇ ਲਿਖਿਆ ਹੋਇਆ ਹੈ 'ਪੀਯ ਦੱਸੋ ਅਸ਼ੋਕੱਸਾ', ਤਾਂ ਪਤਾ ਲੱਗਾ ਜੋ ਇਹ ਉਜਲ-ਮੁੱਖ 'ਪੀਯਦੱਸੀ' ਅਸ਼ੋਕ ਹੀ ਹੈ। ਸਾਡੇ ਪ੍ਰਾਚੀਨ ਗ੍ਰੰਥਾਂ, ਬੋਧ ਗ੍ਰੰਥਾਂ ਨੂੰ ਛੱਡਕੇ, ਜਾਂ ਸਾਡੀ ਜਾਤੀ ਦੀ ਯਾਦ-ਦਾਸ਼ਤ ਜਾਂ ਪਰੰਪਰਾ ਵਿੱਚ ਤਾਂ ਅਸ਼ੋਕ ਵਰਗੇ ਮਹਾਨਸਮਰਾਟ ਦਾ, ਜਿਸ ਨੂੰ ਕਿ ਹੁਣ ਸਾਰਾ ਸੰਸਾਰ, ਇੱਕ ਬੜਾ ਧਰਮੀ ਤੇ ਬੁੱਧੀਵਾਨ ਹੁਕਮਰਾਨ ਮੰਨਦਾ ਹੈ, ਕੋਈ ਜਿਕਰ ਤਕ ਨਹੀਂ। ਅਸ਼ੋਕ, ਉਸਦੀ ਤਵਾਰੀਖ ਤੇ ਉਸ ਦਾ ਵਿਸ਼ਵ-ਗੌਰਵ ਤਾਂ ਕੋਈ ਸੌ ਕੁ ਵਰ੍ਹਾ ਹੀ ਹੋਇਆ, ਬਦੇਸ਼ੀ ਖੋਜੀਆਂ ਦੀ ਮਿਹਨਤ ਨਾਲ ਉਜਾਗਰ ਹੋਇਆ ਹੈ, ਤੇ ਹੁਣ ਅਸੀਂ ਬੜੇ ਮਾਣ ਨਾਲ ਆਪਣੀ ਪ੍ਰਾਚੀਨ ਤਵਾਰੀਖ ਨੂੰ ਜਿਸ ਵਿੱਚ ਕਿ ਅਸ਼ੋਕ ਵਰਗੇ ਮਹਾਂ ਸਮਰਾਟ ਤੇ ਮਹਾਨ ਪੁਰਸ਼ ਹੋ ਗੁਜ਼ਰੇ ਹਨ, ਅਪਣਾਉਂਦੇ ਹਾਂ ਤੇ ਅਸ਼ੋਕ ਦੀਆਂ ਕੀਰਤੀਆਂ ਤੇ ਕਰਨੀਆਂ ਤੋਂ ਪਰੇਰਨਾ ਲੈ ਕੇ ਆਪਣੇ ਭਵਿੱਸ਼ ਨੂੰ ਉਲੀਕਣ ਦਾ ਯਤਨ ਕਰਦੇ ਹਾਂ। ਸਾਡੇ ਕੌਮੀ ਤਿਰੰਗੇ ਝੰਡੇ ਉੱਤੇ ਚੱਕਰ ਦਾ ਜੋ ਚਿੰਨ੍ਹ ਹੈ, ਉਹ ਅਸਾਂ ਅਸ਼ੋਕ ਦੇ ਸਥੰਭਾਂ ਉੱਤੇ ਉੱਕਰੇ ਚਿੰਨ੍ਹਾਂ ਵਿੱਚੋਂ ਹੀ ਲਿਆ ਹੈ।

ਅਸ਼ੋਕ ਦੇ ਸਮੇਂ ਤੋਂ ਲੈ ਕੇ ਮੁਗਲ ਰਾਜ ਦੇ ਅੰਤ ਤਕ, ਇਹੋ ਪਰਿਪਾਟੀ ਸਾਡੇ ਦੇਸ਼ ਵਿੱਚ ਪ੍ਰਮਾਣੀਕ ਰਹੀ, ਕਿ ਮਹਾਰਾਜੇ ਤੇ ਸ਼ਹਿਨਸ਼ਾਹ ਆਪਣੇ ਸ਼ਾਹੀ ਫ਼ੁਰਮਾਨਾਂ ਤੇ ਰਾਜ-ਦਰਬਾਰ ਦੀਆਂ

ਲਿਖਤਾਂ ਵਿੱਚ ਇਸ ਰਾਜ-ਸੰਮਤ, ਜਿਸ ਨੂੰ ਕਿ ਮੁਸਲਮਾਨ ਸ਼ਹਿਨਸ਼ਾਹ, ਸੰਨਿਜਲੂਸ ਕਹਿੰਦੇ ਸਨ, ਨੂੰ ਹੀ ਪ੍ਰਧਾਨ ਮੰਨ ਕੇ ਵਰਤਦੇ ਰਹੇ, ਭਾਵੇਂ, ਮਸੀਹ ਦੇ ਸੰਮਤ ਆਰੰਭ ਹੋਣ ਵੇਲੇ ਜਿਹਾ ਕਿ ਉਪਰ ਦੱਸਿਆ ਜਾ ਚੁੱਕਾ ਹੈ, ਅਸਲੀ ਤੇ ਸਹੀ ਸੰਮਤ ਵੀ ਵਜੂਦ ਵਿੱਚ ਆ ਗਏ ਸਨ, ਤੇ ਉਹ ਵੀ ਸਮੇਂ ਸਮੇਂ ਰਾਜ-ਸੰਮਤਾਂ ਦੇ ਨਾਲ ਨਾਲ ਸਰਕਾਰੀ ਲਿਖਤਾਂ ਵਿੱਚ ਕਦੇ ਕਦਾਈਂ ਵਰਤੀਂਦੇ ਰਹੇ।

ਇਹ ਅਸਲੀ ਤੇ ਸਹੀ ਸੰਮਤ ਇਉਂ ਬਣੇ ਕਿ ਪਹਿਲਾਂ ਕਿਸੇ ਮਹਾਰਾਜੇ ਦਾ ਰਾਜ-ਸੰਮਤ, ਉਸ ਦੇ ਪਿੱਛੋਂ ਗੱਦੀ ਉੱਤੇ ਬੈਠਣ ਵਾਲੇ ਰਾਜੇ ਨੇ ਵੀ ਜਾਰੀ ਰੱਖਿਆ। ਜਾਂ ਤਾਂ ਉਹ ਪਹਿਲੇ ਮਹਾਰਾਜੇ ਦੇ ਪਿਤਾ ਪੁਰਖੀ ਸਤਿਕਾਰ ਕਰ ਕੇ ਜਾਂ ਇਸ ਕਾਰਨ ਜੁ ਪਿਛੋਂ ਗੱਦੀ ਉੱਤੇ ਬੈਠਣ ਵਾਲਾ ਥੋੜੇ ਵਰ੍ਹੇ ਹੀ ਰਾਜ-ਸਿੰਘਾਸਨ ਉੱਤੇ ਰਿਹਾ, ਤੇ ਇਸ ਕਰਕੇ ਪਿਛਲਾ ਰਾਜ-ਸੰਮਤ ਹੀ ਵਧੇਰੇ ਪ੍ਰਮਾਣੀਕ ਸਮਝਿਆ ਜਾਂਦਾ ਰਿਹਾ, ਤੇ ਹੁੰਦਾ ਹੁੰਦਾ ਉਹ ਪਹਿਲਾ ਰਾਜ-ਸੰਮਤ ਹੀ ਪ੍ਰਸਿੱਧ ਹੋਣ ਕਾਰਨ ਪ੍ਰਮਾਣੀਕ ਹੋ ਗਿਆ। ਇਹ ਗੱਲ ਨਿਸਚੇ ਹੈ ਕਿ ਹੁਣ ਜਿਹੜੇ ਸੰਮਤ ਸਾਡੇ ਦੇਸ਼ ਵਿੱਚ ਆਪਣੇ ਪ੍ਰਸਿੱਧ ਨਾਵਾਂ ਨਾਲ ਪ੍ਰਚੱਲਤ ਹਨ, ਇਹ ਨਾਮ ਇਨ੍ਹਾਂ ਦੇ ਕੋਈ ਬਹੁਤੇ ਪ੍ਰਾਚੀਨ ਨਹੀਂ। ਪਹਿਲਾਂ ਤਾਂ ਇਉਂ ਹੀ ਰਿਵਾਜ ਸੀ, ਕਿ "ਸੰਮਵਤਸਰ 242" ਜਾਂ ਇਸ ਦਾ ਛੋਟਾ ਰੂਪ "ਸੰਮਵਤ 242" ਜਾਂ ਸਿੱਧਾ ਹੀ, "ਵਰਸ਼ 242" ਲਿਖ ਲੈਂਦੇ ਸਨ।

ਸਭ ਤੋਂ ਪਹਿਲਾਂ, ਦੋ ਧਾਰਮਿਕ ਸੰਮਤਾਂ ਦਾ ਵਰਨਣ ਉਚਿੱਤ ਹੈ, ਜਿਨ੍ਹਾਂ ਸੰਮਤਾਂ ਦਾ ਕਿ ਜੈਨੀਆਂ ਤੇ ਬੋਧਾਂ ਨਾਲ ਸੰਬੰਧ ਹੈ। ਲੰਕਾਦੀਪ ਵਿੱਚ ਦੋ ਪ੍ਰਾਚੀਨ ਰਾਜ-ਪੁਸਤਕਾਂ ਹਨ, ਜਿਨ੍ਹਾਂ ਵਿੱਚ ਉਸ ਦੇਸ਼ ਦੇ ਰਾਜਿਆਂ ਦੀਆਂ ਬੰਸਾਵਲੀਆਂ ਤੇ ਉਹਨਾਂ ਦੀਆਂ ਤਵਾਰੀਖ਼ੀ ਘਟਨਾਵਾਂ ਅੰਕਤ ਹਨ। ਇਸ ਤਰ੍ਹਾਂ ਦੀਆਂ ਸ਼ਾਹੀ ਤਵਾਰੀਖ਼ਾਂ ਲਿਖਣ ਲਿਖਾਉਣ ਦੀ ਪਰਿਪਾਟੀ ਅਸਲ ਵਿੱਚ ਸਾਡੇ ਦੇਸ਼ ਵਿੱਚ ਬਹੁਤ ਪ੍ਰਾਚੀਨ ਸਮਿਆਂ ਤੋਂ ਹੈ, ਤੇ ਮੁਸਲਮਾਨ ਬਾਦਸ਼ਾਹਾਂ ਦੇ ਵੇਲੇ ਦੀਆਂ ਸ਼ਾਹੀ ਤਵਾਰੀਖਾਂ, ਜੋ ਅੱਜ ਸਾਨੂੰ ਮਿਲਦੀਆਂ ਹਨ, ਉਹ ਵਾਸਤਵ ਵਿੱਚ ਸਾਡੇ ਦੇਸ਼ ਦੀ ਪ੍ਰਾਚੀਨ ਪਰਿਪਾਟੀ ਦਾ ਹੀ ਇੱਕ ਰੂਪ ਹਨ, ਬਿਦੇਸ਼ੀ ਤੁਰਕ ਜਾਂ ਮੁਗਲ ਏਸ ਰਿਵਾਜ਼ ਨੂੰ ਸਾਡੇ ਦੇਸ਼ ਵਿੱਚ ਨਵਾਂ ਨਹੀਂ ਲਿਆਏ। ਇਹ ਖ਼ਿਆਲ ਕਿ ਭਾਰਤਵਾਸੀ ਤਵਾਰੀਖ ਲਿਖਣ ਦੀ ਪਰਿਪਾਟੀ ਤੋਂ ਅਗਿਆਤ ਸਨ ਜਾਂ ਤਵਾਰੀਖ਼ ਲਿਖਣ ਦੀ ਅਹਿਮੀਅਤ ਤੋਂ ਅਨਜਾਣ ਸਨ, ਉੱਕਾ ਨਿਰਮੂਲ ਹੈ। ਇਸ ਖਿਆਲ ਦੇ ਪਿੱਛੇ ਸਚਾਈ ਕੇਵਲ ਇਤਨੀ ਹੀ ਹੈ, ਕਿ ਪਹਿਲਾਂ ਮੌਰੀਆ ਸਾਮਰਾਜ ਮਸੀਹੀ ਸੰਮਤ ਦੇ ਆਰੰਭ ਤੋਂ ਤਿੰਨ ਸਦੀਆਂ ਪਹਿਲਾਂ ਖੇਰੂ ਖੇਰੂ ਹੋ ਗਿਆ। ਫੇਰ ਗੁਪਤ ਸਾਮਰਾਜ ਪੰਜਵੀਂ ਸਦੀ ਈਸਵੀ ਵਿੱਚ ਹੋਣ ਜਾਤੀ ਦੇ ਹਮਲਿਆਂ ਨੇ ਬਰਬਾਦ ਕਰ ਦਿੱਤਾ। ਅੱਠਵੀਂ ਸਦੀ ਵਿੱਚ ਅਰਬਾਂ ਨੇ ਸਿੰਧ ਫਤ੍ਹੇ ਕਰ ਲਿਆ ਤੇ ਬਾਰ੍ਹਵੀਂ ਸਦੀ ਵਿੱਚ ਤੁਰਕਾਂ ਦਾ ਰਾਜ ਭਾਰਤ-ਵਰਸ਼ ਵਿੱਚ ਸਥਾਪਤ ਹੋ ਗਿਆ। ਇਨ੍ਹਾਂ ਅਦਲਾ ਬਦਲੀਆਂ ਦੇ ਕਾਰਨ, ਸਾਡੇ ਦੇਸ਼ ਦਾ ਬਹੁਤ ਸਾਰਾ ਮਹਾਨ ਸਾਹਿੱਤ, ਜੋ ਕਿ ਸ਼ਿਲਾ-ਲੇਖਾਂ, ਤਾਂਬ੍ਰ-ਪੱਤਰ-ਲੇਖਾਂ ਤੇ ਭੋਜ ਪੱਤਰ ਲੇਖਾਂ ਦੀ ਸ਼ਕਲ ਵਿੱਚ ਸੀ, ਨਸ਼ਟ ਹੋ ਗਿਆ ਤੇ ਅੱਜ ਦੇ ਤਵਾਰੀਖ ਦੇ ਖੋਜੀ ਨੂੰ ਇਉਂ ਭਾਸਦਾ ਹੈ ਕਿ ਜੋ ਹਿੰਦੂਆਂ ਵਿੱਚ ਤਵਾਰੀਖ ਲਿੱਖਣ ਜਾਂ ਲਿਖਵਾਉਣ ਦਾ ਰਿਵਾਜ ਜਾਂ ਸ਼ੌਕ ਹੀ ਨਹੀਂ ਸੀ। ਪਰ ਅਜੇ ਵੀ ਕਿਤੇ

ਕੋਈ ਬਚੀ ਖੁਚੀ ਲਿਖਤ, ਇਸ ਖਿਆਲ ਨੂੰ ਨਿਰਮੂਲ ਸਾਬਤ ਕਰਦੀ ਹੈ, ਜਿਵੇਂ ਕਿ ਕੱਲ੍ਹਣ ਦੀ ਲਿਖੀ ਹੋਈ ਸੰਸਕ੍ਰਿਤ ਵਿੱਚ ਕਸ਼ਮੀਰ ਦੇਸ਼ ਦੀ ਤਵਾਰੀਖ, ਰਾਜਤ੍ਰੰਗਣੀ। ਲੰਕਾ ਦੇਸ਼ ਦੀਆਂ, ਇਸੇ ਪਰਿਪਾਟੀ ਦੇ ਤਹਿਤ ਲਿਖੀਆਂ ਹੋਈਆਂ ਪ੍ਰਾਚੀਨ-ਰਾਜ-ਤਵਾਰੀਖਾਂ, ਜੋ ਮਿਲਦੀਆਂ ਹਨ, ਉਨ੍ਹਾਂ ਦੇ ਨਾਮ ਹਨ, ਮਹਾਵੰਸ਼ ਤੇ ਦੀਪ-ਵੰਸ਼। ਇਨ੍ਹਾਂ ਰਾਜ-ਤਵਾਰੀਖਾਂ ਵਿੱਚ ਵਿੱਦਤ ਹੈ ਕਿ ਮਸੀਹ ਦੇ ਸੰਮਤ ਦੇ ਆਰੰਭ ਤੋਂ ਪਹਿਲਾਂ, ਤੀਜੀ ਸ਼ਤਾਬਦੀ ਵਿੱਚ, ਮਹਾਤਮਾ ਬੁੱਧ ਦੇ ਮਹਾਂ ਪਰਿਨਿਰਵਾਣ ਵਿੱਚ ਪ੍ਰਵੇਸ਼ ਕਰਨ ਦਾ ਵਾਰਸ਼ਿਕ ਹਿਸਾਬ ਕਿਤਾਬ, ਬੋਧੀਆਂ ਨੇ ਰਖਿਆ ਹੋਇਆ ਸੀ। ਇਸ ਗੱਲ ਦੀ ਪੁਸ਼ਟੀ, ਇੱਕ ਅਸ਼ੋਕ ਦੀ ਸ਼ਿਲਾ-ਲਿਖਤ ਤੋਂ ਵੀ ਹੁੰਦੀ ਹੈ, ਜਿਸ ਵਿੱਚ ਲਿਖਿਆ ਹੈ ਕਿ ਅਸ਼ੋਕ ਨੇ ਰਾਜ-ਤਿਲਕ ਉਸ ਸਾਲ ਲਿਆ ਜਦੋਂ ਕਿ ਮਹਾਤਮਾ ਬੁੱਧ ਦੇ ਮਹਾਂ ਪਰਿਨਿਰਵਾਣ ਨੂੰ 218 ਵਰ੍ਹੇ ਬੀਤ ਚੁੱਕੇ ਸਨ। ਇਹ ਹੁਣ ਨਿਸਚੇ ਕਰ ਲਿਆ ਗਿਆ ਹੈ ਕਿ ਮਹਾਤਮਾਂ ਬੁੱਧ ਦੀ ਮ੍ਰਿਤੂ ਮਸੀਹੀ ਸੰਮਤ ਦੇ ਆਰੰਭ ਤੋਂ 483 ਵਰ੍ਹੇ ਪਹਿਲਾਂ ਹੋਈ ਸੀ, ਪਰ ਇਸ ਗੱਲ ਦੀ ਕੋਈ ਸ਼ਹਾਦਤ ਅਜੇ ਨਹੀਂ ਮਿਲੀ ਕਿ ਮਹਾਤਮਾਂ ਬੁੱਧ ਦੀ ਮ੍ਰਿਤੂ ਦਾ ਇਹ ਵਰਸ਼ਾਂ ਦਾ ਹਿਸਾਬ, ਬੋਧੀਆਂ ਦੇ ਮੱਠਾਂ ਤੋਂ ਬਾਹਰ, ਸਰਬ-ਜੰਤਕ ਮਾਮਲਿਆਂ ਵਿੱਚ ਵਰਤਿਆ ਜਾਂਦਾ ਜਾਂ ਪਰਸਿੱਧ ਸੀ। ਹਾਂ, ਅਸ਼ੋਕ ਦੇ ਇੱਕ ਸ਼ਿਲਾਂ-ਲੇਖ ਤੋਂ ਇਹ ਸਿੱਧ ਜ਼ਰੂਰ ਹੁੰਦਾ ਹੈ ਕਿ ਅਸ਼ੋਕ ਨੇ ਆਪਣਾ ਅੰਤਮ ਭਾਸ਼ਨ ਬੁੱਧ ਦੇ ਮਹਾਂ ਪਰਿ-ਨਿਰਵਾਣ ਤੋਂ 256 ਵਰ੍ਹੇ ਪਿਛੋਂ ਦਿੱਤਾ। ਜੋ ਕਿ ਮਸੀਹੀ ਸੰਮਤ ਦੇ ਆਰੰਭ ਤੋਂ ਪਹਿਲਾਂ ਸੰਮਤ 226 (226 B.C.) ਬਣਿਆ। ਇਹ ਬੁੱਧ ਦੇ ਮਹਾਂ ਪਰਿਨਿਰਵਾਣ ਦੇ ਵਰ੍ਹਿਆਂ ਦੀ ਗਿਣਤੀ ਪਹਿਲੋਂ ਪਹਿਲ ਲੰਕਾ ਦੇਸ਼ ਵਿੱਚ ਨਹੀਂ ਸਗੋਂ ਭਾਰਤ-ਵਰਸ਼ ਵਿੱਚ ਬੋਧੀ ਮੱਠਾਂ ਵਿੱਚ ਰੱਖੀ ਗਈ ਸੀ। ਬਾਰ੍ਹਵੀਂ ਸ਼ਤਾਬਦੀ ਮਸੀਹੀ ਵਿੱਚ, ਲੰਕਾ ਦੇਸ਼ ਵਿੱਚ ਇੱਕ ਸੰਮਤ ਪਰਚੱਲਤ ਕੀਤਾ ਗਿਆ, ਜਿਸ ਨੂੰ ਕਿ ਬੁੱਧ-ਵਰਸ਼ ਦਾ ਸੰਮਤ ਆਖਦੇ ਹਨ। ਇਹ ਬੁੱਧ-ਵਰਸ਼ ਅਜੇ ਵੀ ਲੰਕਾ ਵਿੱਚ ਪਰਚਲਤ ਹੈ। ਬੁੱਧ-ਵਰਸ਼ ਸੰਮਤ ਮਹਾਤਮਾ ਬੁੱਧ ਦੀ ਮ੍ਰਿਤੂ ਦੇ ਵਰਸ਼ ਤੋਂ ਆਰੰਭ ਹੋਇਆ ਮੰਨਿਆ ਜਾਂਦਾ ਹੈ, ਪਰ ਇਸ ਸੰਮਤ ਨੂੰ ਨਿਰਮਤ ਕਰਨ ਸਮੇਂ ਬੁੱਧ ਦੀ ਮ੍ਰਿਤੂ ਦਾ ਸਮਾਂ ਠੀਕ ਤੌਰ ਤੇ ਨਿਯਤ ਨਹੀਂ ਸੀ ਹੋ ਸਕਿਆ। ਬੁੱਧ-ਵਰਸ਼ ਵਿੱਚ ਬੁੱਧ ਦਾ ਮ੍ਰਿਤੂ ਸਮਾਂ, ਮਸੀਹੀ ਸੰਮਤ ਦੇ ਆਰੰਭ ਤੋਂ ਪਹਿਲਾਂ 544 ਵਰ੍ਹੇ ਮੰਨਿਆ ਗਿਆ ਪਰ ਅਸਲ ਵਿੱਚ, ਇਹ 483 ਵਰ੍ਹੇ ਸੀ। ਇਸੇ ਤਰ੍ਹਾਂ ਮਸੀਹੀ ਸੰਮਤ, ਜਿਸ ਨੂੰ ਸੰਨ ਈਸਵੀ ਕਹਿੰਦੇ ਹਨ, ਯੱਸੂ ਮਸੀਹ ਦੇ ਜਨਮ ਤੋਂ ਆਰੰਭ ਹੋਇਆ ਮਨਿਆ ਜਾਂਦਾ ਹੈ, ਪਰ ਨਵੀਨ ਖੋਜ ਤੋਂ ਅਨੁਮਾਨ ਹੈ ਕਿ ਯੱਸੂ ਮਸੀਹ ਦਾ ਜਨਮ ਅਸਲ ਵਿੱਚ 68 ਵਰ੍ਹੇ ਸੰਨ ਈਸਵੀ ਤੋਂ ਪਹਿਲਾਂ ਹੋਇਆ ਸੀ। ਇਹ ਬੁੱਧ-ਵਰਸ਼ ਦਾ ਸੰਮਤ, ਲੰਕਾ ਦੀਪ ਤੋਂ, ਕੁਝ ਸਮਾਂ ਪਾ ਕੇ, ਬਰ੍ਹਮਾਂ ਤੇ ਥਾਈਲੈਂਡ ਦੇਸ਼ਾਂ ਵਿੱਚ ਪਰਚੱਲਤ ਹੋ ਗਿਆ, ਜਿਥੇ ਕਿ ਲੰਕਾਂ ਵਾਂਗ, ਹੀਨਯਾਨ ਸ਼੍ਰੇਣੀ ਦਾ ਬੁੱਧ ਮੱਤ ਹੀ ਰਾਜ-ਧਰਮ ਸੀ। ਬੁੱਧ-ਵਰਸ਼ ਅੱਜ ਵੀ ਬਰ੍ਹਮਾ ਤੇ ਥਾਈਲੈਂਡ ਆਦਿ ਦੇਸ਼ਾਂ ਵਿੱਚ ਪਰਚੱਲਤ ਤੇ ਪ੍ਰਮਾਣੀਕ ਸੰਮਤ ਹੈ। ਬੁੱਧ-ਵਰਸ਼ ਦਾ ਸੰਮਤ ਭਾਰਤ-ਵਰਸ਼ ਵਿੱਚ ਨਿਰਮਤ ਨਹੀਂ ਹੋ ਸਕਿਆ, ਕਿਉਂਕਿ ਬਾਰ੍ਹਵੀਂ ਸ਼ਤਾਬਦੀ ਈਸਵੀ ਤੱਕ ਬੁਧ ਧਰਮ, ਭਾਰਤ ਵਿੱਚ ਉੱਕਾ ਪਰਚੱਲਤ ਨਹੀਂ ਸੀ

ਰਿਹਾ। ਹਾਂ, ਬੋਧ ਗਯਾ ਦੇ ਆਲੇ ਦੁਆਲੇ ਇਸਦਾ ਪਰਚਾਰ ਜ਼ਰੂਰ ਰਿਹਾ। ਕੁਝ ਸਾਲ ਹੋਏ, ਬੋਧ ਗਯਾ ਦੇ ਨੇੜਿਉਂ ਇੱਕ ਤਾਂਬਰ-ਪੱਤਰ ਮਿਲਿਆ ਹੈ, ਜਿਸ ਉਤੇ ਬੁੱਧ-ਵਰਸ਼ ਅੰਕਤ ਹੈ, ਅਤੇ ਜੋ ਸੰਨ 1270 ਈਸਵੀ ਦੀ ਲਿਖਤ ਹੈ।

ਬੋਧਾਂ ਵਾਂਗਰ ਜੈਨੀਆਂ ਦਾ ਵੀ ਵਰਸ਼-ਹਿਸਾਬ, ਜੈਨ ਧਰਮ ਦੇ ਜਨਮ-ਦਾਤਾ, ਵੀਰ ਮਹਾਂਵੀਰ ਵਰਧਮਣ, ਦੇ ਮ੍ਰਿਤੂ ਸਮੇਂ ਤੋਂ ਚਲਦਾ ਹੈ। ਜੈਨੀਆਂ ਦੇ ਹਿਸਾਬ ਨਾਲ, ਇਹ ਸਮਾਂ ਮਸੀਹੀ ਸੰਮਤ ਦੇ ਆਰੰਭ ਤੋਂ 528 ਵਰ੍ਹੇ ਪਹਿਲਾ ਹੈ। ਜੈਨੀਆਂ ਦੀਆਂ ਧਰਮ-ਪੁਸਤਕਾਂ ਵਿੱਚ ਇਹ ਸੰਮਤ ਪ੍ਰਾਚੀਨ ਸਮਿਆਂ ਤੋਂ ਵਰਤੀਂਦਾ ਹੈ, ਪਰ ਅਜਿਹੀ ਗਵਾਹੀ ਅਜੇ ਨਹੀਂ ਮਿਲ ਸਕੀ, ਜਿਸ ਤੋਂ ਇਹ ਸਿੱਧ ਹੋਵੇ ਜੁ 19ਵੀਂ ਸਦੀ ਈਸਵੀ ਤੋਂ ਪਹਿਲਾਂ, ਇਹ ਜੈਨ ਸੰਮਤ ਧਰਮ ਪੁਸਤਕਾਂ ਤੋਂ ਬਾਹਰ, ਰਾਜ ਕਾਜ ਦੇ ਜਾਂ ਸਰਬ-ਜੰਤਕ ਸੰਬੰਧ ਵਿੱਚ ਵਰਤਿਆ ਗਿਆ ਹੋਵੇ। ਭਾਵੇਂ ਇਹ ਗੱਲ ਤਾਂ ਨਿਸ਼ਚਿਤ ਹੈ ਜੁ ਜੈਨ ਸੰਮਤ ਦਾ ਆਰੰਭ, ਮਸੀਹੀ ਸੰਮਤ ਤੋਂ 528 ਵਰ੍ਹੇ ਪਹਿਲਾਂ ਦਾ ਹੀ ਹੈ, ਪਰ ਇਹ ਗੱਲ ਪੂਰਨ ਤੌਰ ਉਤੇ ਨਿਸ਼ਚੇ ਨਹੀਂ ਜੁ ਇਹੋ ਵਰਸ਼ ਵੀਰ ਮਹਾਂਵੀਰ ਵਰਧਮਣ ਦੀ ਮ੍ਰਿਤੂ ਦਾ ਹੈ। ਕੇਵਲ ਇਤਨਾ ਕਿਹਾ ਜਾ ਸਕਦਾ ਹੈ, ਜੁ ਇਹ ਵਰਸ਼ ਗ਼ਲਤ ਸਿੱਧ ਨਹੀਂ ਹੋ ਸਕਿਆ, ਜਿਵੇਂ ਕਿ ਗੌਤਮ ਬੁੱਧ ਤੇ ਯੱਸੂ ਮਸੀਹ ਬਾਰੇ ਹੈ। ਬੁੱਧ ਧਰਮ ਦੀਆਂ ਪ੍ਰਾਚੀਨ ਪੁਸਤਕਾਂ ਵਿੱਚ ਇੱਕ ਮਹਾਨ ਧਾਰਮਿਕ ਆਗੂ ਦਾ ਕਥਨ ਆਉਂਦਾ ਹੈ, ਜਿਸ ਨੂੰ ਨਿਰਗ੍ਰੰਥ ਜਣਾਤਪੁੱਤਰ ਕਰਕੇ ਕਿਹਾ ਹੈ। ਮੰਨ ਲਿਆ ਗਿਆ ਹੈ ਜੁ ਇਹੋ ਹੀ ਵੀਰ ਮਹਾਂਵੀਰ ਸੀ। ਬੁੱਧ ਧਰਮ ਦੀਆਂ ਇਹ ਪੁਤਸਕਾਂ ਦਸਦੀਆਂ ਹਨ ਜੁ ਇਹ ਨਿਰਗ੍ਰੰਥ ਜਣਾਤ ਪੁੱਤਰ, ਗੌਤਮ ਬੁੱਧ ਤੋਂ ਥੋੜ੍ਹਾ ਸਮਾਂ ਪਹਿਲਾਂ ਹੀ ਮ੍ਰਿਤੂ ਹੋਇਆ। ਸੁ, ਹੋ ਸਕਦਾ ਹੈ ਕਿ ਵਰਸ਼ 528 ਮਹਾਂਵੀਰ ਵਰਧਮਣ ਦਾ ਠੀਕ ਮ੍ਰਿਤੂ-ਵਰਸ਼ ਨਾ ਹੋਵੇ ਤੇ ਅਟਾ ਸਟਾ ਹੀ ਹੋਵੇ।

ਇਹਨਾ ਦੋਹਾਂ ਧਾਰਮਿਕ ਸੰਮਤਾਂ ਪਿੱਛੋਂ ਭਾਰਤ-ਵਰਸ਼ ਵਿੱਚ ਕੋਈ ਧਾਰਮਿਕ ਸੰਮਤ ਨਿਰਮਤ ਨਹੀਂ ਹੋਇਆ, ਜਦ ਤਕ ਕਿ ਪੰਜਾਬ ਵਿੱਚ ਸਿੱਖ ਧਰਮ ਦਾ ਵਿਕਾਸ ਨਹੀਂ ਹੋਇਆ। ਜਦ ਗੁਰੂ ਨਾਨਕ ਤੋਂ ਪਿੱਛੋਂ, ਗੁਰੂ ਅੰਗਦ ਗੱਦੀ ਉੱਤੇ ਬੈਠੇ, ਤਾਂ ਸਿੱਖ ਸੰਗਤਾਂ ਵਿੱਚ ਗੁਰੂ ਨਾਨਕ ਦੇ ਜਨਮ ਤੋਂ ਵਰਸ਼ਾਂ ਦੀ ਗਿਣਤੀ ਰੱਖਣ ਦਾ ਹਿਸਾਬ ਪਰਚੱਲਤ ਹੋ ਗਿਆ ਤੇ ਇਹ ਰਿਵਾਜ਼ ਢਾਕੇ, ਬੰਗਾਲ, ਆਸਾਮ ਤੇ ਮਦਰਾਸ ਦੀਆਂ ਸਿੱਖ ਸੰਗਤਾਂ ਵਿੱਚ ਵੀ ਪਰਚੱਲਤ ਸੀ। ਪਰ ਸਿੱਖਾਂ ਵਿੱਚ, ਸਿੱਖ ਗੁਰੂਆਂ ਵੇਲੇ, ਧਾਰਮਿਕ, ਘਰੋਗੀ ਤੇ ਸਰਬਜੰਤਕ ਕੰਮਾਂ ਲਈ ਪਰਚੱਲਤ ਬਿਕ੍ਰਮੀ ਸੰਮਤ ਹੀ ਵਰਤੀਂਦਾ ਰਿਹਾ। ਜਦੋਂ ਸਿੱਖ ਆਪਣੇ ਦੇਸ਼ ਵਿੱਚ ਖ਼ੁਦ-ਮੁਖ਼ਤਾਰ ਹਾਕਮ ਬਣ ਗਏ, ਤੇ ਉਹਨਾਂ ਨੇ ਰਾਜਨੈਤਿਕ ਤੌਰ ਤੇ ਪ੍ਰਭੂ-ਸੱਤਾ ਦੇ ਅਧਿਕਾਰ ਪ੍ਰਾਪਤ ਕਰ ਲਏ, ਓਦੋਂ ਨਵਾਂ ਸਿੱਕਾ ਚਲਾਉਣ ਲਈ ਤੇ ਸ਼ਾਹੀ ਫ਼ੁਰਮਾਨ ਜਾਰੀ ਕਰਨ ਲਈ, ਨਾਨਕ-ਸ਼ਾਹੀ ਸੰਮਤ ਨੂੰ ਨਿਰਮਤ ਕੀਤਾ। ਇਹ ਸੰਮਤ ਗੁਰੂ ਨਾਨਕ ਦੇ ਜਨਮ ਵਰਸ਼ ਤੋਂ ਆਰੰਭ ਹੁੰਦਾ ਹੈ, ਤੇ ਉਂਝ ਇਸ ਦੇ ਸੂਰਜ-ਵਰਸ਼ ਦਾ ਆਰੰਭ ਬਿਕ੍ਰਮੀ ਸੰਮਤ ਵਾਂਗ ਵੈਸਾਖੀ ਤੋਂ ਹੀ ਆਰੰਭ ਹੁੰਦਾ ਹੈ।

ਗੁਰੂ ਨਾਨਕ ਦਾ ਜਨਮ **ਦਿਨ 3 ਵੈਸਾਖ**, ਯਾ ਅਸੰਭਵ ਨਹੀਂ, 1 ਵੈਸਾਖ ਸੰਮਤ 1526

ਬਿਕ੍ਰਮੀ ਹੈ, ਤੇ ਨਾਨਕ ਸ਼ਾਹੀ ਸੰਮਤ ਦਾ ਪਹਿਲਾ ਵਰਸ਼ 1 ਵੈਸਾਖ, ਸੰਮਤ 1526 ਬਿਕ੍ਰਮੀ ਯਾ 13 ਅਪ੍ਰੈਲ, ਸੰਨ 1469 ਈਸਵੀ ਤੋਂ ਆਰੰਭ ਹੁੰਦਾ ਹੈ। ਸਿੱਖਾਂ ਦੇ ਰਾਜ ਵਿੱਚ ਸਿੱਕਾ ਵੀ ਨਾਨਕ-ਸ਼ਾਹੀ ਅਖਵਾਉਂਦਾ ਸੀ ਤੇ ਉਸ ਉੱਤੇ ਸੰਮਤ ਵੀ ਨਾਨਕ ਸ਼ਾਹੀ ਹੀ ਦਿੱਤਾ ਹੁੰਦਾ ਸੀ। ਕਿਸੇ ਮਹਾਰਾਜੇ ਜਾਂ ਜੱਥੇਦਾਰ ਦੇ ਨਾਮ ਉੱਤੇ ਕਦੇ ਸਿੱਖ ਰਾਜ ਵਿੱਚ ਸਿੱਕਾ ਪਰਚੱਲਤ ਨਹੀਂ ਹੋਇਆ। ਮਹਾਰਾਜਾ ਸ਼ੇਰ ਸਿੰਘ ਨੇ, ਫਰਾਂਸ ਦੇ ਸ਼ਹਿਨਸ਼ਾਹ ਲੂਈ ਚੌਧਵੇਂ ਦੇ ਸੋਨੇ ਦੇ ਸਿੱਕੇ ਦੇਖ ਕੇ, ਆਪਣੀ ਮੂਰਤੀ ਤੇ ਆਪਣੇ ਨਾਮ ਨਾਲ ਸਿੱਕੇ ਜ਼ਰਬ ਕਰਵਾਏ ਸੀ। ਪਰ ਸਿੱਖਾਂ ਦੀ ਰਹੁਰੀਤ ਅਨੁਸਾਰ ਜਦੋਂ ਪਹਿਲੇ 404 ਸੋਨੇ ਦੇ ਸਿੱਕੇ ਅਥਵਾ ਮੁਹਰਾਂ, 101 ਮੁਹਰਾਂ ਦੇ ਹਿਸਾਬ ਨਾਲ, ਚੌਹਾਂ ਤਖ਼ਤਾਂ ਤੇ ਅਰਦਾਸ ਕਰਨ ਲਈ ਭੇਜੀਆਂ ਗਈਆਂ ਤਾਂ ਉਹ ਮੁਹਰਾਂ ਚੌਹਾਂ ਤਖ਼ਤਾਂ ਤੇ ਹੀ ਕਬੂਲ ਨਾ ਹੋਈਆਂ ਤੇ ਅਰਦਾਸ ਨਾ ਕੀਤੀ ਗਈ। ਇਉਂ ਮਹਾਰਾਜਾ ਸ਼ੇਰ ਸਿੰਘ ਦਾ ਇਹ ਸਿੱਕਾ ਪਰਚੱਲਤ ਨਾ ਹੋਇਆ।

ਕਈ ਦਰਜਨਾਂ ਰਾਜ-ਸੰਮਤ ਭਾਰਤ-ਵਰਸ਼ ਵਿੱਚ ਪਰਚੱਲਤ ਹੋ ਚੁੱਕੇ ਹਨ। ਉਹਨਾਂ ਸਾਰਿਆਂ ਦਾ ਵਰਨਣ ਇਥੇ ਲਾਭਕਾਰੀ ਨਹੀਂ ਹੋਵੇਗਾ। ਇਹ ਸਾਰੇ ਰਾਜ-ਸੰਮਤ ਆਪਣੇ ਆਪਣੇ ਸਮੇਂ ਸਿਰ ਪ੍ਰਚੱਲਤ ਰਹਿ ਕੇ ਹੁਣ ਮਰ ਚੁੱਕੇ ਹਨ। ਪਰ ਤਿੰਨ ਸੰਮਤ ਅਜਿਹੇ ਹਨ ਜੋ ਬੜੇ ਚਿਰ ਤੋਂ ਪ੍ਰਮਾਣੀਕ ਮੰਨੇ ਜਾਂਦੇ ਹਨ ਤੇ ਅੱਜ ਤਕ, ਸਾਰੇ ਭਾਰਤ ਵਰਸ਼ ਵਿੱਚ ਪ੍ਰਚੱਲਤ ਹਨ। ਉਹ ਹਨ, ਕਲਿਯੁਗ ਸੰਮਤ, ਬਿਕ੍ਰਮੀ ਸੰਮਤ, ਤੇ ਸ਼ਾਕਾ ਸੰਮਤ। ਇਹਨਾ ਦਾ ਵੇਰਵਾ ਇਉਂ ਹੈ:

ਕਲਿਯੁਗ ਸੰਮਤ ਨਿਰਮਤ ਹੋਣ ਦੇ ਨੁਕਤੇ ਤੋਂ ਬਹੁਤਾ ਪ੍ਰਾਚੀਨ ਸੰਮਤ ਤਾਂ ਨਹੀਂ, ਪਰ ਜਯੋਤਿਸ਼ ਦੀ ਗਿਣਤੀ ਵਿੱਚ ਪ੍ਰਧਾਨ ਸੰਮਤ ਜ਼ਰੂਰ ਹੈ। ਦੱਖਣੀ ਭਾਰਤ ਵਿੱਚ ਸੱਤਵੀਂ ਸਦੀ ਈਸਵੀ ਤੋਂ ਲੈ ਕੇ, ਤੇ ਉੱਤਰੀ ਭਾਰਤ ਵਿੱਚ ਬਾਰ੍ਹਵੀਂ ਸਦੀ ਈਸਵੀਂ ਤੋਂ ਲੈ ਕੇ, ਕਲਿਯੁਗ ਸੰਮਤ ਸ਼ਿਲਾ-ਲੇਖਾਂ ਤੇ ਤਾਂਬ੍ਰ-ਪੱਤਰਾਂ ਆਦਿ ਵਿੱਚ ਲਿਖਿਆ ਮਿਲਦਾ ਹੈ। ਇਸ ਦੇ ਵਰਸ਼, ਪ੍ਰਕਰਮਕ ਸੂਰਜ ਵਰਸ਼ ਹੀ ਹਨ ਤੇ ਵਰਸ਼ ਦਾ ਆਰੰਭ ਭੀ ਮੇਸ਼-ਸੰਕ੍ਰਾਂਤੀ ਤੋਂ ਹੀ ਹੁੰਦਾ ਹੈ। ਇਸ ਦਾ ਪਹਿਲਾ ਵਰਸ਼, ਮਸੀਹੀ ਸੰਮਤ ਦੇ ਆਰੰਭ ਤੋਂ 3102 ਸਾਲ ਪਹਿਲਾਂ ਹੈ। ਇਉਂ ਕਲਿਯੁਗ ਸੰਮਤ ਦਾ 5002 ਸਾਲ ਸੰਨ 1900 ਈਸਵੀ ਵਿੱਚ ਆਰੰਭ ਹੋਇਆ। ਇਸ ਸੰਮਤ ਦਾ ਆਰੰਭ ਇਉਂ ਗਿਣਿਆ ਜਾਂਦਾ ਹੈ। ਸਾਡੇ ਜਯੋਤਿਸ਼ ਗਿਣਤੀ ਦੇ ਵਿੱਦਵਾਨਾਂ ਨੂੰ ਕੋਈ ਅਜਿਹਾ ਨੁਕਤਾ ਸਮੇਂ ਵਿੱਚ ਚਾਹੀਦਾ ਸੀ, ਜਿੱਥੋਂ ਕਿ ਵਰਸ਼ਾਂ ਦਾ ਆਰੰਭਕ ਕਰਮਾਂਕ ਗਿਣਿਆ ਜਾ ਸਕੇ। ਕਿਆਸ ਕੀਤਾ ਗਿਆ ਜੁ ਈਸਵੀ ਸੰਨ ਦੇ ਆਰੰਭ ਤੋਂ 3102 ਸਾਲ ਪਹਿਲਾਂ ਦੇ ਵਰਸ਼ ਵਿੱਚ ਸੂਰਜ, ਚੰਦ੍ਰਮਾਂ, ਆਦਿ ਸੱਤੇ ਗ੍ਰੈਹ-ਨੈਪਚੂਨ, ਪਲੂਟੋ ਆਦਿ ਸੱਤਾਂ ਤੋਂ ਵੱਧ ਗ੍ਰੈਹਾਂ ਦਾ ਅਜੇ ਪਤਾ ਨਹੀਂ ਸੀ ਲਗਾ-ਇਕੋ ਰਾਸ਼ੀ ਵਿੱਚ ਸੰਧੀ ਖਾ ਗਏ ਸਨ। ਅਟਾ ਸਟਾ ਗਿਣਤੀ ਇਹ ਸੀ ਜੁ ਇਹ ਸੰਧੀ ਮੇਸ਼ ਰਾਸ਼ੀ ਵਿੱਚ ਹੋਈ ਸੀ। ਵਾਸਤਵ ਵਿੱਚ, ਜਿਹਾ ਕਿ ਹੁਣ ਸ਼ੁੱਧ ਗਿਣਤੀ ਕਰਨ ਤੋਂ ਪਤਾ ਲੱਗਦਾ ਹੈ, ਅਜਿਹੀ ਸੰਧੀ ਹੋਈ ਨਹੀਂ ਸੀ, ਪਰ ਇਹ ਸੱਤੇ ਗ੍ਰੈਹ ਉਸ ਸਾਲ ਇੱਕ ਦੂਜੇ ਦੇ ਬਹੁਤ ਨੇੜੇ ਜ਼ਰੂਰ ਆ ਗਏ ਸਨ, ਤੇ ਇਸ ਸਮੀਪਤਾ ਨੂੰ ਹੀ ਸੰਧੀ ਮੰਨ ਕੇ, ਤੇ ਇਉਂ ਕਹਿ ਕੇ ਕਿ ਉਸ ਸਾਲ ਸੱਤੇ

ਗ੍ਰੈਹ ਮੇਸ਼ ਰਾਸ਼ੀ ਵਿੱਚ ਇਕੱਠੇ ਹੋ ਗਏ ਸਨ, ਉਹ ਸਾਲ ਕਲਿਯੁਗ ਸੰਮਤ ਦਾ ਪ੍ਰਿਥਮ ਵਰਸ਼ ਮੰਨ ਲਿਆ ਗਿਆ। ਜਯੋਤਿਸ਼ ਦੇ ਸਿਧਾਂਤਾਂ ਦੇ ਗ੍ਰੰਥਾਂ ਤੋਂ ਵਿੱਦਤ ਹੁੰਦਾ ਹੈ, ਕਿ ਇਹ ਸੰਧੀ, ਅਸਲ ਵਿੱਚ ਸਮੀਪਤਾ, ਸੰਨ ਈਸਵੀ ਤੋਂ ਪਹਿਲਾਂ 3102 ਸਾਲ ਵਿੱਚ 17 ਤੇ 18 ਫਰਵਰੀ ਦੀ ਅੱਧੀ ਰਾਤ ਨੂੰ ਹੋਈ ਸੀ। ਇਹ ਰਾਤ ਵੀਰਵਾਰ ਤੇ ਸ਼ੁਕਰਵਾਰ ਦੀ ਵਿੱਚਲੀ ਰਾਤ ਸੀ। ਸੁ ਸ਼ੁਕਰਵਾਰ ਦੇ ਸੂਰਜ-ਉਦੈ ਤੋਂ ਇਸ ਸੰਮਤ ਦੇ ਪਹਿਲੇ ਵਰਸ਼ ਦਾ ਆਰੰਭ ਮੰਨਿਆ ਗਿਆ ਹੈ। ਫੇਰ ਇਸ ਸੰਮਤ ਦੇ ਆਰੰਭ ਨੂੰ ਕਲਿਯੁਗ ਦਾ ਆਰੰਭ ਭੀ ਮੰਨ ਲਿਆ ਗਿਆ, ਜਦੋਂ ਕਿ ਸਤਯੁਗ, ਤ੍ਰੇਤਾ ਯੁਗ ਤੇ ਦੁਆਪਰ ਯੁਗ ਸਮਾਪਤ ਹੋ ਗਏ। ਕਲਿਯੁਗ ਦਾ ਸਮਾਂ, ਸਭ ਯੁਗਾਂ ਦੇ ਸਮੇਂ ਨਾਲੋਂ ਛੋਟਾ ਹੈ ਤੇ ਇਹ ਚਾਰ ਲੱਖ ਬੱਤੀ ਹਜ਼ਾਰ ਸਾਲ ਦਾ ਸਮਾਂ ਹੈ, ਜਿਸ ਦੇ ਬੀਤਣ ਉਤੇ ਫੇਰ ਸੱਤੇ ਗ੍ਰੈਹ ਮੀਨ-ਰਾਸ਼ੀ ਵਿੱਚ ਸੰਧੀ ਖਾ ਕੇ ਭਿੜ ਜਾਣਗੇ, ਤੇ ਪ੍ਰਲੈ ਆ ਕੇ ਵਿਸ਼ਵ ਦਾ ਅੰਤ ਹੋ ਜਾਵੇਗਾ। ਇਸ ਪਿਛਲੀ ਗੱਲ ਦਾ ਜਯੋਤਿਸ਼ ਦੀ ਗਿਣਤੀ ਨਾਲ ਬਹੁਤਾ ਸਪਸ਼ਟ ਸੰਬੰਧ ਨਿਸ਼ਚੇ ਨਹੀਂ, ਇਹ ਪੌਰਾਣਿਕ ਵਿਸ਼ਵਾਸ਼ ਹੈ। ਜਦੋਂ ਕਲਿਯੁਗ ਸੰਮਤ ਦਾ ਆਰੰਭਕ ਸਮਾਂ ਨਿਯਤ ਹੋ ਗਿਆ ਤੇ ਫੇਰ ਕਲਿਯੁਗ ਦਾ ਆਰੰਭ ਭੀ ਓਦੋਂ ਤੋਂ ਹੀ ਮੰਨ ਲਿਆ ਗਿਆ ਤਾਂ ਸਾਡੇ ਪੌਰਾਣਿਕ ਗ੍ਰੰਥਾਂ ਨੇ, ਸਾਡੇ ਪ੍ਰਾਚੀਨ ਇਤਿਹਾਸ ਤੇ ਮਿਥਿਹਾਸ ਨੂੰ ਇਸ ਗਿਣਤੀ ਨਾਲ ਮੇਲ ਦਿੱਤਾ। ਕਿਹਾ ਗਿਆ ਕਿ ਮਹਾਂ ਭਾਰਤ ਦਾ ਯੁੱਧ ਉਸ ਸਮੇਂ ਹੋਇਆ ਸੀ, ਜਦੋਂ ਕਿ ਦੁਵਾਪਰ ਯੁਗ ਅੰਤ ਹੋ ਗਿਆ ਤੇ ਕਲਿਯੁਗ ਆਰੰਭ ਹੋ ਗਿਆ। ਜਿਸ ਦਿਨ ਕ੍ਰਿਸ਼ਨ ਭਗਵਾਨ ਦੀ ਮ੍ਰਿਤੂ ਹੋਈ, ਤਥਾ ਵਿਸ਼ਨੂੰ ਭਗਵਾਨ ਆਪਣੇ ਕ੍ਰਿਸ਼ਨਾਅਵਤਾਰ ਦੀ ਲੀਲ੍ਹਾ ਨੂੰ ਸਮਾਪਤ ਕਰਕੇ ਸਵਰਗ ਧਾਮ ਨੂੰ ਚਲੇ ਗਏ, ਉਹ ਦਿਨ ਦੁਆਪਰ ਯੁਗ ਦੇ ਅੰਤ ਤੇ ਕਲਿਯੁਗ ਦੇ ਆਰੰਭ ਦਾ ਸੀ। ਉਸ ਤੋਂ ਅਗਲੇ ਦਿਨ ਯੁਧਿਸ਼ਟਰ ਨੇ ਰਾਜ-ਸਿੰਘਾਸਨ ਦਾ ਤਿਆਗ ਕਰ ਦਿੱਤਾ ਤੇ ਆਪਣੇ ਪੋਤੇ ਪ੍ਰਿਕਸ਼ਤ ਨੂੰ ਰਾਜ-ਤਿਲਕ ਦੇ ਕੇ, ਸਭ ਪਾਂਡਵਾਂ ਨਾਲ ਹਿਮਾਲਿਆ ਦੀਆਂ ਬਰਫਾਂ ਵਿੱਚ ਗਲਣ ਲਈ ਚਲੇ ਗਏ।

ਬਿਕ੍ਰਮੀ ਸੰਮਤ ਆਪਣੇ ਨਿਰਮਤ ਹੋਣ ਦੇ ਨੁਕਤੇ ਤੋਂ ਸਭ ਭਾਰਤੀ ਸੰਮਤਾਂ ਨਾਲੋਂ ਪ੍ਰਾਚੀਨ ਤੇ ਪ੍ਰਮਾਣੀਕ ਹੈ ਤੇ ਉੱਤਰੀ ਭਾਰਤ ਵਿੱਚ ਬੜੇ ਚਿਰ ਤੋਂ ਪ੍ਰਧਾਨ ਰਿਹਾ ਹੈ। ਉੱਤਰੀ ਭਾਰਤ, ਸਾਡੇ ਦੇਸ਼ ਦਾ ਉਹ ਖੰਡ ਹੈ ਜੋ ਨਰਬਦਾ ਤੇ ਮਹਾਂਨਦੀ ਤੋਂ ਉੱਤਰ ਵੱਲ ਨੂੰ ਹੈ। ਹੁਣ ਇਹ ਸਾਰੇ ਭਾਰਤ ਵਰਸ਼ ਦੀਆਂ ਪੰਚਾਂਗਾਂ ਵਿੱਚ ਵਰਤੀਂਦਾ ਹੈ। ਜੋਤਸ਼ ਦੀਆਂ ਗਿਣਤੀਆਂ ਦੇ ਸਬੰਧ ਵਿੱਚ ਬਿਕ੍ਰਮੀ ਸੰਮਤ ਕਦੀ ਨਹੀਂ ਵਰਤਿਆ ਗਿਆ। ਇਸ ਦੇ ਵਰਸ਼ ਚੰਦ੍ਰ-ਵਰਸ਼ ਤੇ ਮਹੀਨੇ ਚੰਦ੍ਰ ਮਾਸ ਹਨ, ਪਰ ਕਦੇ ਕਦੇ ਸੂਰਜ ਵਰਸ਼ਾਂ ਤੇ ਸੂਰਜ ਮਾਸਾਂ ਦੀ ਗਿਣਤੀ ਵੀ ਇਸ ਵਿੱਚ ਕੀਤੀ ਜਾਂਦੀ ਹੈ। ਆਰੰਭ ਵਿੱਚ ਇਸ ਦੇ ਵਰਸ਼ ਕਾਰਤਿਕਾਧਿ ਤੇ ਮਾਸ ਪੂਰਨਿਮਾਂਤ ਸਨ, ਪਰ ਹੁਣ ਇਹਨਾਂ ਦੀਆਂ ਤਿੰਨ ਕਿਸਮਾਂ ਪ੍ਰਚੱਲਤ ਹਨ। ਗੁਜਰਾਤ ਕਾਠੀਆਵਾੜ ਵਿੱਚ ਕਾਰਤਿਕਾਧਿ ਵਰਸ਼ ਤੇ ਅਮਾਵਸ਼ਾਂਤ ਮਹੀਨੇ। ਬਾਕੀ ਉੱਤਰੀ ਭਾਰਤ ਵਿੱਚ ਚੈਤ੍ਰਾਧਿ ਵਰਸ਼ ਤੇ ਪੂਰਨਿਮਾਂਤ ਮਹੀਨੇ। ਕਾਠੀਆਵੜ ਦੇ ਕਈ ਖੰਡਾਂ ਵਿੱਚ ਅਸ਼ਾੜਾਧਿ ਵਰਸ਼, ਤੇ ਅਸ਼ਾੜ ਸੁਦੀ 1 ਤੋਂ ਸਾਲ ਦਾ ਆਰੰਭ ਹੁੰਦਾ ਹੈ ਤੇ ਮਹੀਨੇ ਅਮਾਵਸਾਂਤ ਹਨ। ਬਿਕ੍ਰਮੀ ਸੰਮਤ ਦਾ ਆਰੰਭਕ ਵਰਸ਼ ਸੰਨ ਈਸਵੀ ਤੋਂ 58 ਵਰ੍ਹੇ ਪਹਿਲਾਂ ਹੈ।

ਸੰਮਤ ਬਿਕ੍ਰਮੀ 1958, ਸੰਨ ਈਸਵੀ 1900 ਦੀ 13 ਅਪ੍ਰੈਲ ਨੂੰ ਆਰੰਭ ਹੋਇਆ।

ਇਸ ਸੰਮਤ ਦੇ ਆਰੰਭ ਦੀ ਕਥਾ ਇਉਂ ਹੈ ਕਿ ਇਹ ਮਹਾਰਾਜਾ ਵਿਕ੍ਰਮਾਦਿੱਤਯ, ਜਿਸ ਦੀ ਰਾਜਧਾਨੀ ਉੱਜੈਨ ਸੀ, ਉਸਦੇ, ਇੱਕ ਸਿਧਾਂਤ ਅਨੁਸਾਰ ਜਨਮ, ਤੇ ਦੂਜੇ ਸਿਧਾਂਤ ਅਨੁਸਾਰ ਮ੍ਰਿਤੂ ਵਰਸ਼, ਨਾਲ ਅਰੰਭ ਹੋਇਆ। ਇਉਂ ਵੀ ਕਹਿੰਦੇ ਹਨ, ਜੁ ਇਸ ਦਾ ਆਰੰਭ ਵਰਸ਼ ਵਿਕ੍ਰਾਦਿੱਤਯ ਦੇ ਰਾਜ ਤਿਲਕ ਲੈਣ ਦਾ ਵਰਸ਼ ਹੈ। ਤਵਾਰੀਖ ਦੇ ਖੋਜੀ, ਜੋ ਕਿ ਆਪਣੀ ਖੋਜ ਨੂੰ ਸ਼ਿਲਾ ਲੇਖਾਂ ਤੇ ਤਾਂਬ੍ਰ ਪੱਤਾ ਤੇ ਨਿਰਭਰ ਕਰਦੇ ਹਨ, ਉਹ ਦੱਸਦੇ ਹਨ, ਜੁ ਉੱਜੈਨ ਰਾਜਧਾਨੀ ਵਿੱਚ ਕੋਈ ਰਾਜ ਵਿਕ੍ਰਮਾਦਿੱਤਯ ਨਾਮ ਦਾ ਸੰਨ ਈਸਵੀ ਦੇ ਆਰੰਭ ਤੋਂ ਪਹਿਲਾਂ, ਜਾਂ ਛੇਵੀ ਤੇ ਸਤਵੀ ਈਸਵੀਂ ਸ਼ਤਾਬਦੀ ਤੀਕ, ਨਹੀਂ ਹੋਇਆ। ਇਸ ਸੰਮਤ ਨਾਲ 'ਬਿਕ੍ਰਿਮੀ' ਦਾ ਵਿਸ਼ੇਸ਼ਣ ਈਸਵੀ ਸੰਮਤ ਦੀ ਨੌਵੀ ਜਾਂ ਦਸਵੀ ਸ਼ਤਾਬਦੀ ਵਿੱਚ ਪਹਿਲੋਂ ਪਹਿਲ ਲਗਾਇਆ ਗਿਆ। ਅਨੁਮਾਨ ਇਹ ਹੈ ਕਿ, ਅਸਲ ਵਿੱਚ ਇਹ ਸੰਮਤ ਬਿਦੇਸ਼ੀ ਕੁਸ਼ਨ ਜਾਤੀ ਦੇ ਮਹਾਰਾਜਾ ਕਨਿਸ਼ਕ ਨੇ ਪ੍ਰਾਰੰਭ ਕੀਤਾ। ਇਹ ਕੁਸ਼ਨ ਲੋਕ ਮਸੀਹੀ ਸੰਮਤ ਦੇ ਪ੍ਰਾਰੰਭ ਹੋਣ ਤੋਂ ਕੋਈ ਇੱਕ ਸਦੀ ਪਹਿਲਾਂ, ਉੱਤਰ ਪੱਛਮੀ ਭਾਰਤ ਵਿੱਚ ਮੱਧ ਏਸ਼ੀਆਂ ਵਿੱਚੋਂ, ਵੜ ਆਏ ਸਨ, ਤੇ ਕਨਿਸ਼ਕ ਨੇ ਇੱਥੇ ਇੱਕ ਬੜਾ ਪੱਕਾ ਰਾਜ ਕਾਇਮ ਕਰ ਲਿਆ ਸੀ। ਇਹ ਬਿਕ੍ਰਮੀ ਸੰਮਤ ਉਸੇ ਕਨਿਸ਼ਕ ਦਾ ਰਾਜ ਸੰਮਤ ਹੈ, ਜੋ ਪਿੱਛੋਂ ਭਾਰਤ ਦੇਸ਼ ਦੇ ਮਾਲਵ ਜਾਤੀ ਦੇ ਲੋਕਾਂ ਨੇ ਪ੍ਰਚੱਲਤ ਰਖਿਆਂ। ਇਹ ਮਾਲਵ ਜਾਤੀ ਕਨਿਸ਼ਕ ਦੀ ਪਰਜਾ ਵਿੱਚੋਂ ਸੀ। ਪੰਜਵੀਂ ਸਦੀ ਈਸਵੀ ਤੋਂ ਦਸਵੀਂ ਸਦੀ ਈਸਵੀਂ ਤੱਕ ਦੇ ਸ਼ਿਲਾ ਲੇਖ ਆਦਿ ਇਸ ਸੰਮਤ ਨੂੰ 'ਮਾਲਵ ਸੰਮਵਤ', 'ਮਾਲਵੇਂਦ੍ਰ ਸੰਮਤਵਤ' ਆਦਿ ਸ਼ਬਦਾਂ ਨਾਲ ਹੀ ਅੰਕਦੇ ਹਨ। ਦਸਵੀਂ ਸਦੀ ਈਸਵੀ ਤੋਂ ਪਹਿਲਾਂ ਇਸ ਨੂੰ ਬਿਕ੍ਰਮੀ ਸੰਮਤ ਕਿਹਾ ਕਿਤੇ ਨਹੀਂ ਮਿਲਦਾ। ਬਿਕ੍ਰਮੀ ਸੰਮਤ ਇਸ ਦਾ ਨਾਮ ਕਿਵੇਂ ਪਿਆ, ਇਹ ਅਜੇ ਪ੍ਰਾਚੀਨ ਭਾਰਤੀ ਇਤਿਹਾਸ ਦਾ ਅਣਲਿਖਿਆ ਤੇ ਅਨਿਸ਼ਚਿਤ ਪੱਤ੍ਰਾ ਹੈ।

ਸ਼ਾਕਾ ਸੰਮਤ ਦੱਖਣੀ ਭਾਰਤ ਵਿੱਚ ਪ੍ਰਧਾਨ ਸੰਮਤ ਹੈ। ਇਸ ਦੇ ਵਰਸ਼ ਚੈਤ੍ਰਾਧਿ ਤੇ ਇਸ ਦੇ ਮਹੀਨੇ ਪੂਰਨਿਮਾਂਤ ਹਨ। ਇਸ ਦਾ ਆਰੰਭਕ ਵਰਸ਼ ਸੰਨ ਈਸਵੀਂ ਦਾ 78 ਸਾਲ ਹੈ ਅਤੇ ਇਸ ਦਾ ਪਹਿਲਾ ਦਿਨ ਚੇਤਰ ਸੁਦੀ 1 ਹੈ। ਸ਼ਾਕਾ ਸੰਮਤ ਦਾ ਸਾਲ 1823, ਸੰਨ ਈਸਵੀਂ 1900 ਮਾਰਚ, ਵਿੱਚ ਆਰੰਭ ਹੋਇਆ। ਇਸ ਸੰਮਤ ਦੇ ਆਰੰਭ ਬਾਰੇ ਦਸਵੀਂ ਤੇ ਗਿਆਰ੍ਹਵੀਂ ਸਦੀ ਈਸਵੀ ਵਿੱਚ ਸਾਡੇ ਦੇਸ਼ ਵਿੱਚ ਇਸ ਖਿਆਲ ਦੇ ਪ੍ਰਚੱਲਤ ਹੋਣ ਦੀ ਸ਼ਹਾਦਤ ਮਿਲਦੀ ਹੈ, ਕਿ ਇਹ ਸੰਮਤ ਵੀ ਉੱਜੈਨ ਦੇ ਵਿਕ੍ਰਮਾਦਿੱਤਯ ਨੇ ਹੀ ਜਾਰੀ ਕੀਤਾ ਸੀ। 135 ਵਰ੍ਹਿਆਂ ਦਾ ਜੋ ਅੰਤਰ ਸੰਮਤ ਬਿਕ੍ਰਮੀ ਤੇ ਸ਼ਾਕਾ ਸੰਮਤ ਵਿੱਚ ਹੈ, ਇਸ ਵਲ ਕੋਈ ਧਿਆਨ ਨਹੀਂ ਦਿੱਤਾ ਗਿਆ। ਕਥਾ ਇਉਂ ਕਹੀ ਗਈ ਜੁ ਸ਼ਾਕਾ ਲੋਕ, ਮਲੇਛ ਜਾਤੀਆਂ ਦੇ ਅਸੱਭਯ ਬਿਦੇਸ਼ੀ, ਮੱਧ ਏਸ਼ੀਆਂ ਵਿੱਚੋਂ ਉੱਠ ਕੇ ਭਾਰਤ ਦੇ ਉੱਤਰ ਪੱਛਮੀ ਖੰਡ ਵਿੱਚ ਸਥਾਪਤ ਹੋ ਗਏ ਸਨ ਤੇ ਇਉਂ ਉਨ੍ਹਾਂ ਨੇ ਮਹਾਰਾਜਾ ਵਿਕ੍ਰਮਾਦਿੱਤਯ ਉੱਜੈਨੀ ਦੇ ਰਾਜ ਦੇ ਕੁਝ ਖੰਡਾਂ ਉੱਤੇ ਆਪਣਾ ਅਧਿਕਾਰ ਜਮਾ ਲਿਆ ਸੀ। ਵਿਕ੍ਰਮਾਦਿੱਤਯ ਨੇ ਇੱਕ ਮਹਾਨ ਯੁੱਧ ਵਿੱਚ ਇਨ੍ਹਾਂ ਸ਼ਾਕਾਂ ਲੋਕਾਂ ਨੂੰ ਪ੍ਰਾਜੈ ਕੀਤਾ ਤੇ ਉਸ ਜਿੱਤ

ਦੀ ਯਾਦਗਾਰ ਵਿੱਚ ਇਹ ਸੰਮਤ ਜਾਰੀ ਕੀਤਾ। ਕਈ ਵਿੱਦਵਾਨਾਂ ਦਾ ਖਿਆਲ ਇਸ ਦੇ ਉਲਟ ਹੈ। ਇਸ ਖਿਆਲ ਅਨੁਸਾਰ ਇਹ ਸੰਮਤ ਮਹਾਰਾਜਾ ਸ਼ਾਲਵਾਹਿਨ ਦਾ ਚਲਾਇਆ ਹੋਇਆ ਹੈ, ਜਿਸ ਦੀ ਰਾਜਧਾਨੀ ਪ੍ਰਤਿੱਸ਼ਠਾਨ ਨਾਮੀ ਨਗਰ ਸੀ। ਇਹ ਨਗਰ ਹੁਣ ਹੈਦਰਾਬਾਦ ਦੇ ਰਾਜ ਵਿੱਚ ਪੈਥਾਨ ਨਾਮ ਨਾਲ ਪ੍ਰਸਿੱਧ ਹੈ। ਪੱਛਮੀ ਪੰਜਾਬ ਦਾ ਪ੍ਰਸਿੱਧ ਨਗਰ ਸਿਆਲਕੋਟ ਵੀ ਇੱਸੇ ਸਾਲਵਾਹਿਨ ਮਹਾਰਾਜਾ ਦਾ ਵਸਾਇਆ ਹੋਇਆ ਕਿਹਾ ਜਾਂਦਾ ਹੈ ਤੇ ਇਸ ਦਾ ਪਹਿਲਾ ਨਾਮ ਸਾਲਵਾਹਿਣ ਕੋਟ ਸੀ ਜੋ ਅਪਭ੍ਰੰਸ਼ ਹੋ ਕੇ ਸਿਆਲਕੋਟ ਬਣ ਗਿਆ। ਪੂਰਬੀ ਪੰਜਾਬ ਵਿੱਚ ਪਠਾਨਕੋਟ ਨਾਮ ਦਾ ਜੋ ਨਗਰ ਹੈ, ਇਹ ਵੀ ਬੜਾ ਪ੍ਰਾਚੀਨ ਨਗਰ ਹੈ ਤੇ ਇਸ ਦਾ ਸ਼ੁੱਧ ਨਾਮ ਪ੍ਰਤਿਸ਼ਠਾਨ ਕੋਟ ਹੀ ਸੀ ਜੋ ਵਿਗੜ ਕੇ ਪਠਾਨਕੋਟ ਬਣ ਗਿਆ। ਇਹ ਨਗਰ ਮਹਾਰਾਜਾ ਸਾਲਵਾਹਿਨ ਦੇ ਰਾਜ ਦੀ ਸੀਮਾ ਉੱਤੇ ਰੱਖਯਕ ਕੋਟ ਹੁੰਦੇ ਸਨ। ਭਾਰਤ ਦੀ ਪਰਾਚੀਨ ਤਵਾਰੀਖ ਦੇ ਖੋਜੀ ਇਸ ਸਾਲਵਾਹਿਨ ਵਾਲੀ ਗੱਲ ਵੀ ਸਵੀਕਾਰ ਨਹੀਂ ਕਰਦੇ ਸਗੋਂ ਸਿੱਧ ਕਰਦੇ ਹਨ, ਜੁ ਇਹ ਸੰਮਤ ਵੀ ਭਾਰਤ ਉਤੇ ਬਿਦੇਸ਼ੀ ਹਮਲਾਵਾਰਾਂ ਤੇ ਰਾਜ ਕਰਨ ਵਾਲਿਆਂ ਦਾ ਚਲਾਇਆ ਹੋਇਆ ਹੈ। ਪਰਾਚੀਨ ਪਾਰਥੀਆਂ ਦੇਸ਼, ਜੋ ਕਿ ਹੁਣ ਈਰਾਨ ਦੇਸ਼ ਦਾ ਇੱਕ ਖੰਡ ਹੈ, ਇੱਥੇ ਦੇ ਇੱਕ ਯੋਧੇ ਨੇ ਪਹਿਲੀ ਸਦੀ ਈਸਵੀਂ ਵਿੱਚ ਭਾਰਤ ਉਤੇ ਹਮਲਾ ਕੀਤਾ। ਪਹਿਲਾਂ ਉਸ ਨੇ ਕਾਠੀਆਵਾੜ ਉਤੇ ਆਪਣਾ ਅਧਿਕਾਰ ਜਮਾਇਆ ਤੇ ਫੇਰ ਗੁਜਰਾਤ, ਉੱਜੈਨ, ਨਾਸਿਕ ਤੇ ਖਾਨਦੇਸ਼ ਖੰਡਾਂ ਨੂੰ ਆਪਣੇ ਰਾਜ ਵਿੱਚ ਸਮਿਲਤ ਕਰ ਲਿਆ। ਇਹ ਰਾਜ-ਜਾਤੀ ਸਾਡੇ ਪੌਰਾਣਕ ਇਤਿਹਾਸ ਵਿੱਚ 'ਕਸ਼ਾਹਰਾਤ' ਦੇ ਨਾਮ ਨਾਲ ਕਥਨੀ ਗਈ ਹੈ। ਇਸ ਰਾਜ-ਜਾਤੀ ਦਾ ਮਹਾਰਾਜਾ, ਨਾਹਪਾਨ ਨਾਮ ਨਾਲ ਪਰਸਿੱਧ ਹੈ, ਤੇ ਇਸ ਨੂੰ ਪਾਰਥੀਆ ਦੇਸ਼ ਵਿੱਚੋਂ ਆਉਣ ਦੇ ਕਾਰਨ ਪੌਰਾਣਿਕ ਇਤਿਹਾਸ 'ਪਾਹਲਵ' ਕਹਿੰਦੇ ਹਨ। ਹੁਣ ਤੱਕ ਜੋ ਰਾਜ-ਘਰਾਣਾ ਈਰਾਨ ਵਿੱਚ ਰਾਜ ਕਰਦਾ ਸੀ, ਉਹ ਇਸੇ ਨਾਹਪਾਨ ਮਹਾਰਾਜੇ ਨਾਲ ਆਪਣਾ ਸੰਬੰਧ ਜਤਾਉਂਦਾ ਹੋਇਆ, ਪਹਿਲਵੀ ਖਾਨਦਾਨ ਕਹਾਉਂਦਾ ਹੈ, ਜਿਵੇਂ ਕਿ, ਰਜ਼ਾ ਸ਼ਾਹ ਪਹਿਲਵੀ। ਪੰਜਾਬੀ ਵਿੱਚ ਆਮ ਸ਼ਬਦ 'ਪਹਿਲਵਾਨ', ਜਿਸ ਦੇ ਅਰਥ ਕਿ 'ਘੁਲਾਟੂ' ਹਨ ਅਸਲ ਵਿੱਚ ਪਾਹਲਵ, ਪਹਿਲਵੀ ਹੀ ਹੈ। ਪਾਹਲਵ ਦੇਸ਼ ਜਾਂ ਪਾਰਥੀਆਂ ਵਿੱਚ ਪਰਾਚੀਨ ਸਮਿਆਂ ਵਿੱਚ ਰਿਵਾਜ ਸੀ, ਜੁ ਰਾਜੇ ਕੁਝ ਆਦਮੀ ਆਪਣੇ ਕੋਲ ਰਖਦੇ ਸਨ, ਜਿਹਨਾਂ ਨੂੰ ਖੁਰਾਕ ਖੁਆ ਖੁਆ ਤਕੜਾ ਕਰਦੇ ਸਨ, ਤੇ ਇਹ ਲੋਕ ਰਾਜੇ ਦੀ ਸਰੀਰ ਰੱਖਿਆ ਯਾ ਔਕੜ ਵੇਲੇ ਕੰਮ ਆਉਂਦੇ ਸਨ। ਪਾਹਲਵ ਲੋਕਾਂ ਦੇ ਇਹੋ ਸਾਥੀ, ਸਾਡੇ ਵਿੱਚ ਪਹਿਲਵਾਨ ਕਹਾਏ। ਇਸ ਨਾਹਪਾਨ ਮਹਾਰਾਜਾ ਦੀ ਰਾਜਧਾਨੀ ਦੋਹਾਦ ਨਾਮੀ ਨਗਰ ਵਿੱਚ ਸੀ, ਜੋ ਕਿ ਹੁਣ ਬੰਬਈ ਦੇ ਪਰਾਂਤ ਵਿੱਚ ਛੋਟਾ ਜਿਹਾ ਪਿੰਡ ਹੈ। ਇਸ ਮਹਾਰਾਜਾ ਨਾਹਪਾਨ ਦੇ ਦੋ ਰਾਜਪਾਲ ਜਾਂ ਵਾਹਿਸਰਾਏ ਸਨ। ਇੱਕ ਇਸ ਦੇ ਆਪਣੇ ਹੀ ਰਾਜ ਘਰਾਣੇਂ ਵਿੱਚੋਂ, ਕਾਠੀਆਵਾੜ ਵਿੱਚ ਨਿੱਯਤ ਸੀ, ਤੇ ਉਸ ਦਾ ਨਾਮ ਭੂਮਿਕ ਸੀ। ਦੂਜੇ ਦਾ ਨਾਮ ਚਸ਼ਤਨ ਸੀ, ਤੇ ਉਸ ਦੀ ਰਾਜਧਾਨੀ ਉੱਜੈਨ ਸੀ। ਸੰਨ ਈਸਵੀ 125 ਦੇ ਲਗਭਗ, ਸਾਡੇ ਦੇਸ਼ ਦੇ ਇੱਕ ਰਾਜੇ ਨੇ ਜਿਸ ਦਾ ਨਾਮ ਗੋਤਮੀਪੁਤ੍ਰ ਸ੍ਰੀ ਸਤਕਾਰਨੀ ਸੀ, ਤੇ ਜੋ ਸ਼ਾਤਵਾਹਨ ਸਤਕਾਰਨੀ ਰਾਜ ਘਰਾਣੇਂ ਵਿੱਚੋਂ ਸੀ, ਮਹਾਰਾਜਾ ਨਾਹਪਾਨ ਨੂੰ ਪ੍ਰਾਜੈ ਕਰ ਲਿਆ ਤੇ

ਉਸ ਦੇ ਰਾਜ ਦੇ ਬਹੁਤ ਸਾਰੇ ਭਾਗ ਨੂੰ ਆਪਣੇ ਅਧੀਨ ਕਰ ਲਿਆ। ਪਰ ਥੋੜੇ ਸਾਲਾਂ ਵਿੱਚ ਹੀ ਚਸ਼ਤਨ ਦੇ ਪੁੱਤਰ ਜੈਦਮਨ ਨੇ, ਨਰਬਦਾ ਦੇ ਉੱਤਰ ਵਿੱਚ ਮਹਾਰਾਜਾ ਨਾਹਪਾਨ ਦਾ ਸਾਰਾ ਰਾਜ ਫੇਰ ਵਿਜੈ ਕਰ ਲਿਆ, ਤੇ ਇਸ ਤੋਂ ਪਿਛੋਂ ਪਾਹਲਵ ਰਾਜ ਘਰਾਣਾ ਕਈ ਸਦੀਆਂ ਤਕ ਭਾਰਤ ਵਰਸ਼ ਦੇ ਇਸ ਖੰਡ ਉੱਤੇ ਰਾਜ ਕਰਦਾ ਰਿਹਾ। ਇਹ ਪਾਰਥੀਆਂ ਦੇਸ਼ ਦੇ ਬਿਦੇਸ਼ੀ, ਰਾਜਸੱਤਾ ਦੇ ਪਰਾਪਤ ਕਰਨ ਤੋਂ ਬੜੀ ਛੇਤੀ ਪਿਛੋਂ, ਆਪਣੀ ਬੋਲੀ, ਧਰਮ, ਸੱਭਯਤਾ ਆਦਿ ਵਿੱਚ ਹਿੰਦੂ ਹੀ ਬਣ ਗਏ ਸਨ, ਤੇ ਇਉਂ ਉਹਨਾਂ ਦਾ ਰਾਜ ਬਿਦੇਸ਼ੀ ਰਾਜ ਨਹੀਂ ਕਿਹਾ ਜਾ ਸਕਦਾ। ਨਾਹਪਨ ਦਾ ਰਾਜ-ਸੰਮਤ ਜੈਦਮਨ ਨੇ ਜਾਰੀ ਰੱਖਿਆ ਤੇ ਏਹੋ ਰਾਜ-ਸੰਮਤ ਹੈ ਜੋ ਪਿੱਛੋਂ ਸ਼ਾਕਾ ਸੰਮਤ ਕਹਾਇਆ।

ਪਹਿਲੋਂ ਪਹਿਲ ਇਸ ਸੰਮਤ ਨਾਲ 'ਸ਼ਾਕਾ' ਜਾਂ ਹੋਰ ਕੋਈ ਵਿਸ਼ੇਸ਼ਣ ਨਹੀਂ ਸੀ ਤੇ ਸਾਡੇ ਦੇਸ਼ ਦੀ ਪਰੰਪਰਾ ਅਨੁਸਾਰ, ਇਸ ਸੰਮਤ ਦੀ ਚੌਥੀ ਸ਼ਤਾਬਦੀ ਤਕ ਸਿੱਕਿਆ ਤੇ ਤਾਂਬਰ-ਪੱਤਰਾਂ ਆਦ ਉੱਤੇ ਇਉਂ ਹੀ ਲਿਖਿਆ ਜਾਂਦਾ ਸੀ, "ਵਰਸ਼ 20" ਯਾ "ਵਰਸ਼ 40", ਆਦਿ। ਮਸੀਹੀ ਛੇਵੀਂ ਸ਼ਤਾਬਦੀ ਦੇ ਅੰਤ ਵਿੱਚ ਜਯੋਤਿਸ਼ਾਚਾਰਯ, ਵਰਾਹਮਹਿਰ, ਨੇ ਆਪਣੀ ਪ੍ਰਸਿੱਧ ਪੁਸਤਿਕ, ਪੰਚਸਿਧਾਂਤਿਕ, ਲਿਖੀ ਤੇ ਉਸ ਵਿੱਚ ਸੰਮਤ ਨੂੰ 'ਸ਼ਾਕਾਸਾਲ' ਕਿਹਾ ਤੇ ਇਸ ਸੰਮਤ ਦੇ ਵਰਸ਼ 427 ਨੂੰ 'ਸ਼ਾਕਾਸਾਲ 427 ਲਿਖਿਆ।

ਇਸ ਪਾਹਲਵ ਰਾਜ ਘਰਾਣੇ ਦੇ ਸੰਮਤ ਦਾ ਨਾਮ ਸ਼ਾਕਾ ਸੰਮਤ ਕਿਵੇਂ ਪੈ ਗਿਆ?

ਜਾਪਦਾ ਹੈ ਜੁ ਪਹਿਲੀ ਸ਼ਤਾਬਦੀ ਮਸੀਹੀ ਦੇ ਲਗ ਭਗ, ਜਦੋਂ ਪਾਹਲਵ ਜਾਤੀ ਦੇ ਬਿਦੇਸ਼ੀ ਭਾਰਤ ਵਰਸ਼ ਵਿੱਚ ਆਏ, ਉਦੋਂ ਏਸ਼ੀਆਈ ਯੂਨਾਨੀ, ਜਿਹਨਾਂ ਨੂੰ ਕਿ ਸਾਡੇ ਪੌਰਾਣਿਕ ਗਰੰਥਾਂ ਵਿੱਚ ਯਵਨ ਕਿਹਾ ਹੈ, ਤੇ ਸਿਥੀਯਨ ਜਾਤੀਆਂ ਦੇ ਲੋਕ, ਜਿਹਨਾਂ ਨੂੰ ਕਿ ਸ਼ਾਕਾ ਕਿਹਾ ਹੈ, ਇਹ ਲੋਕ ਭੀ ਭਾਰਤ ਵਰਸ਼ ਵਿੱਚ ਪਾਹਲਵਾਂ ਦੇ ਨਾਲ ਹੀ ਆਏ ਤੇ ਕਿਸੇ ਕਾਰਨ ਸ਼ਾਕਾ ਲੋਕ ਸਾਡੇ ਦੇਸ਼ ਦੀ ਸਮ੍ਰਿਤੀ ਵਿੱਚ ਵਧੇਰੇ ਪ੍ਰਸਿੱਧ ਹੋ ਗਏ। ਸੁ, ਜਦੋਂ ਵਰਾਹਮਹਿਰ ਨੇ ਇਸ ਪ੍ਰਚਲਿੱਤ ਸੰਮਤ ਨੂੰ ਇੱਕ ਵਿਸ਼ੇਸ਼ਨ ਨਾਲ ਯੁਕਤ ਕਰਨਾ ਲੋੜਿਆ ਤਾਂ ਇਸ ਨੂੰ 'ਸ਼ਾਕਾ ਸਾਲ' ਲਿਖ ਦਿੱਤਾ। ਮਹਾਰਾਜਾ ਸ਼ਾਲਵਾਹਿਨ ਬਾਰੇ ਅਜੇ ਕੋਈ ਮਨਣ ਯੋਗ ਗਵਾਹੀ ਨਹੀਂ ਮਿਲ ਸਕੀ ਤੇ ਭਾਵੇਂ ਸਾਡੇ ਦੇਸ਼ ਦੇ ਸਾਹਿੱਤ ਪਰੰਪਰਾ ਤੇ ਸਮ੍ਰਿਤੀ ਵਿੱਚ ਰਾਜਾ ਸ਼ਾਲਵਾਹਿਨ ਦਾ ਨਾਮ ਉਤਨਾ ਹੀ ਪ੍ਰਸਿੱਧ ਹੈ, ਜਿਤਨਾ ਕਿ ਰਾਜਾ ਬਿਕ੍ਰਮਾਜੀਤ ਦਾ, ਪੱਛਮੀ ਖੋਜੀ ਇਹਨਾਂ ਦੋਹਾਂ ਵਿਯਕਤੀਆਂ ਨੂੰ ਮਨੋ-ਕਲਪਤ ਹੀ ਮਿਥਦੇ ਹਨ।

ਇਹਨਾਂ ਪ੍ਰਸਿੱਧ ਤੇ ਪਰਾਮਣੀਕ ਸੰਮਤਾਂ ਤੋਂ ਛੁੱਟ ਵਰਸ਼ਾਂ ਦੀ ਗਿਣਤੀ ਦੇ ਕੁਝ ਹੋਰ ਰਿਵਾਜ ਵੀ ਭਾਰਤ-ਵਰਸ਼ ਵਿੱਚ ਪਰਚਲਤ ਹਨ, ਜਿਹਨਾਂ ਦਾ ਸੰਖੇਪ ਵਰਨਣ ਇਹ ਹੈ।

ਇਹਨਾਂ ਗਿਣਤੀਆਂ ਨੂੰ ਚੱਕਰ ਸੰਮਵਤਸਰ ਕਹਿੰਦੇ ਹਨ। ਇਹਨਾਂ ਸੰਮਵਤਸਰਾਂ ਦੇ ਆਪਣੇ ਵੱਖਰੇ ਦਿਨ ਮਾਸ ਨਹੀਂ ਹਨ। ਸੂਰਜ ਪੰਚਾਂਗ ਯਾ ਚੰਦਰ ਪੰਚਾਂਗ ਦੇ ਦਿਨ ਮਾਸ ਇਹਨਾਂ

ਨਾਲ ਵਰਤ ਲਏ ਜਾਂਦੇ ਹਨ। ਇਹਨਾਂ ਵਿੱਚੋਂ ਸਭ ਨਾਲੋਂ ਪ੍ਰਸਿੱਧ ਬ੍ਰਹਸਪਤਿ ਚੱਕਰ ਸੰਮਵਤਸਰ ਹੈ। ਬ੍ਰਹਮਸਪਤਿ ਦਾ ਗ੍ਰੈਹ ਪੂਰਬੀ ਅਕਾਸ਼ ਵਿੱਚ ਬੜਾ ਤੇਜਮਈ ਗ੍ਰੈਹ ਹੈ। ਇਸ ਗ੍ਰੈਹ ਨੂੰ ਸਾਰੇ ਆਕਾਸ਼ ਦਾ ਚੱਕਰ ਪੂਰਾ ਕਰਨ ਲਈ 4332.6 ਦਿਨ ਲੱਗਦੇ ਹਨ। ਇਹ ਸਮਾਂ ਜੂਲੀਯਨ ਪੰਚਾਂਗ ਦੇ ਬਾਰਾਂ ਵਰਸ਼ਾਂ ਨਾਲੋਂ 50.4 ਦਿਨ ਘਟ ਹੈ। ਸਾਡੇ ਦੇਸ਼ ਦੀ ਸਾਹਿੱਤਕ ਪਰੰਪਰਾ 'ਤੇ ਬਲੀ ਦੀ ਠੁਕ ਵਿੱਚ ਬਾਰਾਂ ਵਰ੍ਹਿਆਂ ਦਾ ਖਿਆਲ ਜੋ ਮੁੜ ਮੁੜ ਆਉਂਦਾ ਹੈ ਉਸ ਖਿਆਲ ਦੇ ਪਿੱਛੇ ਸਮੇਂ ਦੇ ਚੱਕਰ ਦੀ ਸੰਪੂਰਨਤਾ ਦਾ ਭਾਵ ਹੀ ਪਰਧਾਨ ਹੈ ਤੇ ਇਹ ਬਾਰਾਂ ਵਰ੍ਹਿਆਂ ਦਾ ਖਿਆਲ ਬ੍ਰਹਸਪਤਿ ਦੇ ਬਾਰਾਂ ਵਰਸ਼ਾਂ ਵਿੱਚ ਸਾਰੇ ਆਕਾਸ਼ ਦਾ ਚੱਕਰ ਸੰਪੂਰਨ ਕਰਕੇ, ਨਵੇਂ ਸਿਰਿਉਂ ਆਪਣੇ ਘਰ ਵਿੱਚ ਮੁੜ ਆਉਣ ਦਾ ਸੂਚਿਕ ਹੈ। ਮਾਨੋਂ ਭ੍ਰਮਣ ਮੁੱਕ ਗਿਆ ਤੇ ਸੁੱਖ ਨਾਲ ਆਪਣੇ ਘਰ ਮੁੜ ਆਇਆ ਤੇ ਹੁਣ ਨਵਾਂ ਚੱਕਰ ਆਰੰਭ ਹੋਵੇਗਾ। ਪੰਜਾਬ ਦੇ ਲੋਕ ਗੀਤਾਂ ਵਿੱਚ ਕਹਿੰਦੇ ਹਨ 'ਬਾਰਾਂ ਵਰ੍ਹੇ ਖੱਟਣ ਗਿਆ, ਤੇ ਕੀ ਖੱਟ ਲਿਆਇਆ?" ਯਾ ਲੋਕ ਆਖਾਣ ਹੈ, ਬਾਰ੍ਹਾਂ ਵਰ੍ਹਿਆਂ ਪਿਛੋਂ ਤਾਂ ਰੂੜੀ ਦੀ ਵੀ ਸੁਣੀ ਜਾਂਦੀ ਹੈ। ਭਾਵ ਇਹ ਹੈ ਕਿ ਬਾਰਾਂ ਵਰ੍ਹਿਆਂ ਵਿੱਚ ਜੇ ਭੈੜਾ ਸਮਾਂ ਵੀ ਹੋਵੇ ਤਾਂ ਉਸ ਦਾ ਚੱਕਰ ਵੀ ਮੁੱਕ ਜਾਂਦਾ ਹੈ। ਬ੍ਰਹਸਪਤਿ ਦੇ ਚੱਕਰ ਸੰਪੂਰਣ ਕਰਨ ਦੇ ਸਮੇਂ ਤੋਂ ਦੋ ਸੰਮਵਤਸਰ ਬਣਾਏ ਗਏ ਹਨ, ਇੱਕ ਬਾਰਾਂ ਵਰ੍ਹਿਆਂ ਦੇ ਚੱਕਰ ਦਾ, ਤੇ ਦੂਜਾ ਸੱਠਾਂ ਵਰ੍ਹਿਆਂ ਦੇ ਚੱਕਰ ਦਾ।

ਬ੍ਰਹਸਪਤਿ ਦੇ ਦ੍ਵਾਦਸ਼-ਵਰਸ਼-ਚੱਕਰ ਦਾ ਅਰੰਭਕ ਸਮਾਂ ਦੋ ਪ੍ਰਕਾਰ ਦਾ ਹੈ। ਪਹਿਲਾ ਸੰਮਵਤਸਰ ਉਹ ਹੈ, ਜਿਸ ਵਿੱਚ ਇਸ ਸੰਮਵਤਸਰ ਦਾ ਪਹਿਲਾਂ ਦਿਨ ਓਦੋਂ ਅਰੰਭ ਹੁੰਦਾ ਹੈ, ਜਦੋਂ ਬ੍ਰਹਸਪਤਿ ਚੇਤ੍ਰਾਧਿ ਵਰਸ਼ ਦੇ ਅਰੰਭ ਵਿੱਚ ਪਹਿਲੀ ਵਾਰ ਸਵੇਰੇ ਦੇ ਤਾਰੇ ਦੇ ਰੂਪ ਵਿੱਚ ਦ੍ਰਿਸ਼ਟਮਾਨ ਹੁੰਦਾ ਹੈ ਤੇ ਬਰਹਸਪਤਿ ਸੰਮਵਤਸਰ ਦਾ ਇਹ ਦਿਨ ਦੂਜੀ ਵੇਰ ਬ੍ਰਹਸਪਤਿ ਦੇ ਦ੍ਰਿਸ਼ਟਮਾਨ ਹੋਣ ਤਕ ਰਹਿੰਦਾ ਹੈ। ਇਹ ਸੰਮਵਤਸਰ ਸਾਡੇ ਜੋਤਸ਼ੀਆਂ ਦੇ ਹਿਸਾਬ ਅਨੁਸਾਰ 392 ਦਿਨਾਂ ਤੋਂ ਲੈਕੇ 405 ਦਿਨਾਂ ਦਾ ਹੁੰਦਾ ਹੈ ਤੇ ਔਸਤ 399 ਦਿਨਾਂ ਦੀ ਪੈਂਦੀ ਹੈ। ਗੁਪਤ ਸਮਰਾਟ ਰਾਜ ਦੇ ਸਿੱਕਿਆਂ ਤੇ ਤਾਂਬਰ ਪੱਤਰਾਂ ਉਤੇ ਬ੍ਰਹਸਪਤਿ ਦਾ ਇਹ ਸੰਮਵਤਸਰ ਸੰਨ ਈਸਵੀਂ 475 ਤੋਂ ਲੈਕੇ 428 ਤਕ ਦੇ ਸਮੇਂ ਵਿੱਚਕਾਰ ਤੱਕ ਅੰਕਤ ਮਿਲਿਆ ਹੈ। ਇਸ ਬਾਰ੍ਹਾਂਵਰਸ਼ ਚੱਕਰ ਦਾ ਦੂਜਾ ਸੰਮਵਤਸਰ ਉਹ ਹੈ, ਜਿਸ ਵਿੱਚ ਦਿਨਾਂ ਦੀ ਗਿਣਤੀ ਦਾ ਨਿਰਭਰ ਇਸ ਗ੍ਰੈਹ ਦੇ ਇੱਕ ਰਾਸ਼ੀ ਵਿੱਚ ਪਰਵੇਸ਼ ਤੋਂ ਲੈਕੇ ਦੂਜੀ ਰਾਸ਼ੀ ਵਿੱਚ ਪਰਵੇਸ਼ ਹੋਣ ਦੇ ਸਮੇਂ ਉੱਤੇ ਹੈ। ਇਸ ਚੱਕਰ ਦਾ ਵਰਨਣ, ਜਯੋਤਸ਼ਾਚਾਰਯ ਆਰਯ-ਭੱਟ, ਨੇ ਆਪਣੇ ਗਰੰਥ ਆਰਯ-ਸਿਧਾਂਤ, ਵਿੱਚ ਕੀਤਾ ਹੈ। ਆਰਯ ਭੱਟ ਦੀ ਦਿੱਤੀ ਹੋਈ ਗਿਣਤੀ ਅਨੁਸਾਰ ਇਹ ਸੰਮਵਤਸਰ 361.02 ਦਿਨਾਂ ਦਾ ਹੁੰਦਾ ਹੈ। ਅੱਜਕੱਲ ਦੇ ਪੱਛਮੀ ਸਾਇੰਸਦਾਨਾਂ ਦੀ ਸ਼ੁੱਧ ਕੀਤੀ ਹੋਈ ਗਿਣਤੀ ਅਨੁਸਾਰ, ਇਹ ਸਮਾਂ 361.05 ਦਿਨ ਹੈ। ਇਹ ਸੰਮਵਤਸਰ, ਦੱਖਣ ਦੇਸ਼ ਦੇ ਤਾਂਬਰ ਪੱਤਰਾਂ ਉੱਤੇ ਵਰਤਿਆਂ ਹੋਇਆ, ਛੇਵੀਂ ਸਦੀ ਈਸਵੀ ਦੇ ਸਮੇਂ ਵਿੱਚਕਾਰ ਮਿਲਦਾ ਹੈ।

ਸੱਠ ਸਾਲਾਂ ਬ੍ਰਹਸਪਤਿ ਚੱਕਰ ਸੰਮਵਤਸਰ ਬਹੁਤ ਕਰਕੇ ਜੋਤਸ਼ ਵਿੱਦਿਆਂ ਦਵਾਰਾ ਭਵਿੱਖ

ਤੇ ਹੋਣੀ ਨੂੰ ਨਿੱਯਤ ਕਰਨ ਲਈ ਸਾਡੇ ਦੇਸ਼ ਦੇ ਜੋਤਸ਼ੀਆਂ ਨੇ ਵਰਤਿਆ ਹੈ ਤੇ ਇਸਦੀਆਂ ਕਈ ਕਿਸਮਾਂ ਹਨ, ਜਿਹਾ ਕਿ ਪਰਭਾਵ, ਵਿਭਾਵ, ਸ਼ੁਕਲ, ਪਰਮੋਦ ਆਦਿ। ਇਹਨਾਂ ਦਾ ਵਿਸਥਾਰ ਕੋਈ ਬਹੁਤਾ ਲਾਭਵੰਦ ਤਥਾ ਮਨੋਰੰਜਕ ਨਹੀਂ।

ਚੰਕਰ ਸੰਮਵਤਸਰ ਦਾ ਇੱਕ ਹੋਰ ਰੂਪ ਜੋ ਕਿ ਕਸ਼ਮੀਰ ਤੇ ਕਾਂਗੜੇ ਦੇ ਪ੍ਰਦੇਸ਼ਾਂ ਵਿੱਚ ਬਹੁਤ ਕਰਕੇ ਪ੍ਰਚਲਿੱਤ ਹੈ, ਉਸ ਨੂੰ ਸਪਤਰਿਸ਼ੀ ਚੱਕਰ ਕਹਿੰਦੇ ਹਨ। ਇਹ ਸੰਮਵਤਸਰ, ਸੰਪਤਰਿਸ਼ੀ ਸੰਮਤ, ਸ਼ਾਸਤਰ ਸੰਮਤ, ਲੋਕ ਕਾਲ, ਆਦ ਨਾਵਾਂ ਨਾਲ ਪ੍ਰਚਲਿੱਤ ਹੈ, ਤੇ ਇਸ ਨੂੰ ਪਹਾੜੀ ਸੰਮਤ ਜਾਂ ਕੱਚਾ ਸੰਮਤ ਵੀ ਕਹਿੰਦੇ ਹਨ। ਇਸ ਦੇ ਵਰਸ਼ ਚੈਤ੍ਰਾਧਿ ਚੰਦਰ ਵਰਸ਼ ਤੇ ਮਹੀਨੇ ਪੂਰਨਿਮਾਂਤ ਹਨ। ਪ੍ਰਚਿੱਲਤ ਕੱਚਾ ਸੰਮਤ ਦਾ ਆਰੰਭਕ ਵਰਸ਼ ਮਸੀਹੀ, ਸੰਮਤ ਤੋਂ 3077 ਵਰ੍ਹੇ ਪਹਿਲਾਂ ਹੈ, ਤੇ ਸੰਨ 1900 ਈਸਵੀਂ ਵਿੱਚ, ਇਸ ਪਹਾੜੀ ਸੰਮਤ ਦਾ 4976 ਵਾਂ ਵਰ੍ਹਾ ਅਰੰਭ ਹੋਇਆ। ਇਸ ਸੰਮਤ ਦੇ ਆਰੰਭ ਦੀ ਕਥਾ ਇਉਂ ਹੈ, ਕਿ ਮਸੀਹੀ ਸੰਮਤ ਦੇ ਆਰੰਭ ਤੋਂ 3077 ਵਰ੍ਹੇ ਪਹਿਲਾਂ ਮਰੀਚ ਆਦ ਸੱਤ ਰਿਸ਼ੀ, ਅੱਟਲ ਪਦਵੀ ਪ੍ਰਾਪਤ ਕਰਕੇ ਅਕਾਸ਼ ਨੂੰ ਚੜ੍ਹ ਗਏ, ਤੇ ਉਹਨਾਂ ਤਾਰਿਆਂ ਦਾ ਸਮੁਦਾਇ ਜਿਸ ਨੂੰ ਕਿ ਸਪਤਰਿਸ਼ੀ ਆਖਦੇ ਹਨ, ਬਣ ਗਏ, ਯਾ ਇਉਂ ਕਹੋ, ਕਿ ਉਹਨਾਂ ਰਿਸ਼ੀ ਆਤਮਾਂ ਦਾ ਨਿਵਾਸ ਇਹਨਾਂ ਸੱਤਾਂ ਤਾਰਿਆਂ ਉੱਤੇ ਹੋ ਗਿਆ। ਵਿਸ਼ਵਾਸ਼ ਇਹ ਹੈ, ਜੁ ਇਹ ਸੱਤ ਤਾਰੇ ਅਕਾਸ਼ ਦੀ ਸੁਤੰਤਰ ਪ੍ਰਕਰਮਾਂ ਕਰਦੇ ਹਨ, ਤੇ ਇੱਕ ਨਿਕਸ਼ੱਤ੍ਰ ਵਿੱਚ ਇਹਨਾਂ ਦਾ ਪ੍ਰਵੇਸ਼ ਇੱਕ ਸੌ ਸਾਲ ਰਹਿੰਦਾ ਹੈ। ਕਿਉਂਕਿ ਇੱਕ ਨਿਕਸ਼ੱਤ੍ਰ ਸਾਰੇ ਚੱਕ੍ਰ ਦਾ 27ਵਾਂ ਹਿੱਸਾ ਹੈ, ਇਸ ਲਈ ਇਹ ਸੱਤ ਤਾਰੇ ਜਾਂ ਸੱਤ ਰਿਸ਼ੀ ਸਾਰਾ ਚੱਕ੍ਰ 2700 ਸਾਲਾਂ ਵਿੱਚ ਪੂਰਾ ਕਰਦੇ ਹਨ। ਇਸ ਸੰਮਵਤਸਰ ਦੀ ਗਿਣਤੀ 1 ਤੋਂ 2700 ਸਾਲ ਤਕ ਚਾਹੀਦੇ ਤੇ ਉਸ ਤੋਂ ਅੱਗੇ ਫੇਰ 1 ਤੋਂ ਆਰੰਭ ਹੋਣੀ ਚਾਹੀਏ, ਪਰ ਵਾਸਤਵ ਵਿੱਚ ਇਉਂ ਨਹੀਂ। ਕਸ਼ਮੀਰ ਵਿੱਚ ਆਮ ਪ੍ਰਚੱਲਤ ਰਿਵਾਜ ਅਨੁਸਾਰ ਇਸ ਸੰਮਵਤਸਰ ਦੀ ਗਿਣਤੀ ਸ਼ਤਾਬਦਿਕ ਲੀਹਾਂ ਉਤੇ ਹੈ। ਜਿਸ ਵੇਲੇ ਇੱਕ ਸ਼ਤਾਬਦੀ ਯਾ ਸੌ ਵਰ੍ਹੇ ਪੂਰੇ ਹੋ ਜਾਂਦੇ ਹਨ ਤਾਂ ਅਗਲੇ ਵਰ੍ਹੇ 101, 102, 103, ਆਦਿ ਕਰਕੇ ਨਹੀਂ ਲਿਖਦੇ ਸਗੋਂ ਮੁੜ 1, 2, 3, ਕਰਕੇ ਲਿਖਣ ਲਗ ਜਾਂਦੇ ਹਨ। ਪੰਡਤ ਕਲ੍ਹਣ ਦੇ ਪ੍ਰਸਿੱਧ ਗ੍ਰੰਥ 'ਰਾਜ-ਤਰੰਗਣੀ ਵਿੱਚ, ਇਹੋ ਗਿਣਤੀ ਢੰਗ ਵਰਤਿਆ ਗਿਆ ਹੈ। ਇਹ ਗ੍ਰੰਥ ਬਾਰ੍ਹਵੀਂ ਸਦੀ ਈਸਵੀਂ ਦੇ ਮੱਧ ਵਿੱਚ ਲਿਖਿਆ ਗਿਆ ਸੀ ਪਰ ਪੰਚਾਂਗਾਂ ਵਿੱਚ ਇਸ ਸੰਮਵਤਸਰ ਦੇ ਵਰਸ਼ ਮੁਸਲਸਲ ਗਿਣਤੀ ਵਿੱਚ ਦਿੱਤੇ ਹੋਏ ਹਨ, ਜਿਹਾ ਕਿ ਇੱਕ ਸੰਨ ਈਸਵੀਂ 1224 ਦੀ ਲਿਖਤ ਵਿੱਚ ਇਹ ਸੰਮਤ 'ਵਰਸ਼ 4300' ਕਰਕੇ ਲਿਖਿਆ ਹੋਇਆ ਹੈ। ਪ੍ਰਚੱਲਤ ਰਿਵਾਜ ਇਸ ਸੰਮਤ ਨੂੰ ਸ਼ਤਾਬਦਿਕ ਢੰਗ ਨਾਲ ਲਿਖਣ ਦਾ ਹੀ ਹੈ, ਜਿਵੇਂ ਕਿ ਕਲ੍ਹਣ ਨੇ ਰਾਜ ਤਰੰਗਣੀ ਵਿੱਚ ਲਿਖਿਆ ਹੈ ਤੇ ਇਸ ਪ੍ਰਕਾਰ ਦੇ ਸ਼ਤਾਬਦਿਕ ਸੰਮਤ ਤੋਂ ਜੋ ਭੁਲੇਖੇ ਪੈ ਸਕਦੇ ਹਨ। ਉਹ ਸਪਸ਼ਟ ਹਨ। ਕਲ੍ਹਣ ਦੇ ਰਾਜ ਤਰੰਗਣੀ ਗ੍ਰੰਥ ਦੇ ਸੰਮਤ ਸਮਝਣ ਵਿੱਚ ਬੜੀ ਗੜਬੜ ਪੈ ਜਾਣੀ ਸੀ ਜੀ ਕਿਤੇ ਕਲ੍ਹਣ ਆਪਣੇ ਗ੍ਰੰਥ ਵਿੱਚ ਹੀ ਕਿਤੇ ਸ਼ਾਕਾ ਸੰਮਤ ਦੇ ਵਰਸ਼ ਵੀ ਨਾਲ ਨਾਲ ਹੀ ਲਿਖਦਾ ਨਾ ਜਾਂਦਾ। ਗੁਰੂ ਗ੍ਰੰਥ ਸਾਹਿਬ ਵਿੱਚ ਰਾਗ ਤਿਲੰਗ ਵਿੱਚ ਜੋ ਭਵਿੱਸ਼ ਬਾਣੀ ਗੁਰੂ ਨਾਨਕ ਨੇ ਮੁਗਲਾਂ

ਦੇ ਭਾਰਤ ਵਿੱਚ ਆਉਣ ਬਾਰੇ ਕਹੀ ਹੈ:-

*"ਆਵਿਨ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥"*

*"ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ।"*(ਪੰਨਾ 723)

ਉਸ ਵਿੱਚ ਵੀ ਇਹ ਸ਼ਤਾਬਦਿਕ ਪ੍ਰਪਾਟੀ ਹੀ ਵਰਤੀ ਹੈ ਤੇ ਸ਼ਤਾਬਦੀ ਦਾ ਅੰਕ ਨਹੀਂ ਦਿੱਤਾ। ਕੀ ਜਾਣੀਏ, ਜਾਣ ਬੁੱਝ ਕੇ ਹੀ ਸ਼ਤਾਬਦੀ ਦਾ ਅੰਕ ਗੁਪਤ ਰਖਿਆ ਹੋਵੇ, ਕਿਉਂ ਜੁ "ਸੱਚ ਕੀ ਬਾਣੀ" ਨੂੰ ਸੁਣ ਸਮਝਕੇ ਪਚਾ ਲੈਣ ਵਾਲੇ ਸਭ ਲੋਕ ਨਹੀਂ ਹੁੰਦੇ, ਤੇ ਭਵਿੱਖ ਉਤੋਂ ਪਰਦਾ ਲਾਹੁਣ ਵੇਲੇ, ਅਥਵਾ "ਸੱਚ ਕੀ ਬੇਲਾ" ਭੀ ਜਦੋਂ ਹੋਵੇ, ਤਾਂ ਬੁੱਧੀਮਾਨ ਪੁਰਸ਼ ਸਾਰਾ ਘੁੰਡ ਨਹੀਂ ਲਾਹ ਸੁੱਟਦੇ।

ਇਹ ਸਪਤ-ਰਿਸ਼ੀ ਸੰਮਤ ਦੇ ਵਰਤੀਣ ਬਾਰੇ ਕਲ੍ਹਣ ਦੀ ਰਾਜ-ਤਰੰਗਣੀ ਵਿੱਚੋਂ ਹੀ ਜੋ ਸ਼ਹਾਦਤ ਮਿਲਦੀ ਹੈ, ਉਸ ਤੋਂ ਜਾਪਦਾ ਹੈ ਜੁ ਇਹ ਸੰਮਤ ਨੌਵੀਂ ਸਦੀ ਈਸਵੀਂ ਵਿੱਚ ਕਸ਼ਮੀਰ ਵਿੱਚ ਪ੍ਰਚੱਲਤ ਸੀ। ਇਸ ਤੋਂ ਵੱਧ ਕੁੱਛ ਨਹੀਂ ਕਿਹਾ ਜਾ ਸਕਦਾ।

ਮਦਰਾਸ ਦੇ ਮਦੁਰਾ ਖੰਡ ਵਿੱਚ ਗ੍ਰਿਹਿਪ੍ਰਵਿਤ੍ਰੀ ਚੱਕ੍ਰ ਸੰਮਵਤਸਰ ਪ੍ਰਚੱਲਤ ਹੈ। ਇਹ ਚੱਕ੍ਰ 90 ਮੇਸ਼ਧਿ ਸੂਰਜ ਵਰਸਾਂ ਦਾ ਬਣਦਾ ਹੈ ਤੇ ਜਿਹਾ ਕਿ ਇਸ ਦੇ ਨਾਮ ਤੋਂ ਹੀ ਸਿੱਧ ਹੈ, ਇਹ ਗ੍ਰੈਹਾਂ ਦੇ ਚੱਕ੍ਰਾਂ ਦੀ ਗਿਣਤੀ ਨੂੰ ਇੱਕਠਿਆਂ ਕਰਕੇ ਬਣਾਇਆ ਗਿਆ ਹੈ, 1 ਚੱਕ੍ਰ ਸੂਰਜ ਦਾ, 22 ਬੁੱਧ ਦੇ, 5 ਸ਼ੁਕਰ ਦੇ, 15 ਮੰਗਲ ਦੇ, 11 ਬ੍ਰਹਸਪਤਿ ਦੇ ਤੇ 29 ਸ਼ਨੀ ਦੇ।

ਭਾਰਤ ਵਰਸ਼ ਵਿੱਚ ਹੋਰ ਵੀ ਕਈ ਸੰਮਤ ਪ੍ਰਚੱਲਤਿ ਹਨ, ਜਿਹਾ ਕਿ ਓਂਕੋ ਚੱਕ੍ਰ ਸੰਮਤ ਮਾਘੀ ਸੰਮਤ, ਫਸਲੀ ਸੰਮਤ, ਵਿਲਾਇਤੀ ਸੰਨ, ਬੰਗਾਲੀ ਸੰਨ, ਅਰਬੀ ਸੰਨ, ਆਦਿ। ਇਹਨਾਂ ਸਾਰਿਆਂ ਦਾ ਵਿਸਥਾਰ ਪੂਰਵਕ ਵਰਨਣ ਬਹੁਤਾ ਲਾਭਕਾਰੀ ਨਹੀਂ ਹੋਵੇਗਾ। ਜੋ ਕੁਝ ਉਤੇ ਕਿਹਾ ਜਾ ਚੁੱਕਾ ਹੈ, ਉਸ ਤੋਂ ਸਪਸ਼ਟ ਹੈ ਕਿ ਸਾਡੇ ਦੇਸ਼ ਵਿੱਚ ਬਹੁਤ ਸਾਰੀਆਂ ਪੰਚਾਂਗਾ ਤੇ ਸੰਮਤ ਪ੍ਰਚੱਲਤ ਹਨ, ਪਰ ਲੋੜ ਇਸ ਗੱਲ ਦੀ ਹੈ ਜੁ ਹੁਣ ਇੱਕ ਪੰਚਾਂਗ ਤੇ ਇੱਕ ਸੰਮਤ, ਜੋ ਸਾਰੇ ਭਾਰਤ ਵਰਸ਼ ਲਈ ਪ੍ਰਮਾਣੀਕ ਹੋਵੇ, ਨਿੱਯਤ ਤੇ ਪ੍ਰਚੱਲਤ ਕਰਨਾ ਚਾਹੀਦਾ ਹੈ ਤਾਂ ਜੁ ਸਾਡੇ ਦੇਸ਼ ਦੀ ਸੱਭਜਤਾ ਦੀ ਏਕਤਾ, ਪੰਚਾਂਗ ਤੇ ਸੰਮਤ ਦੀ ਏਕਤਾ ਵਿੱਚ ਵੀ ਪ੍ਰਗਟ ਹੋਵੇ।

ਪੰਚਾਂਗਾਂ ਤੇ ਸੰਮਤਾਂ ਦੀ ਗਿਣਤੀ ਲੋਕਾਂ ਦੀ ਸੰਸਕ੍ਰਿਤੀ ਤੇ ਲੋਕਾਂ ਦੀ ਸੱਭਯਤਾ ਉਤੇ ਬੜਾ ਗੂੜ੍ਹਾ ਤੇ ਭਰਪੂਰ ਪ੍ਰਭਾਵ ਪਾਉਂਦੇ ਹਨ ਅਤੇ ਅੰਤ ਨੂੰ ਉਹਨਾਂ ਲੋਕਾਂ ਦਾ ਜੋ ਵਿਸ਼ਵ-ਦਾਰਸ਼ਨਿਕ ਦ੍ਰਿਸ਼ਟੀ ਕੋਣ ਹੁੰਦਾ ਹੈ, ਉਸ ਨੂੰ ਵੀ ਪ੍ਰਭਾਵਤ ਕਰਦੇ ਹਨ। ਇਉਂ ਸਮਝੋ ਜੁ ਕਿਸੇ ਜਾਤੀ ਜਾਂ ਦੇਸ਼ ਦੀ ਆਤਮਾਂ ਵਿੱਚ, ਉੱਥੇ ਪ੍ਰਚੱਲਤ ਪੰਚਾਂਗਾਂ ਤੇ ਸੰਮਤਾਂ ਦਾ ਬੜਾ ਗੌਰਵ ਪੂਰਤ ਭਾਗ ਹੁੰਦਾ ਹੈ,ਜੋ ਸਾਧਾਰਣ ਤੌਰ ਤੇ ਤਾਂ ਦ੍ਰਿਸ਼ਟੀ ਗੋਚਰ ਨਹੀਂ ਹੁੰਦਾ ਪਰ ਵਿੱਦਵਾਨ ਇਸ ਤੋਂ ਭਲੀ ਪ੍ਰਕਾਰ ਜਾਣੂ ਹਨ। ਗੁਰੂ ਨਾਨਕ ਨੇ ਜਪੁਜੀ ਸਾਹਿਬ ਵਿੱਚ ਵਿਸ਼ਵ ਦਰਸ਼ਨ ਬਾਰੇ ਜੋ ਸੂਤਰ ਲਿਖੇ ਹਨ, ਉਹਨਾਂ ਵਿੱਚ ਇਸ ਸੂਖਸ਼ਮ ਪਰ ਗੌਰਵ-ਪੂਰਤ ਖਿਆਲ ਨੂੰ ਭਲੀ ਭਾਂਤ ਪ੍ਰਗਟਾਇਆ ਹੈ। ਮਨੁੱਖੀ

ਜੀਵਨ ਦੀ ਮਹੱਤਤਾ ਤੇ ਤੜ੍ਹ ਨੂੰ ਦਰਸਾਉਣ ਲਈ ਦੱਸਦੇ ਹਨ ਜੁ ਮਨੁੱਖ ਦਾ ਕਰਮ ਖੇਤਰ ਧਰਤੀ ਹੈ, ਤੇ ਕਰਮ ਦੀ ਆਤਮਾਂ ਧਰਮ ਹੈ। ਇਸ ਧਰਤੀ ਦੀ ਸਥਾਪਤੀ ਦਾ ਤੱਤਵਿਕ ਵਾਤਾਵਰਣ ਕੀ ਹੈ? ਗੁਰੂ ਨਾਨਕ ਦੇ ਸੂਤਰ ਇਉਂ ਹਨ:-

***ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥***
***ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥*** *(ਪੰਨਾ 7)*

ਇਸ ਲੇਖ ਵਿੱਚ ਪਹਿਲੇ ਸੂਤ੍ਰ, 'ਰਾਤੀ ਰੁਤੀ ਥਿਤੀਵਾਰ' ਦਾ ਸੰਖੇਪ ਜਿਹਾ ਨਿਰੂਪਣ ਕਰਨ ਦਾ ਜਤਨ ਕੀਤਾ ਗਿਆ ਹੈ। ਜੇ ਇਸੇ ਪ੍ਰਕਾਰ ਅਗਲੇ ਸੂਤ੍ਰ 'ਪਉਣ ਪਾਣੀ ਅਗਨੀ ਪਾਤਾਲ' ਦਾ ਨਿਰੂਪਣ ਹੋ ਜਾਵੇ, ਤਾਂ ਕੁਝ ਸਪਸ਼ਟ ਹੋ ਆਵੇ ਕਿ ਗੁਰੂ ਨਾਨਕ ਨੇ ਧਰਤੀ ਨੂੰ 'ਧਰਮਸਾਲ' ਕਿਸ ਭਾਵ ਨਾਲ ਕਿਹਾ ਹੈ।

# ਭਾਰਤੀ ਨਾਟਕ

ਸਾਡੇ ਦੇਸ਼ ਵਿੱਚ ਨਾਟਕ ਵਿੱਦਿਆ ਦਾ ਪ੍ਰਚਾਰ ਤੇ ਨਾਟਕ ਸਾਹਿੱਤ ਬਹੁਤ ਪ੍ਰਾਚੀਨ ਹੈ। ਕਥਾ ਇਉਂ ਹੈ ਕਿ ਬ੍ਰਹਮਾਂ ਨੇ ਜਦ ਵੇਦ ਰਚੇ ਤਾਂ ਵੇਦਾਂ ਦਵਾਰਾ ਨਾਟਕ ਵਿੱਦਿਆ ਦਾ ਗਿਆਨ ਭੀ ਪ੍ਰਕਾਸ਼ਤ ਕੀਤਾ ਤੇ ਫੇਰ ਇਹ ਗਿਆਨ ਆਪ ਭਾਰਤੀ ਰਿਸ਼ੀ ਨੂੰ ਪ੍ਰਦਾਨ ਕੀਤਾ। 'ਭਾਰਤ' ਸ਼ਬਦ ਦੇ ਅਰਥ ਭੀ ਨਾਟਕ ਨਾਲ ਹੀ ਸੰਬੰਧਤ ਹਨ, ਭਾਰਤ, ਉਹ ਜੋ 'ਭਾਰ', ਕੰਮ ਕਾਰਜ, ਆਪਣੇ ਜ਼ਿੰਮੇ ਲੱਗੇ ਹੋਏ ਕਸਬ, ਨੂੰ ਸੰਭਾਲੇ, ਪੂਰਾ ਕਰੇ। ਇਉਂ ਭਾਰਤ ਦਾ ਭਾਵਾਰਥ ਨਾਟਕ ਵਿੱਚ ਕੰਮ ਕਰਨ ਵਾਲਾ, ਪਾਤ੍ਰ, ਨਾਇਕ, ਜਿਸਨੂੰ ਅਸੀਂ ਅੱਜ ਕੱਲ 'ਐਕਟਰ' ਕਹਿੰਦੇ ਹਾਂ, ਹੀ ਬਣਦਾ ਹੈ। ਇਹ ਗੱਲ ਨਿਸਚੇ ਨਾਲ ਨਹੀਂ ਕਹੀ ਜਾ ਸਕਦੀ ਕਿ 'ਭਾਰਤ' ਦਾ ਪ੍ਰਥਮ ਸ਼ਬਦਾਰਥ 'ਐਕਟਰ' ਹੀ ਹੈ ਜਾਂ ਐਕਟਰ ਨੂੰ ਭਾਰਤ ਕਹਿਣ ਦਾ ਕਾਰਨ, ਸਾਡੇ ਦੇਸ਼ ਵਿੱਚ, ਭਾਰਤ-ਰਿਸ਼ੀ ਦਾ ਨਾਟਕ ਵਿੱਦਿਆ ਦਾ ਆਦੀ ਆਚਾਰੀਆ ਹੋਣਾ ਹੈ। ਕਿਵੇਂ ਵੀ ਹੋਵੇ, ਇਹ ਸਪਸ਼ਟ ਹੈ ਜੁ ਸਾਡੇ ਦੇਸ਼ ਦੀ ਨਾਟਕ ਵਿੱਦਿਆਂ ਦੀਆਂ ਜੜ੍ਹਾਂ, ਪ੍ਰਾਚੀਨ ਪ੍ਰਚੱਲਤ ਕਥਾ ਅਨੁਸਾਰ, ਰਿਗ ਵੇਦ ਦੀ ਸੰਘਤਾ ਵਿੱਚ ਹੀ ਹਨ। ਰਿਗ ਵੇਦ ਦੀ ਸੰਘਤਾ ਦਾ ਵਿੱਚਰਤ ਰੂਪ, ਪੱਛਮੀ ਵਿਦਵਾਨਾਂ ਨੇ ਵੀ ਮਸੀਹੀ ਸੰਮਤ ਦੇ ਆਰੰਭ ਤੋਂ ਘਟੋ ਘੱਟ 1500 ਵਰ੍ਹੇ ਪਹਿਲਾਂ, ਸੰਪੂਰਨ ਹੋਇਆ ਮੰਨਿਆ ਹੈ। ਰਿਗ ਵੇਦ ਦੀਆਂ ਕੁਝ ਰਿਚਾਵਾਂ ਦੇਵ ਬਾਣੀ ਨੂੰ ਵਾਕਯੋਵਾਕ ਦੇ ਰੂਪ ਵਿੱਚ ਨਿਰੂਪਣ ਕਰਦੀਆਂ ਹਨ। ਭਾਵ ਇਹ ਕਿ, ਦੋ ਜਾਂ ਵੱਧ ਦੇਵਤੇ ਆਪੋ ਵਿੱਚ ਗੱਲਾਂ ਬਾਤਾਂ ਕਰਦੇ ਦਿਖਾਏ ਗਏ ਹਨ। ਇਸੇ ਪ੍ਰਕਾਰ ਦੇ ਇੱਕ ਵਾਕਯੋਵਾਕ ਦੇ ਅਧਾਰ ਉੱਤੇ ਮਹਾਨ ਨਾਟਕਕਾਰ ਕਾਲੀਦਾਸ ਨੇ ਆਪਦਾ ਪ੍ਰਸਿੱਧ ਨਾਟਕ 'ਵਿਕ੍ਰਮ ਉਰਵਸ਼ੀ' ਉਸਾਰਿਆ ਹੈ। ਇਸ ਤਰ੍ਹਾ ਦੇ ਵਾਕਜੋਵਾਕ ਤੋਂ ਹੀ ਭਾਰਤੀ ਨਾਟਕ ਦਾ ਵਿਕਾਸ, ਕਈ ਹਜ਼ਾਰਾਂ ਵਰ੍ਹੇ ਪਹਿਲਾਂ, ਹੋਇਆ। ਦੇਵ ਪੂਰਬਾਂ ਉਤੇ ਅਜੇਹੇ ਵਾਕਯੋਵਾਕ ਗਾਏ ਜਾਂਦੇ ਸਨ ਤੇ ਨਾਲ ਨ੍ਰਿਤ ਕਾਰੀ ਵੀ ਕੀਤੀ ਜਾਂਦੀ ਸੀ, ਤੇ ਸਣੇ ਸਣੇ, ਵਿੱਚ ਵਿੱਚ ਵਾਕਯੋਵਾਕ ਦੇ ਭਾਵ ਨੂੰ ਵਧੇਰੇ ਸਪਸ਼ਟ ਕਰਨ ਲਈ, ਪਦ ਯਾ ਗਦ ਤੁਕਾਂ ਭਰਤੀ ਕਰ ਦਿੱਤੀਆਂ ਗਈਆਂ। ਬੱਸ, ਇਹ ਨਾਟਕ ਦਾ ਖੇਲ੍ਹ ਬਣ ਗਿਆ। ਬੰਗਾਲ ਦੇਸ਼ ਵਿੱਚ ਪ੍ਰਚੱਲਤ ਯਾਤਰਾਂ ਤੇ ਪੰਜਾਬ ਦੇਸ਼ ਵਿੱਚ ਪ੍ਰਚੱਲਤ, ਪਰ ਹੁਣ ਅਲੋਪ ਹੋ ਰਹੀਆਂ, ਰਾਸਾਂ, ਇਸ ਉਪਰੋਕਤ ਪਰੰਪਰਾ ਦਾ ਹੀ ਆਧੁਨਿਕ ਰੂਪ ਹਨ। ਇਉਂ ਵੀ ਕਥਾ ਹੈ ਜੁ ਇੰਦ੍ਰ ਪੁਰੀ ਵਿੱਚ ਅਪੱਸਰਾਂ ਤਿੰਨ ਪ੍ਰਕਾਰ ਦੇ ਵਿਲਾਸਾਂ ਨਾਲ ਇੰਦ੍ਰ ਦੇਵ ਨੂੰ ਪ੍ਰਸੰਨ ਕਰਦੀਆਂ ਹਨ, ਜਿਨ੍ਹਾਂ ਵਿੱਚੋਂ 'ਨਾਟ' ਇੱਕ ਹੈ। ਇਸ ਨਾਟ ਦੇ ਵਾਕਜੋਵਾਕ, ਮੁਦਰਾ ਤੇ ਸੰਗੀਤ ਤਿੰਨ ਅੰਗ ਹਨ। ਸ਼ਿਵਜੀ ਨੇ ਇਸ ਵਿੱਚ

ਦੋ ਪ੍ਰਕਾਰ ਦੇ ਨ੍ਰਿਤ, ਸਾਡੀ ਬੋਲੀ ਦਾ ਸ਼ਬਦ 'ਨਾਚ', ਜਿਸ ਦਾ ਅਪਭ੍ਰੰਸ਼ ਰੂਪ ਹੈ, ਦਾ ਵਾਧਾ ਕੀਤਾ। ਇਹ ਨਾਟ ਹੀ ਅਸਲ ਵਿੱਚ, ਜਿਸ ਨੂੰ ਅਸੀਂ ਅੱਜ ਕਲ ਨਾਟਕ ਕਹਿੰਦੇ ਹਾਂ, ਹੈ।

ਪਿਛਲੀ ਸਦੀ ਵਿੱਚ, ਯੂਰਪੀਨ ਵਿੱਦਵਾਨ, ਭਾਰਤੀ ਨਾਟਕ ਨੂੰ ਯੂਨਾਨੀ ਨਾਟਕ ਤੋਂ ਪ੍ਰਭਾਵਤ ਹੋਇਆ ਮੰਨਦੇ ਸਨ। ਸੱਚੀ ਗੱਲ ਤਾਂ ਇਹ ਹੈ ਜੁ ਸੌ ਕੁ ਵਰ੍ਹਾ ਪਹਿਲਾਂ, ਪੱਛਮੀ ਵਿੱਦਵਾਨ ਸਿਧਾਂਤਕ ਤੌਰ ਤੇ ਇਸ ਵਿਸ਼ਵਾਸ ਦੇ ਸਨ, ਜੁ ਏਸ਼ਿਆਈ ਜਾਂ ਭਾਰਤੀ ਲੋਕ, ਬਿਨਾਂ ਪੱਛਮੀ ਦੇਸ਼ਾਂ ਦੀ ਨਕਲ ਕੀਤੇ, ਸਾਹਿੱਤ ਜਾਂ ਸੱਭਯਤਾ ਦਾ ਕੋਈ ਅੰਗ ਵੀ ਆਪਣੀ ਉਪਜ ਤੋਂ ਨਿਰੂਪਣ ਕਰਨ ਵਿੱਚ ਅਸਮ੍ਰਥ ਹਨ ਤੇ ਇਉਂ ਉਹ ਜਦੋਂ ਵੀ ਸਾਡੇ ਦੇਸ਼ ਵਿੱਚ ਕੋਈ ਵਿੱਦਿਆ ਜਾਂ ਕੋਈ ਹੁੱਨਰ ਪ੍ਰਾਚੀਨ ਸਮਿਆਂ ਵਿੱਚ ਉਜਾਗਰ ਹੋਇਆ ਦੇਖਦੇ ਸਨ, ਤਾਂ ਝੱਟ ਇਹ ਲੱਭਣ ਦਾ ਯਤਨ ਕਰਦੇ ਸਨ, ਜੁ ਇਹ ਕਿਸ ਪੱਛਮੀ ਦੇਸ਼ ਤੋਂ, ਕਿਸ ਸਮੇਂ ਭਾਰਤ ਵਿੱਚ ਆਇਆ। ਹੁਣ ਇਹ ਪੱਖ-ਪਾਤ ਤਿਆਗ ਦਿੱਤਾ ਗਿਆ ਹੈ, ਤੇ ਨਿਰਪੱਖ ਪੱਛਮੀ ਵਿੱਦਵਾਨਾਂ ਨੇ ਮੰਨ ਲਿਆ ਹੈ, ਜੁ ਭਾਰਤੀ ਨਾਟਕ, ਨਿਰੋਲ ਭਾਰਤੀ ਆਤਮਾ ਦੀ ਉਪਜ ਹੈ, ਤੇ ਇਸ ਦੇ ਵਿਕਾਸ ਤੇ ਵਿਸਥਾਰ ਉਤੇ ਕੋਈ ਬਿਦੇਸ਼ੀ ਅਸਰ ਨਹੀਂ ਹੋਇਆ।

ਪਿਛਲੀ ਸਦੀ ਦੇ ਪੱਛਮੀ ਵਿੱਦਵਾਨ, ਇਹ ਕਿਉਂ ਕਹਿੰਦੇ ਸਨ ਜੁ ਭਾਰਤੀ ਨਾਟਕ, ਯੂਨਾਨੀ ਨਾਟਕ ਤੋਂ ਪ੍ਰਭਾਵਤ ਹੋਇਆ ਹੈ?

ਇਹ ਸਿਧਾਂਤ, ਕਿ ਭਾਰਤੀ ਦਿਮਾਗ਼ ਤੇ ਭਾਰਤੀ ਆਤਮਾ ਬਿਨਾ ਬਾਹਰੋਂ ਮਾਂਗਵੇਂ ਅੰਸ਼ ਲਏ ਦੇ, ਕਿਸੇ ਵਿੱਦਿਆ ਜਾਂ ਹੁੱਨਰ ਨੂੰ ਉਪਜਾਉਣ ਦੇ ਅਸਮਰੱਥ ਹਨ, ਤਾਂ ਯੂਰਪੀਨ ਵਿੱਦਵਾਨਾਂ ਦੇ ਅਚੇਤ ਮਨ ਵਿੱਚ ਹੀ ਪ੍ਰਵੇਸ਼ ਕੀਤਾ ਹੋਇਆ ਸੀ। ਉਂਝ, ਦਲੀਲ ਦੇਣ ਲਈ, ਉਹ ਇਹ ਕਹਿੰਦੇ ਸਨ, ਕਿ ਭਾਰਤੀ ਨਾਟਕ ਦੇ ਕੁਝ ਅੰਸ਼ ਅਜਿਹੇ ਹਨ, ਜੋ ਯੂਨਾਨੀ ਤੇ ਰੋਮਨ ਡਰਾਮੇ ਨਾਲ ਮਿਲਦੇ ਜੁਲਦੇ ਹਨ, ਜਿਹਾ ਕਿ ਭਾਰਤੀ ਡਰਾਮੇ ਵਿੱਚ ਨਾਟਕ ਆਰੰਭ ਹੋਣ ਤੋਂ ਪਹਿਲਾਂ, ਸੂਤ੍ਰਧਾਰ ਨਾਟ-ਮੰਚ ਉਤੇ ਆ ਕੇ ਨਾਟਕ ਦੇ ਵਿਸ਼ੇ ਦਾ ਪਰੀਚੈ ਕਰਾਉਂਦਾ ਹੈ ਤੇ ਯੂਨਾਨੀ ਨਾਟਕ ਵਿੱਚ ਪਹਿਲਾਂ ਅਜਿਹਾ ਹੀ ਪਰੀਚੈ ਕਰਵਾਇਆ ਜਾਂਦਾ ਹੈ, ਜਿਸ ਨੂੰ ਕਿ 'ਪ੍ਰੋਲਾਗ' (Prologue) ਆਖਦੇ ਹਨ। ਯੂਨਾਨੀ ਡਰਾਮੇ ਵਿੱਚ ਮੁੱਖ-ਪਾਤ੍ਰ ਜਾਂ ਹੀਰੋ ਦਾ ਇੱਕ ਹਸਾਉਣ ਵਾਲਾ ਮੁਸਾਹਿਬ ਹੁੰਦਾ ਹੈ, ਇਸੇ ਤਰ੍ਹਾਂ ਭਾਰਤੀ ਨਾਟਕ ਵਿੱਚ ਵੀ ਵਿਦੂਸ਼ਕ ਹੁੰਦਾ ਹੈ। ਅਜਿਹੀਆਂ ਇੱਕ ਦੋ ਗੱਲਾਂ ਹੋਰ ਵੀ ਦੱਸ ਕੇ, ਦਲੀਲ ਦਿੰਦੇ ਸਨ ਕਿ ਭਾਰਤੀ ਨਾਟਕ ਨੇ ਇਹ ਅੰਗ ਜ਼ਰੂਰ ਯੂਨਾਨੀ ਡਰਾਮੇ ਤੋਂ ਮਾਂਗਵੇਂ ਲਏ ਹੋਣੇ ਹਨ। ਇਹ ਗੱਲ, ਕਿ ਹੋ ਸਕਦਾ ਹੈ ਕਿ ਇਹ ਅੰਸ਼ ਯੂਨਾਨੀ ਡਰਾਮੇ ਨੇ ਭਾਰਤੀ ਨਾਟਕ ਤੋਂ ਮਾਂਗਵੇਂ ਲਏ ਹੋਣ, ਜਾਂ ਦੋਹਾਂ ਦੇਸ਼ਾਂ ਦੇ ਨਾਟਕਾਂ ਵਿੱਚ ਇਹ ਅੰਸ਼ ਬਿਨਾਂ ਇੱਕ ਦੂਜੇ ਤੋਂ ਪ੍ਰਭਾਵਤ ਹੋਇਆਂ ਹੀ, ਸ੍ਵੈਂਭਵ ਤੌਰ ਉਤੇ ਉਪਜ ਆਏ ਹੋਣ, ਉਹਨਾਂ ਸਾਮਰਾਜੀ ਵਿੱਦਵਾਨਾਂ ਨੂੰ ਔੜਦੀ ਹੀ ਨਹੀਂ ਸੀ। ਪਰ ਹੁਣ ਭਾਰਤੀ ਨਾਟਕ ਦੀ ਪ੍ਰਾਚੀਨਤਾ ਤੇ ਇਸ ਦੀ ਸ੍ਵੈਂਭਵ ਉਪਜ ਇੱਕ ਪ੍ਰਮਾਣੀਕ ਸਿਧਾਂਤ ਬਣ ਗਿਆ।

ਇਹ ਵੀ ਹੁਣ ਨਿਸਚੇ ਹੋ ਚੁੱਕਾ ਹੈ ਕਿ ਭਾਰਤੀ ਨਾਟਕ ਆਪਣੀ ਉਪਜ, ਵਿਕਾਸ਼ ਤੇ

ਮ੍ਰਿਤੁਵਤ ਦਸ਼ਾ ਵਿੱਚ ਪੁੱਜਣ ਤੱਕ, ਕਿਸੇ ਸਮੇਂ ਵੀ ਕਿਸੇ ਬਿਦੇਸ਼ੀ ਅਸਰ ਤੋਂ ਪ੍ਰਭਾਵਤ ਨਹੀਂ ਹੋਇਆ। ਇਸ ਦੀ ਆਤਮਾਂ ਤੇ ਇਸ ਦਾ ਸਰੀਰ ਹਰ ਸਮੇਂ ਤੇ ਹਰ ਅਵਸਥਾ ਵਿੱਚ ਨਿਰੋਲ ਭਾਰਤੀ ਰਿਹਾ ਹੈ। ਭਾਰਤ-ਰਿਸ਼ੀ ਦੇ ਗ੍ਰੰਥ, ਨਾਟ-ਸ਼ਾਸਤ੍ਰ, ਵਿੱਚ, ਜਿਸ ਗ੍ਰੰਥ ਦੀ ਪ੍ਰਾਚੀਨਤਾ ਵਿੱਚ ਸ਼ੱਕ ਨਹੀਂ ਕੀਤਾ ਗਿਆ, ਨਾਟਕ-ਵਿੱਦਿਆ ਦੇ ਸਿਧਾਂਤਾਂ, ਇਸ ਦੀ ਰੂਪ-ਰੇਖਾ, ਤੇ ਇਸ ਦੇ ਭਿੰਨ ਭਿੰਨ ਅੰਗਾਂ ਉਤੇ, ਬੜੀ ਪ੍ਰਭਾਵ-ਸ਼ਾਲੀ ਬਹਿਸ ਕੀਤੀ ਹੋਈ ਹੈ, ਜਿਸ ਤੋਂ ਸਿੱਧ ਹੈ, ਜੁ ਇਹ ਵਿੱਦਿਆ ਸਾਡੇ ਦੇਸ਼ ਵਚ, ਮਸੀਹੀ ਸੰਮਤ ਦੇ ਆਰੰਭ ਹੋਣ ਸਮੇਂ, ਆਪਣੇ ਪੂਰਨ ਵਿਕਾਸ ਵਿੱਚ ਆ ਚੁੱਕੀ ਸੀ। ਪਾਨਣੀ, ਜਿਸ ਨੇ ਕਿ ਸੰਸਕ੍ਰਿਤ ਦੀ ਵਿਆਕਰਣ ਦੀ ਨੁੱਕ ਬੰਨ੍ਹੀ ਹੈ, ਤੇ ਜੋ ਤਕਸ਼ਿਲ (ਟੈਕਸਲਾ) ਦੇ ਵਿਸ਼ਵਵਿਦਿਆਲੇ ਵਿੱਚ, ਮਸੀਹੀ ਸੰਮਤ ਦੀ ਪਹਿਲੀ, ਜਾਂ ਇੱਕ ਵਿੱਚਾਰ ਅਨੁਸਾਰ, ਪੰਜਵੀਂ, ਪ੍ਰਿਥਿਮ ਮਸੀਹ (500-B.C.) ਸਦੀ ਵਿੱਚ, ਇੱਕ ਅਚਾਰੀਆ ਤਥਾ ਪ੍ਰੋਫ਼ੈਸਰ ਸੀ, ਉਸ ਨੇ ਆਪਣੀ ਵਿਆਕਰਣ ਅਸ਼ਟਾਧਿਯਾਈ, ਵਿੱਚ ਕਿਹਾ ਹੈ ਜੁ ਸ਼ੀਲਾਲਿਨ, ਤੇ ਕ੍ਰਿਸ਼ਾਸ਼ਵ, ਦੋ ਪੰਡਤ ਨਾਟ-ਸੂਤ੍ਰਾਂ ਦੇ ਕਰਤਾ ਹਨ। ਨਟ, ਨਾਟ, ਨਾਟਕ ਇਹ ਸਾਰੇ ਸ਼ਬਦ 'ਨ੍ਰਿਤ' ਧਾਤੂ ਵਿੱਚੋਂ ਨਿਕਲੇ ਹਨ, ਜਿਸ ਵਿੱਚੋਂ ਕਿ ਸਾਡੀ ਭਾਸ਼ਾ ਦਾ ਸ਼ਬਦ 'ਨਾਚ' ਨਿਕਲਿਆ ਹੈ। ਸੁ ਇਹ ਨਾਟ-ਸੂਤ੍ਰ, ਨਾਟਕ ਦੇ ਪਾਤ੍ਰਾਂ ਨੂੰ ਸਿੱਖਿਆ ਦੇਣ ਲਈ ਹੀ ਸਨ। ਇਸ ਵਿੱਚ ਜੇ ਕੋਈ ਸੰਦੇਹ ਸੀ ਤਾਂ ਉਹ ਪਤਾਂਜਲੀ ਨੇ ਆਪਣੇ 'ਮਹਾਂਭਾਸ਼' ਵਿੱਚ, ਜੋ ਪਹਿਲੀ ਸਦੀ ਮਸੀਹੀ ਦੀ ਕ੍ਰਿਤ ਹੈ, ਦੂਰ ਕਰ ਦਿੱਤਾ ਹੈ। ਪਤਾਂਜਲੀ, ਪਹਿਲੀ ਜਾਂ ਦੂਜੀ ਸਦੀ ਮਸਹੀ ਵਿੱਚ ਹੋਇਆ ਮੰਨਿਆ ਗਿਆ ਹੈ, ਤੇ ਉਸ ਨੇ ਦੋ ਮਹਾਨ ਤੇ ਜਗਤ-ਪਰਸਿੱਧ ਗ੍ਰੰਥ ਲਿਖੇ ਹਨ। ਇੱਕ ਤਾਂ ਯੋਗ-ਸੂਤ੍ਰ, ਜੋ ਯੋਗ ਦੀ ਵਿੱਦਿਆ ਦੀ ਪ੍ਰਮਾਣੀਕ ਪੁਸਤਕ ਹੈ, ਤੇ ਦੂਜਾ ਮਹਾਂਭਾਸ਼ ਜੋ ਕਿ ਪਾਨਣੀ ਦੀ ਵਿਆਕਰਣ ਉਤੇ ਟੀਕਾ ਟਿੱਪਣੀ ਹੈ। ਇਸ ਮਹਾਂਭਾਸ਼ ਵਿੱਚ ਪਤਾਂਜਲੀ ਨੇ ਲਿਖਿਆ ਹੈ, ਕਿ 'ਨਟ' ਉਹ ਹੈ ਜੋ ਨਾਟਕ ਵਿੱਚ ਗਾਂਦਾ ਹੈ, ਤੇ ਵਾਕਯ ਕਰਦਾ ਤੇ ਲੋਕੀ ਉਸ ਨੂੰ ਦੇਖਣ ਤੇ ਸੁਣਨ ਜਾਂਦੇ ਹਨ। ਉਹ ਇਹ ਵੀ ਕਹਿੰਦਾ ਹੈ ਕਿ ਇਹਨਾਂ ਨਾਟਾਂ ਵਿੱਚ ਕੰਸ-ਪ੍ਰਹਾਰ ਤੇ ਬਲਿ-ਬੱਧ ਦੇ ਦ੍ਰਿਸ਼ ਦਿਖਾਏ ਜਾਂਦੇ ਹਨ। ਇਉਂ ਸਪਸ਼ਟ ਹੋ ਗਿਆ ਕਿ ਨਾਟਕ ਦਾ ਲਿਖਣਾ ਜਾਂ ਰਚਣਾ ਤੇ ਨਾਟਕ ਦਾ ਖੇਡਣਾ, ਮਸੀਹੀ ਸੰਮਤ ਦੇ ਅਰੰਭ ਸਮੇਂ, ਸਾਡੇ ਦੇਸ਼ ਵਿੱਚ ਇੱਕ ਪ੍ਰਚੱਲਤ ਪ੍ਰਪਾਟੀ ਸੀ।

ਭਾਰਤੀ ਨਾਟਕ ਦੀ ਰੂਪ-ਰੇਖਾ ਤੇ ਇਸ ਦੇ ਸਿਧਾਂਤਾਂ ਦਾ ਨਿਰੂਪਣ ਕਰਨ ਤੋਂ ਪਹਿਲਾਂ ਭਾਰਤੀ ਨਾਟਕ ਸਾਹਿਤ, ਜਿਸ ਨੂੰ ਕਿ ਸੰਸਕ੍ਰਿਤ ਵਿੱਚ 'ਰੂਪਕ' ਆਖਦੇ ਹਨ, ਦਾ ਕੁਝ ਵਰਨਣ ਕਰਨ ਨਾਲ ਉਸ ਨਿਰੂਪਣ ਦੇ ਸਮਝਣ ਵਿੱਚ ਸੁਖੈਨਤਾ ਹੋ ਜਾਵੇਗੀ।

ਸੰਸਕ੍ਰਿਤ ਦਾ ਰੂਪਕ ਜਿਹੜਾ ਕਿ ਅੱਜ ਮਿਲਦਾ ਹੈ, ਕੋਈ ਬਹੁਤਾ ਨਹੀਂ। ਮਸਾਂ ਕੋਈ ਪੰਜਾਹ ਕੁ ਸੰਸਕ੍ਰਿਤ ਦੇ ਨਾਟਕ ਅੱਜ ਕੱਲ ਮਿਲਦੇ ਹਨ। ਇਸ ਥੁੜ੍ਹ ਦੇ ਦੋ ਕਾਰਨ ਹੋ ਸਕਦੇ ਹਨ ਇੱਕ ਤਾਂ ਇਹ ਕਿ ਰੂਪਕ ਦਾ ਮੁੱਲ ਤੇ ਇਸ ਦੀ ਪ੍ਰਸੰਸਾ ਰਾਜ ਦਰਬਾਰਾਂ ਵਿੱਚ ਹੀ ਪੈਂਦੀ ਸੀ। ਬਾਕੀ ਲੋਕ 'ਜਾਤਰਾ', 'ਰਾਸ' ਆਦਿ ਗ੍ਰਾਮੀਣ ਨਾਟਕਾਂ ਨਾਲ ਹੀ ਸੰਤੁਸ਼ਟ ਹੋ ਜਾਂਦੇ ਸਨ। ਇਹਨਾਂ ਰੂਪਕਾਂ ਦੇ ਮੁੱਖ-ਪਾਤ੍ਰਾਂ ਦੀ ਬੋਲੀ ਵੀ ਸੰਸਕ੍ਰਿਤ ਹੁੰਦੀ ਸੀ, ਜੋ ਵਿੱਦਵਾਨ ਤੇ ਪੜ੍ਹਿਆ

ਲਿਖਿਆ ਹੀ ਸਮਝ ਸਕਦਾ ਸੀ। ਇਸ ਲਈ ਵੀ ਇਹਨਾਂ ਰੂਪਕਾਂ ਨੂੰ ਪੜ੍ਹਨ, ਦੇਖਣ ਵਾਲੇ, ਵਿਰਲੇ ਵਿਰਲੇ ਹੀ ਹੁੰਦੇ ਸਨ। ਇਸ ਕਾਰਨ ਬਹੁਤੇ ਰੂਪਕ ਨਾਂ ਹੀ ਲਿਖੇ ਗਏ ਤੇ ਨਾ ਹੀ ਪ੍ਰਚੱਲਤ ਹੋਏ। ਪਰ ਇਸ ਥੁੜ ਦਾ ਮੁੱਖ ਕਾਰਨ ਇਹ ਜਾਪਦਾ ਹੈ, ਜੁ ਭਾਰਤ ਵਰਸ਼ ਦੀ ਤਵਾਰੀਖ ਵਿੱਚ ਉਪਰੋਥਲੀ ਰਾਜਸੀ ਪ੍ਰੀਵਰਤਨਾਂ ਦੇ ਕਾਰਨ, ਸਾਡਾ ਲਿਖਿਆ ਤੇ ਅੰਕਤ ਹੋਇਆ ਸਾਹਿੱਤ ਸੰਭਾਲਿਆ ਨਾ ਜਾ ਸਕਿਆ ਤੇ ਤਬਾਹ ਕਰ ਦਿੱਤਾ ਗਿਆ। ਅਜੇ ਅਠਾਰ੍ਹਵੀਂ ਸਦੀ ਮਸੀਹੀ ਦੇ ਅੰਤ ਦੀ ਹੀ ਗੱਲ ਹੈ, ਕਿ ਪੰਜਾਬ ਵਿੱਚ, ਜਦੋਂ ਦੀਵਾਨ ਲਖਪਤ ਰਾਏ ਨੇ, ਸੂਬੇਦਾਰ ਯਹਯਾ ਖਾਂ ਕੋਲੋਂ ਸਿੱਖਾਂ ਦੀ ਨਸਲ ਕੁਸ਼ੀ ਦੀ ਅਗਿਆ ਲਈ ਸੀ, ਤਾਂ ਜੋ ਹੁਕਮ ਜਾਰੀ ਕੀਤੇ, ਉਹਨਾਂ ਵਿੱਚੋਂ ਕੁਝ ਇਹ ਸਨ-

1. ਜਿੱਥੇ ਕਿਤੇ ਵੀ ਕੋਈ ਸਿੱਖ, ਬਾਲ, ਤ੍ਰੀਮਤ, ਲਾਹੌਰ ਸੂਬੇ ਵਿੱਚ ਦਿਸ ਪਵੇ, ਸਰਕਾਰੀ ਕਾਰਦਾਰ, ਫੌਜਦਾਰ ਤੇ ਚੌਧਰੀ ਉਸ ਨੂੰ ਉਥੇ ਹੀ ਮਾਰ ਮੁਕਾਉਣ, ਜਿਵੇਂ ਅੱਜ ਕੱਲ ਟਿੱਡੀ-ਮਾਰੂ ਮੁਹਿੰਮਾਂ ਵਿੱਚ ਕਰੀਦਾ ਹੈ।
2. ਜਿੱਥੇ ਕਿਤੇ ਕੋਈ ਗੁਰਮੁਖੀ ਵਿੱਚ ਲਿਖੀ ਪੁਸਤਕ ਜਾਂ ਪੱਤਰਾ ਮਿਲੇ ਉਹ ਫੂਕ ਦਿੱਤਾ ਜਾਵੇ ਜਾਂ ਖੂਹ, ਤਲਾਬ ਵਿੱਚ ਸੁੱਟ ਦਿੱਤਾ ਜਾਵੇ।
3. ਕੋਈ ਆਦਮੀ ਕਿਸੇ ਪੁਸਤਕ ਨੂੰ ਗ੍ਰੰਥ ਨਾ ਆਖੇ, ਸਗੋਂ ਪੋਥੀ ਆਖੇ, ਕਿਉਂ ਜੁ ਸਿੱਖਾਂ ਦੀ ਧਰਮ-ਪੁਸਤਕ ਗ੍ਰੰਥ ਅਖਵਾਂਦੀ ਹੈ, ਤੇ ਕੋਈ ਆਦਮੀ 'ਗੁੜ' ਨੂੰ 'ਗੁੜ' ਨਾ ਆਖੇ, ਕਿਉਂ ਜੋ ਲਾਹੌਰੀ ਉਚਾਰਣ ਵਿੱਚ 'ਰ' ਤੇ 'ੜ' ਵਿੱਚ ਕੋਈ ਭੇਦ ਨਹੀਂ ਤੇ 'ਗੁੜ' ਤੇ 'ਗੁਰ' ਦਾ ਉਚਾਰਣ ਮਿਲਦਾ ਜੁਲਦਾ ਹੈ, ਤੇ 'ਗੁਰ', 'ਗੁਰੂ', ਸਿੱਖ ਧਰਮ ਦੇ ਸਥਾਪਤ ਕਰਨ ਵਾਲੇ ਹਨ।

ਇਹ ਹੁਕਮ ਜੋ ਜਾਰੀ ਹੋਏ ਤੇ ਅਮਲ ਵਿੱਚ ਲਿਆਂਦੇ ਗਏ, ਇਹ ਸਾਡੇ ਦੇਸ਼ ਵਿੱਚ, ਪਿਛਲੀਆਂ ਸਹੰਸ੍ਰਬਦੀਆਂ ਵਿੱਚ, ਉਪਰੋਥਲੀ ਬੀਤ ਚੁਕੀਆਂ ਘਟਨਾਵਾਂ ਦੇ ਅਧਾਰ ਉਤੇ ਹੀ ਸੀ। ਇਉਂ ਹੀ ਸਾਡੇ ਦੇਸ਼ ਵਿੱਚੋਂ ਬਹੁ-ਮੁੱਲਾ ਸਾਹਿਤ ਤੇ ਗਿਆਨ-ਭੰਡਾਰ ਨਾਸ਼ ਹੁੰਦਾ ਰਿਹਾ।* ਤੇ ਏਸੇ ਤਰ੍ਹਾਂ, ਸਾਡੇ ਪ੍ਰਾਚੀਨ ਰੂਪਕ ਦਾ ਬਹੁਤ ਸਾਰਾ ਭਾਗ ਵੀ ਨਸ਼ਟ ਹੋ ਗਿਆ ਹੋਵੇਗਾ।

ਸਭ ਨਾਲੋਂ ਪੁਰਾਣਾ ਸੰਸਕ੍ਰਿਤ ਨਾਟਕ, ਜੋ ਇਸ ਵੇਲੇ ਸਾਨੂੰ ਮਿਲਦਾ ਹੈ, ਉਹ ਹੈ, 'ਮ੍ਰਿਛਕਟਿਕਾ'। ਇਸ ਦਾ ਅਰਥ ਹੈ, ਗੱਡੇ ਦਾ ਖਿਲੌਣਾ। ਪੱਛਮੀ ਖੋਜੀ, ਇਸ ਦੇ ਲਿਖੇ ਜਾਣ ਦਾ ਸਮਾਂ, ਸੰਨ ਈਸਵੀ ਦੀ ਦੂਜੀ ਸਦੀ ਮੰਨਦੇ ਹਨ। ਸਾਡੇ ਦੇਸ਼ ਦੇ ਕੁਝ ਵਿੱਦਵਾਨ, ਇਸ ਸਮੇਂ ਨੂੰ ਇਸ ਤੋਂ ਵੀ ਤਿੰਨ ਸੌ ਸਾਲ ਪਿੱਛੇ ਲੈ ਜਾਂਦੇ ਹਨ। ਕਿਵੇਂ ਵੀ ਹੋਵੇ, 'ਮ੍ਰਿਛਕਟਿਕਾ' ਦੀ ਸਾਹਿੱਤਕ ਬਣਤ੍ਰ ਤੋਂ ਇਹ ਸਪਸ਼ਟ ਹੈ, ਜੁ ਸੰਨ ਈਸਵੀ ਦੇ ਅਰੰਭ ਵਿੱਚ ਅੱਜ ਤੋਂ ਦੋ ਹਜ਼ਾਰ ਵਰ੍ਹੇ ਪਹਿਲਾਂ, ਸੰਸਕ੍ਰਿਤ ਨਾਟਕ, ਆਪਣੀ ਰੂਪ ਰੇਖਾ ਦੇ ਵਿਕਾਸ ਹੋਣ ਦੇ ਪਿੱਛੋਂ, ਆਪਣੀ ਭਰ-ਜਵਾਨੀ ਵਿੱਚ

*ਜਿਵੇਂ ਸਿੱਖ ਰੈਫਰੇਨਸ ਲਾਇਬਰੇਰੀ, 1984 ਵਿਚ ਸਾੜ ਫੂਕ ਕੇ ਦਰਬਾਰ ਸਾਹਿਬ, ਅੰਮ੍ਰਿਤਸਰ ਤਬਾਹ ਕਰ ਦਿਤੀ ਗਈ ਸੀ। (ਸੰਪਾਦਕ)

ਸੀ ਤੇ ਜੇ ਏਸ ਵਿਕਾਸ ਦਾ ਸਮਾਂ ਪੰਜ ਸੌ ਵਰ੍ਹਾ ਵੀ ਮਿਥੀਏ ਤਾਂ ਸੰਸਕ੍ਰਿਤ ਡਰਾਮੇ ਦਾ ਅਰੰਭ ਸੰਨ ਈਸਵੀ ਦੇ ਆਰੰਭ ਤੋਂ ਕੋਈ ਇੱਕ ਹਜ਼ਾਰ ਵਰ੍ਹਾ ਪਹਿਲਾਂ ਜਾ ਬਣਦਾ ਹੈ। ਇਉਂ, ਸਾਡੇ ਦੇਸ਼ ਦੀ ਪ੍ਰਾਚੀਨ ਰਵਾਇਤ, ਕਿ ਸਾਡੀ ਨਾਟਕ-ਵਿੱਦਿਆ ਦਾ ਆਚਾਰੀਆ, ਵੇਦਾਂ ਦਾ ਕਰਤਾ, ਬ੍ਰਹਮਾ ਹੈ, ਐਵੇਂ ਮਨੋਕਲਿਪਤ ਨਹੀਂ ਭਾਸਦੀ। 'ਮ੍ਰਿਛਕਟਿਕਾ' ਦਾ ਕਰਤਾ ਰਾਜਾ ਸੂਦ੍ਰਕ ਮੰਨਿਆਂ ਜਾਂਦਾ ਹੈ। ਪਰ ਕਿਆਸ ਇਹ ਵੀ ਹੈ ਜੁ ਇਹ ਨਾਟਕ ਉਸ ਦੇ ਦਰਬਾਰੀ ਕਵੀ, ਡੰਡਿਨ, ਦਾ ਲਿਖਿਆ ਹੋਇਆ ਹੈ। ਇਸ ਨਾਟਕ ਦੇ ਆਰੰਭਕ ਪਦਾਂ ਵਿੱਚ ਲਿਖਿਆ ਹੋਇਆ ਹੈ, ਜੁ ਸੂਦ੍ਰਕ ਦੀ ਨੇਤਰ-ਜਯੋਤੀ ਚਲੀ ਗਈ ਸੀ, ਤਾਂ ਉਸ ਨੇ ਸ਼ਿਵਜੀ ਦੀ ਅਰਾਧਨਾਂ ਕੀਤੀ ਜਿਸ ਕਰਕੇ ਉਸ ਦੀ ਨੇਤਰ-ਜਯੋਤੀ ਮੁੜ ਉਦੈ ਹੋ ਗਈ। ਉਦੋਂ ਸੂਦ੍ਰਕ ਨੇ ਇਹ ਨਾਟਕ ਲਿਖਿਆ ਤੇ ਆਪਣੇ ਪੁੱਤਰ ਨੂੰ ਰਾਜ-ਸਿੰਘਾਸਨ ਉਤੇ ਬਿਠਾ ਕੇ, ਇੱਕ ਸੌ ਬਰਸ ਤੇ ਦਸ ਦਿਨਾਂ ਦੀ ਆਯੂ ਭੋਗ ਕੇ ਉਸਦੀ ਮ੍ਰਿਤੂ ਹੋ ਗਈ। ਰਾਜੇ ਦੀ ਮ੍ਰਿਤੂ ਹੋਣ ਪਿਛੋਂ, ਇਹ ਨਾਟਕ ਰੰਗ-ਭੂਮੀ ਉਤੇ ਖੇਡਿਆ ਗਿਆ। ਬਾਣ, ਜੋ ਕਿ ਮਹਾਰਾਜਾ ਧੀਰਾਜ ਹਰਸ਼ਵਰਧਨ ਦੀ ਰਾਜਧਾਨੀ ਸਥਾਨੇਸ਼੍ਵਰ (ਥਾਨੇਸਰ) ਵਿੱਚ ਰਾਜ-ਕਵੀ ਸੀ, ਤੇ ਜੋ ਸੱਤਵੀਂ ਸਦੀ ਈਸਵੀਂ ਵਿੱਚ ਹੋਇਆ ਹੈ, ਉਸ ਨੇ ਆਪਣੀ ਰਚਨਾ, 'ਕਾਦੰਬਰੀ' ਵਿੱਚ ਇੱਕ ਰਾਜਾ ਸੂਦਰਕ ਦਾ ਨਾਮ ਲਿਆ ਹੈ, ਤੇ ਲਿਖਿਆ ਹੈ ਜੁ ਸੂਦਰਕ ਬਿਦੀਸ਼ (ਭੀਲਸਾ) ਦਾ ਰਾਜਾ ਸੀ। 'ਮ੍ਰਿਛਕਟਿਕਾ' ਵਿੱਚ ਏਹੋ ਬਿਦੀਸ਼, ਇਸ ਨਾਟਕ ਦੀਆਂ ਘਟਨਾਵਾਂ ਦੀ ਥਾਂ ਦਿੱਤੀ ਗਈ ਹੈ।

ਕਹਾਣੀ ਇਸ ਨਾਟਕ ਦੀ ਇਉਂ ਹੈ। ਚਾਰੂ ਦੱਤ ਇੱਕ ਬ੍ਰਹਮਣ ਹੈ, ਜਿਸ ਦਾ ਸਭ ਧਨ ਨਾਸ਼ ਹੋ ਜਾਂਦਾ ਹੈ। ਵਸੰਤਸੇਨਾ ਇੱਕ ਨ੍ਰਿੱਤਕਾਰ ਹੈ ਜੋ ਗਾਉਣ ਤੇ ਨੱਚਣ ਦੇ ਹੁਨਰਾਂ ਵਿੱਚ ਬੜੀ ਪਰਬੀਨ ਹੈ। ਉਹ ਦੋਵੇਂ ਮਿਲਦੇ ਹਨ, ਤੇ ਉਹਨਾਂ ਨੂੰ ਇੱਕ ਦੂਜੇ ਨਾਲ ਪ੍ਰੇਮ ਹੋ ਜਾਂਦਾ ਹੈ। ਇਹਨਾਂ ਦੇ ਪ੍ਰੇਮ ਦੀ ਪੂਰਤੀ ਵਿੱਚ ਜੋ ਔਕੜਾਂ ਵਾਪਰਦੀਆਂ ਹਨ, ਉਹਨਾਂ ਵਿੱਚ ਰਲੀ ਮਿਲੀ ਇੱਕ ਰਾਜ-ਵਿਦ੍ਰੋਹ ਦੀ ਘਟਨਾਂ ਵੀ ਹੈ, ਤੇ ਇਸ ਰਾਜ-ਵਿਦ੍ਰੋਹ ਦੀ ਘਟਨਾਂ ਨੂੰ ਨਾਟਕ ਦੀ ਆਪਣੀ ਘਟਨਾ ਨਾਲ ਇਉਂ ਜੋੜਿਆ ਗਿਆ ਹੈ, ਕਿ ਰਾਜੇ ਦਾ ਅਧਰਮੀ ਭਾਈ ਵੀ ਵਸੰਤਸੇਨਾ ਉਤੇ ਡੋਰੇ ਪਾਣਾ ਚਾਹੁੰਦਾ ਹੈ, ਤੇ ਇੱਕ ਰਾਜ-ਵਿਦ੍ਰੋਹੀ ਆਜੜੀ, ਜਿਸ ਦਾ ਨਾਮ ਕਿ ਆਰਯਕ ਹੈ, ਚਾਰੂ ਦੱਤ ਦੇ ਘਰ ਵਿੱਚ ਪਨਾਹ ਲੈਂਦਾ ਹੈ। ਰਾਜੇ ਦਾ ਅਧਰਮੀ ਭਾਈ ਰਾਜ-ਪੁੱਤਰ, ਵਸੰਤਸੇਨਾ ਨੂੰ ਗਲ੍ਹ ਘੁੱਟ ਕੇ ਮਾਰ ਦੇਂਦਾ ਹੈ, ਕਿਉਂ ਜੁ ਵਸੰਤਸੇਨਾ, ਉਸ ਰਾਜ-ਪੁੱਤਰ ਨਾਲ ਪ੍ਰੇਮ ਕਰਨਾ ਨਹੀਂ ਮੰਨਦੀ, ਤੇ ਵਸੰਤਸੇਨਾ ਨੂੰ ਮਾਰਨ ਦਾ ਦੂਸ਼ਨ ਆਰਯਕ ਉਤੇ ਲਾ ਦੇਂਦਾ ਹੈ। ਜਦੋਂ ਰਾਜੇ ਦੇ ਹੁਕਮ ਨਾਲ ਆਰਯਕ ਨੂੰ ਬੱਧ ਕਰਨ ਲਗਦੇ ਹਨ ਤਾਂ ਉਸ ਵੇਲੇ ਵਸੰਤਸੇਨਾ, ਜੋ ਕਿ ਗਲ੍ਹ ਘੁੱਟੇ ਜਾਣ ਨਾਲ ਮਰੀ ਨਹੀਂ ਸੀ, ਰੰਗ-ਭੂਮੀ ਉਤੇ ਆ ਪ੍ਰਗਟ ਹੁੰਦੀ ਹੈ। ਥੋੜ੍ਹੇ ਸਮੇਂ ਵਿੱਚ ਹੀ ਆਰਯਕ ਰਾਜੇ ਨੂੰ ਪਰਾਜੈ ਕਰਨ ਵਿੱਚ ਸਫਲ ਹੋ ਜਾਂਦਾ ਹੈ ਤੇ ਆਪ ਰਾਜ-ਸਿੰਘਾਸਨ ਤੇ ਬੈਠ ਜਾਂਦਾ ਹੈ। ਇਉਂ ਆਰਯਕ, ਵਸੰਤਸੇਨਾ ਤੇ ਚਾਰੂ ਦੱਤ ਦਾ ਮੇਲ ਕਰਵਾ ਦੇਂਦਾ ਹੈ, ਤੇ ਦੋਹਾਂ ਦਾ ਵਿਆਹ ਹੋ ਜਾਂਦਾ ਹੈ। ਨਾਟਕ ਵਿੱਚ ਪਾਤਰ-ਉਸਾਰੀ ਨੂੰ ਬੜੀ ਸੁਚੱਜਤਾ ਨਾਲ ਨਿਭਾਇਆ ਹੋਇਆ ਹੈ, ਤੇ ਇਸ ਦੇ ਪਾਠਕਾਂ ਤੇ ਦਰਸ਼ਕਾਂ ਦੀ ਦਿਲਚਸਪੀ, ਆਦਿ ਤੋਂ ਲੈ ਕੇ

ਅੰਤ ਤਕ, ਖਿੜਕਦੀ ਨਹੀਂ। ਇਹ ਨਾਟਕ ਸਾਡੇ ਦੇਸ਼ ਦੇ ਅੱਜ ਤੋਂ ਦੋ ਹਜ਼ਾਰ ਵਰ੍ਹੇ ਪਹਿਲਾਂ ਦੇ ਭਾਈਚਾਰਕ ਵਾਤਾਵਰਣ ਨੂੰ ਬੜੀ ਚੰਗੀ ਤਰ੍ਹਾਂ ਚਿੱਤ੍ਰਦਾ ਹੈ, ਤੇ ਨਾਟਕ-ਕਾਰ ਦੀ ਹਾਸ-ਰਾਸ ਦੀ ਸੂਝ ਬੜੀ ਉੱਤਮ ਹੈ।

ਸੰਸਕ੍ਰਿਤ ਨਾਟਕ ਦਾ ਸਿਖਰ ਕਾਲੀ ਦਾਸ ਵਿੱਚ ਵਿੱਦਤ ਹੁੰਦਾ ਹੈ। ਕਾਲੀ ਦਾਸ ਦੇ ਰਚਿਤ ਤਿੰਨ ਮਹਾਨ ਰੂਪਕ, ਅਸਾਡੇ ਤੱਕ ਪੁੱਜੇ ਹਨ, ਤੇ ਉਹਨਾ ਦੀ ਕਾਵ-ਸ਼ੈਲੀ, ਸਾਹਿਤਕ ਮਹੱਤਤਾ ਤੇ ਕਾ-ਸਾਰ ਇਤਨੇ ਜਗਤ-ਪਰਸਿੱਧ ਹਨ ਕਿ ਉਹਨਾਂ ਦਾ ਇਥੇ ਵਰਨਣ ਐਵੇਂ ਵਾਧੂ ਜਿਹਾ ਹੋਵੇਗਾ। ਇਹ ਤਿੰਨ ਰੂਪਕ ਹਨ: 'ਸ਼ਕੁੰਤਲਾ', ਸੱਤ ਐਕਟਾਂ ਵਿੱਚ, 'ਵਿਕ੍ਰਮੋਰਵਸ਼ੀ' ਪੰਜ ਐਕਟਾਂ ਵਿੱਚ, ਤੇ ਇਹਨਾਂ ਦੋਹਾਂ ਨਾਲੋਂ ਘੱਟ ਪਾਏ ਜ਼ਦਾ ਨਾਟਕ, 'ਮਾਲਵੀਕਾਗਨੀ ਮਿੱਤਰ',ਪੰਜਾਂ ਐਕਟਾਂ ਵਿੱਚ। ਕਾਲੀ ਦਾਸ ਦਾ ਸਮਾਂ ਸੰਨ ਈਸਵੀ ਦੀ ਤੀਜੀ ਸ਼ਤਾਬਦੀ ਮੰਨਿਆ ਜਾਂਦਾ ਹੈ। ਸ਼ਕੁੰਤਲਾ ਨਾਟਕ ਦੀ ਕਥਾ, ਮਹਾਂਭਾਰਤ ਦੇ ਪਹਿਲੇ ਪੁਰਬ ਵਿੱਚੋਂ ਲਈ ਗਈ ਹੈ, ਤੇ ਇਸ ਨਾਟਕ ਦਾ ਉਲਥਾ, ਪਿਛਲੀ ਸਦੀ ਵਿੱਚ ਯੂਰਪ ਦੀਆਂ ਲਗਭਗ ਸਭ ਜ਼ਬਾਨਾਂ ਵਿੱਚ ਹੋ ਚੁੱਕਾ ਹੈ। ਇਸ ਦੇ ਕਾਵਿ ਦੀ ਕੋਮਲਤਾ, ਖ਼ਿਆਲਾਂ ਦੀ ਵਿਸ਼ਾਲਤਾ, ਤੇ ਇਨਸਾਨੀ ਹਾਵਾਂ ਭਾਵਾਂ ਦਾ ਨਿਰੂਪਣ ਇਤਨਾ ਸਰਵੱਗਯ ਹੈ, ਕਿ ਸ਼ਕੁੰਤਲਾ ਨਾਟਕ, ਸੰਸਾਰ ਭਰ ਦੇ ਸਾਹਿੱਤ ਵਿੱਚ ਇੱਕ ਚੋਟੀ ਦੀ ਰਚਨਾ ਮੰਨੀ ਜਾਂਦੀ ਹੈ। 'ਵਿਕ੍ਰਮੋਰਵਸ਼ੀ' ਦੀ ਕਥਾ ਦਾ ਆਧਾਰ ਰਿਗ ਵੇਦ ਦੀ ਇੱਕ ਰਿਚ ਉਤੇ ਹੈ, ਤੇ ਇਸ ਦਾ ਸਾਹਿੱਤਕ ਸੌਂਦਰਯ, ਕਈਆਂ ਥਾਵਾਂ ਤੇ ਅਜਿਹਾ ਅਤੁੱਲ ਹੈ ਕਿ ਕਾਲੀਦਾਸ ਤੋਂ ਪਿੱਛੋਂ ਕਈ ਨਾਟਕ-ਕਾਰਾਂ ਨੇ ਇਸ ਦੀ ਕਾਵਿ-ਸ਼ੈਲੀ ਨੂੰ ਨਕਲ ਕਰਨ ਦਾ ਯਤਨ ਕੀਤਾ ਹੈ। 'ਮਾਲਵਿਕਾਗਨੀ ਮਿੱਤਰ' ਇਤਨੇ ਉੱਚ ਪਾਏ ਦਾ ਨਾਟਕ ਤਾਂ ਨਹੀਂ, ਪਰ ਫੇਰ ਭੀ ਇੱਕ ਚੰਗਾ ਵਧੀਆ ਨਾਟਕ ਗਿਣਿਆ ਜਾਂਦਾ ਹੈ। ਇਸ ਦੀ ਕਥਾ ਇਉਂ ਹੈ ਜੁ ਰਾਜੇ ਅਗਨੀ ਮਿੱਤਰ ਦੀਆਂ ਦੋ ਰਾਣੀਆਂ ਹਨ ਤੇ ਉਹਨਾਂ ਵਿੱਚੋਂ ਇੱਕ ਦੀ ਬਾਂਦੀ, ਮਾਲਵਿਕ, ਉਤੇ ਰਾਜਾ ਮੋਹਿਤ ਹੋ ਜਾਂਦਾ ਹੈ। ਦੋਵੇਂ ਰਾਣੀਆਂ ਰਾਜੇ ਨੂੰ ਇਸ ਰਾਹ ਤੋਂ ਹਟਾਉਣ ਦਾ ਯਤਨ ਕਰਦੀਆਂ ਹਨ, ਪਰ ਅੰਤ ਨੂੰ ਪਤਾ ਲੱਗਦਾ ਹੈ ਕਿ ਮਾਲਵਿਕ ਰਾਜ-ਕੰਨਿਆ ਹੈ। ਹੁਣ ਦੋਵੇਂ ਰਾਣੀਆਂ, ਰਾਜੇ ਦਾ ਮਾਲਵਿਕ ਨਾਲ ਵਿਆਹੇ ਜਾਣਾ ਸਵੀਕਾਰ ਕਰ ਲੈਂਦੀਆਂ ਹਨ।

ਤਿੰਨ ਹੋਰ ਨਾਟਕਾਂ ਦਾ ਕਰਤਾ ਸ੍ਰੀ ਹਰਸ਼ਦੇਵ ਨੂੰ ਮੰਨਿਆ ਜਾਂਦਾ ਹੈ। ਇਹ ਸ੍ਰੀ ਹਰਸ਼ਦੇਵ, ਮਹਾਰਾਜਾ ਸ਼ੀਲਾਦਿੱਤਯ ਹਰਸ਼ਵਰਧਨ ਦਾ ਹੀ ਨਾਮ ਹੈ, ਜੋ ਸੱਤਵੀਂ ਸਦੀ ਈਸਵੀ ਵਿੱਚ, ਕਾਨਿਆਕੁਬਜ (ਕਨੌਜ) ਵਿੱਚ ਰਾਜ ਕਰਦਾ ਸੀ। ਇਹ ਤਿੰਨ ਨਾਟਕ, 'ਰਤਨਾਵਲੀ', 'ਪ੍ਰਿਯਦਰਸ਼ਿਕਾ', ਤੇ 'ਨਾਗਾਨੰਦ' ਹਨ। ਕਿਆਸ ਇਉਂ ਵੀ ਹੈ, ਕਿ ਇਹ ਨਾਟਕ ਮਹਾਰਾਜਾ ਸ਼ੀਲਾਦਿੱਤਯ ਦੇ ਕਿਸੇ ਦਰਬਾਰੀ ਕਵੀ ਦੀ ਰਚਨਾ ਹਨ, ਤੇ ਉਸ ਦਰਬਾਰੀ ਕਵੀ ਨੇ ਇਹ ਰੂਪਕ ਮਹਾਰਾਜਾ ਦੇ ਨਾਮ ਉਤੇ ਸਮਰਪਣ ਕਰ ਦਿੱਤੇ ਹਨ। 'ਰਤਨਾਵਲੀ' ਦੇ ਟੀਕਾਕਾਰ, ਇਸ ਨੂੰ ਬਾਣ ਕਵੀ ਦੀ ਕਿਰਤ ਮੰਨਦੇ ਹਨ, ਸ੍ਰੀ ਹਰਸ਼ਦੇਵ ਦੀ ਨਹੀਂ। ਈ.ਸੀਂ. (I. Tsing) ਨਾਮੀ ਚੀਨੀ ਭਿਕਸ਼ੂ ਸਤਵੀਂ ਸਦੀ ਈਸਵੀ ਵਿੱਚ ਭਾਰਤ ਵਰਸ਼ ਵਿੱਚ ਆਇਆ ਸੀ, ਤੇ ਉਹ ਕਨੌਜ ਵਿੱਚ ਮਹਾਰਾਜਾ

ਸ਼ੀਲਾਦਿੱਤਯ ਦਾ ਰਾਜ-ਪ੍ਰਾਹੁਣਾ ਭੀ ਰਿਹਾ ਸੀ। ਉਸ ਨੇ ਆਪਣੀਆਂ ਯਾਦਦਾਸ਼ਤਾਂ ਵਿੱਚ ਲਿਖਿਆ ਹੈ ਜੁ ਉਸ ਨੇ 'ਨਾਗਾਨੰਦ' ਨਾਮੀ ਨਾਟਕ ਰਾਜ ਮੰਦਰ ਦੀ ਸ਼ਾਹੀ ਰੰਗ-ਭੂਮੀ ਉੱਤੇ ਖੇਡਿਆ ਗਿਆ ਦੇਖਿਆ, ਪਰ ਉਸਨੇ ਇਹ ਨਹੀਂ ਲਿਖਿਆ ਜੁ ਇਹ ਮਹਾਰਾਜਾ ਦੀ ਆਪਣੀ ਕਿਰਤ ਹੈ। ਰਤਨਾਵਲੀ ਦੀ ਕਥਾ ਕਾਲੀਦਾਸ ਦੇ ਨਾਟਕਾਂ ਵਿੱਚੋਂ ਹੀ ਮਾਂਗਵੀਂ ਲਈ ਗਈ ਹੈ, ਪਰ ਇਸ ਦੀ ਬੋਲੀ ਬੜੀ ਸਰਲ ਹੈ। ਰਤਨਾਵਲੀ, ਲੰਕਾ ਦੇ ਰਾਜ-ਘਰਾਣੇ ਦੀ ਰਾਜ-ਕੰਨਿਆਂ ਹੈ ਤੇ ਇਹ ਵਤਸ ਦੇਸ਼ ਦੇ ਰਾਜੇ ਦੀ ਰਾਣੀ ਬਣਨ ਵਾਸਤੇ, ਭਾਰਤ ਵਰਸ਼ ਵਿੱਚ ਭੇਜੀ ਜਾਂਦੀ ਹੈ। ਰਾਹ ਵਿੱਚ, ਜਿਸ ਜਹਾਜ਼ ਉਤੇ ਰਤਨਾਵਲੀ ਆ ਰਹੀ ਹੁੰਦੀ ਹੈ, ਉਹ ਡੁੱਬ ਜਾਂਦਾ ਹੈ, ਪਰ ਰਤਨਾਵਲੀ ਬਚ ਜਾਂਦੀ ਹੈ, ਤੇ ਇਉਂ ਰਾਜਾ ਉੱਦਿਆਨ ਦੇ ਮਹਿਲਾਂ ਵਿੱਚ, ਜੋ ਕਿ ਵਤਸ ਦਾ ਹੀ ਰਾਜਾ ਹੈ, ਮਹਾਰਾਣੀ ਵਾਸਵਦੱਤ ਦੀ ਸਖੀ ਬਣ ਜਾਂਦੀ ਹੈ। ਮਹਾਰਾਜਾ ਉਦਿਯਾਨ ਰਤਨਾਵਲੀ ਉਤੇ ਮੋਹਿਤ ਹੋ ਜਾਂਦਾ ਹੈ, ਤੇ ਮਹਾਰਾਣੀ ਵਾਸਵਦੱਤ, ਇਸ ਪ੍ਰੇਮ ਨੂੰ ਰੋਕਦੀ ਹੈ। ਪਰ ਜਦੋਂ ਇਹ ਭੇਤ ਖੁਲ੍ਹਦਾ ਹੈ ਕਿ ਰਤਨਾਵਲੀ ਲੰਕਾ ਦੀ ਰਾਜ-ਕੰਨਿਆਂ ਹੈ, ਤਾਂ ਉਸ ਦਾ ਰਾਣੀ ਬਣਾਏ ਜਾਣਾ ਸਵੀਕਾਰ ਕਰ ਲੈਂਦੀ ਹੈ। 'ਪ੍ਰਿਯਦਰਸ਼ਿਕਾ' ਵੀ ਮਹਾਰਾਜਾ ਉੱਦਿਆਨ ਦੀ ਬਾਬਤ ਏਸੇ ਪ੍ਰਕਾਰ ਦੀ ਇੱਕ ਕਹਾਣੀ ਹੈ। 'ਨਾਗਾਨੰਦ' ਬੋਧ ਸਿਧਾਂਤਾਂ ਤੇ ਬ੍ਰਾਹਮਣ ਸਿਧਾਂਤਾਂ ਦੇ ਮੇਲ ਦੀ ਕਥਾ ਹੈ, ਤੇ ਇਸੇ ਕਾਰਨ ਇਸ ਨੂੰ ਬਾਣ ਕਵੀ ਦੀ ਕਿਰਤ ਹੋਣ ਦਾ ਮਾਣ ਦਿੱਤਾ ਜਾਂਦਾ ਹੈ। ਚੀਨੀ ਭਿਕਸ਼ੂ, ਹਿਊਯਨ ਸਾਂ (Hiuen-Tsang) ਸੰਨ ਈਸਵੀ 643 ਵਿੱਚ, ਹਰਸ਼ਵਰਧਨ ਦੇ ਦਰਬਾਰ ਵਿੱਚ ਥਾਨੇਸਰ ਪੁੱਜਾ ਸੀ। ਹਰਸ਼ਵਰਧਨ ਦਾ ਰਾਜ-ਸਮਾਂ 606-647 ਸੰਨ ਈਸਵੀ ਹੈ। ਇਸ ਹਿਊਯਨ ਸਾਂ ਨੇ ਆਪਣੀਆਂ ਯਾਦਦਾਸ਼ਤਾਂ ਵਿੱਚ ਲਿਖਿਆ ਹੈ ਜੁ ਮਹਾਰਾਜਾ ਹਰਸ਼ਵਰਧਨ ਬੋਧ ਭਿਕਸ਼ੂਆਂ ਤੇ ਬ੍ਰਾਹ੍ਮਣ-ਮੱਤ ਦੋਹਾਂ ਦਾ ਸਨਮਾਨ ਕਰਦਾ ਸੀ। 'ਨਾਗਾਨੰਦ' ਨਾਟਕ ਬੁੱਧ ਦੀ ਉਸਤਤੀ ਤੋਂ ਆਰੰਭ ਹੁੰਦਾ ਹੈ, ਤੇ ਗੌਰੀ ਦੀ ਉਸਤਤੀ ਤੇ ਅੰਤ ਹੁੰਦਾ ਹੈ। ਇਸੇ ਕਾਰਨ ਇਹ ਕਿਆਸ ਕੀਤਾ ਜਾਂਦਾ ਹੈ ਜੁ ਨਾਗਾਨੰਦ ਸ੍ਰੀ ਹਰਸ਼ਦੇਵ ਦੀ ਨਹੀਂ ਸਗੋਂ ਹਰਸ਼ਵਰਧਨ ਦੇ ਰਾਜ-ਕਵੀ, ਬਾਣ, ਦੀ ਕਿਰਤ ਹੈ। 'ਨਾਗਾਨੰਦ' ਦੀ ਕਥਾ ਇਉਂ ਹੈ, ਕਿ ਵਿੱਦਿਆਧਰ ਦੇਸ਼ ਦਾ ਇੱਕ ਰਾਜ-ਕੁਮਾਰ, ਜੀਮੂਤਵਾਹਨ, ਨਾਮੀ ਹੈ। ਇਹ ਰਾਜ-ਕੁਮਾਰ ਬੁੱਧ-ਧਰਮ ਦਾ ਅਨੁਯਾਈ ਹੈ। ਇਸ ਦਾ ਵਿਆਹ, ਇੱਕ ਸਿੱਧ-ਕੰਨਿਆਂ, ਮਾਲਯਵਤੀ, ਨਾਲ ਹੋ ਜਾਂਦਾ ਹੈ, ਜੁ ਕਿ ਸ਼ਿਵਜੀ ਦੀ ਅਰਧਾਂਗੀ, ਗੌਰੀ, ਦੀ ਉਪਾਸ਼ਕ ਹੈ। ਜਿਸ ਵੇਲੇ ਰਾਜ ਕੁਮਾਰ ਨੂੰ ਇਹ ਪਤਾ ਲੱਗਦਾ ਹੈ, ਕਿ ਵਿਸ਼ਨੂੰ ਦਾ ਵਾਹਨ, ਗਰੁੜ, ਨਿਤਾਪ੍ਰਤ ਇੱਕ ਨਾਗ ਭੱਖਣ ਕਰ ਲੈਂਦਾ ਹੈ ਤਾਂ ਇਹ ਰਾਜ ਕੁਮਾਰ ਆਪ ਗਰੁੜ ਦਾ ਭੋਜਨ ਬਣਨਾ ਚਾਹੁੰਦਾ ਹੈ ਤਾਂ ਜੁ ਗਰੁੜ ਨੂੰ ਜੀਵਾ-ਹਿੰਸਾ ਪਰਮੋਧਰਮਾ ਦੇ ਸਰਵ-ਸ੍ਰੇਸ਼ਟ ਹੋਣ ਦਾ ਗਿਆਨ ਹੋ ਜਾਵੇ। ਗਰੁੜ ਰਾਜ-ਕੁਮਾਰ ਦੇ ਸਰੀਰ ਦੇ ਮਾਸ ਨੂੰ ਖਾ ਜਾਂਦਾ ਹੈ, ਪਰ ਗੌਰੀ, ਰਾਜ-ਕੁਮਾਰ ਦੇ ਸਰੀਰ ਨੂੰ ਮੁੜ ਨਵਾਂ ਨਰੋਆ ਕਰ ਦੇਂਦੀ ਹੈ। ਨਾਗਾਨੰਦ ਨਾਟਕ ਵਿੱਚ, ਇਸ ਮਿਥਿਹਾਸਕ ਕਥਾ ਦੀ ਪਾਤਰ-ਉਸਾਰੀ ਬੜੇ ਸੁਚੱਜੇ ਢੰਗ ਨਾਲ ਕੀਤੀ ਗਈ ਹੈ।

ਭਵਭੂਤੀ, ਜੋ ਕਿ ਸ੍ਰੀਕੰਠ ਦੇ ਉਪਨਾਮ ਨਾਲ ਪਰਸਿੱਧ ਹੈ, ਵਿਦਰਭ ਦੇਸ਼ (ਬਿਹਾਰ) ਦੇ ਪਦਮਪੁਰਾ ਨਗਰ ਵਿੱਚ, ਨੀਲਕੰਠ ਬ੍ਰਾਹਮਣ ਤੇ ਉਸਦੀ ਪਤਨੀ ਜਾਤੂਕਰਣੀ ਦੇ ਗ੍ਰਿਹਿ ਜਨਮਿਆ। ਇਹ ਕਨੌਜ ਦੇ ਮਹਾਰਾਜਾ ਯਸੋਵਰਮਣ ਦਾ ਦਰਬਾਰੀ ਕਵੀ ਸੀ। ਇਸ ਯਸੋਵਰਮਣ ਨੇ ਆਪਣਾ ਰਾਜਦੂਤ ਚੀਨ ਦੇ ਸ਼ਹਿਨਸ਼ਾਹ ਕੋਲ ਸੰਨ ਈਸਵੀ 731 ਵਿੱਚ ਭੇਜਿਆ ਸੀ। ਲਲਿਤਾਦੱਤ ਮੁੱਕਤਪੀਡ, ਕਸ਼ਮੀਰ ਦੇ ਮਹਾਰਾਜੇ ਨੂੰ ਰਾਜ ਗੱਦੀ ਦੀ ਪ੍ਰਵਾਨਗੀ, ਚੀਨ ਦੇ ਸ਼ਹਿਨਸ਼ਾਹ ਨੇ ਸੰਨ ਈਸਵੀ 733 ਵਿੱਚ ਬਖਸ਼ੀ ਸੀ, ਤੇ ਇਹ ਮਹਾਰਾਜਾ ਲਲਿਤਾਦੱਤ ਆਪ ਰਾਜ ਸਿੰਘਾਸਣ ਉਤੇ ਸੰਨ ਈਸਵੀ 695 ਵਿੱਚ ਬੈਠਾ ਸੀ। ਇਹ ਪ੍ਰਸਿੱਧ ਹੈ ਜੁ ਮਹਾਰਾਜਾ ਲਲਿਤਾਦਤ, ਕਸ਼ਮੀਰ ਦੇ ਮਹਾਰਾਜਾ, ਨੇ ਯਸੋਵਰਮਣ ਨੂੰ ਯੁੱਧ ਵਿੱਚ ਪ੍ਰਾਜੈ ਕੀਤਾ ਸੀ। ਸੋ, ਭਵਭੂਤੀ ਦਾ ਸਮਾਂ ਇਉਂ ਸੱਤਵੀਂ ਸਦੀ ਮਸੀਹੀ ਦੇ ਅੰਤ ਤੇ ਅੱਠਵੀਂ ਸਦੀ ਮਸੀਹੀ ਦੇ ਅਰੰਭ ਵਿੱਚ ਨਿੱਯਤ ਹੁੰਦਾ ਹੈ। ਤਿੰਨ ਨਾਟਕ ਭਵਭੂਤੀ ਦੇ ਲਿਖੇ ਹੋਏ ਕਹੇ ਜਾਂਦੇ ਹਨ: 'ਮਹਾਂਵੀਰ ਚਰਿੱਤ੍ਰ', 'ਉੱਤਰਰਾਮ ਚਰਿੱਤ੍ਰ' ਤੇ 'ਮਾਲਤੀ ਮਾਧਵ'। ਪਹਿਲੇ ਦੋਹਾਂ ਨਾਟਕਾਂ ਦੀ ਕਥਾ ਤਾਂ ਰਾਮਾਇਣ ਵਿੱਚੋਂ ਲਈ ਗਈ ਹੈ। ਪਰ ਮਾਲਤੀ ਮਾਧਵ ਇੱਕ ਘਰੋਗੀ ਜੀਵਣ ਦਾ ਪ੍ਰਕਰਣ ਹੈ, ਜਿਸ ਵਿੱਚ ਮਾਲਤੀ ਤੇ ਮਾਧਵ ਦੇ ਜੀਵਨ ਦੇ ਉਤਰਾ ਚੜ੍ਹਾ ਦਿਖਾਏ ਗਏ ਹਨ। ਮਾਲਤੀ ਇੱਕ ਮੰਤ੍ਰੀ ਕੰਨਿਆਂ ਤੇ ਮਾਧਵ ਇੱਕ ਮੰਤ੍ਰੀ-ਕੁਮਾਰ ਹੈ ਤੇ ਇਹ ਦੋਵੇਂ ਇੱਕ ਦੂਜੇ ਉੱਤੇ ਮੋਹਿਤ ਹੋ ਜਾਂਦੇ ਹਨ। ਮਾਲਤੀ ਦਾ ਪਿਤਾ ਉਸ ਨੂੰ ਆਪਣੇ ਇੱਕ ਬਿਰਧ ਮਿੱਤ੍ਰ ਨਾਲ ਵਿਆਹੁਣਾ ਚਾਹੁੰਦਾ ਹੈ ਪਰ ਅੰਤ ਨੂੰ ਮਾਲਤੀ ਤੇ ਮਾਧਵ ਦਾ ਵਿਆਹ ਹੋ ਜਾਂਦਾ ਹੈ। ਇਨਸਾਨੀ ਜੀਵਨ ਦੀਆਂ ਨਿਤਾਪ੍ਰਤ ਘਟਨਾਵਾਂ ਤੇ ਉਨ੍ਹਾਂ ਨਾਲ ਸੰਬੰਧਤ ਹਾਵਾਂ ਭਾਵਾਂ ਦੇ ਦਰਸਾਉਣ ਵਿੱਚ ਕਈ ਵਿੱਦਵਾਨ ਭਵਭੂਤੀ ਨੂੰ ਕਾਲੀਦਾਸ ਨਾਲੋਂ ਵੀ ਵੱਡਾ ਕਲਾਕਾਰ ਮੰਨਦੇ ਹਨ। ਸਾਡੇ ਪ੍ਰਾਚੀਨ ਵਿੱਦਵਾਨਾ ਦਾ ਫੈਸਲਾ ਇਉਂ ਹੈ, ਜੁ 'ਭਵਭੂਤੀ ਹਾਸਾ ਕਾਲੀ ਦਾਸੋ ਰਹਾਸਾ।' ਭਾਵ ਇਹ ਜੋ ਭਵਭੂਤੀ ਹਾਸ ਰਸ ਦੇ ਦਰਸਾਉਣ ਵਿੱਚ ਤੇ ਕਾਲੀ ਦਾਸ ਰਹੱਸਯ ਦੇ ਦਰਸਾਉਣ ਵਿੱਚ ਉਸਤਾਦ ਹਨ।

ਭੱਟ ਨਾਰਾਯਣ, ਜਿਸ ਦਾ ਉਪਨਾਮ ਮ੍ਰਿਗਰਾਜ ਜਾਂ ਸਿੰਘ ਹੈ, 'ਵੇਣੀਸਮਹਾਰ' ਨਾਮੇ ਨਾਟਕ ਦਾ ਕਰਤਾ ਹੈ। ਇਸ ਦੇ ਜਨਮ ਜਾਂ ਮ੍ਰਿਤੂ ਦੇ ਠੀਕ ਸਮੇਂ ਦਾ ਤਾਂ ਪਤਾ ਨਹੀਂ, ਪਰ ਰਵਾਇਤ ਇਉਂ ਹੈ ਜੁ ਭੱਟ ਨਾਰਾਯਣ ਉਹਨਾਂ ਪੰਜਾਂ ਬ੍ਰਹਾਮਣਾਂ ਵਿੱਚੋਂ ਇੱਕ ਸੀ, ਜਿਸ ਨੂੰ ਬੰਗ ਦੇਸ਼ ਦੇ ਰਾਜੇ, ਆਦੀਸੂਰ ਨੇ ਆਪਣੇ ਦੇਸ਼ ਵਿੱਚ ਸ਼ੁਧ ਵੈਸ਼ਨਵ ਧਰਮ ਨਿਰਮਤ ਕਰਨ ਲਈ ਕਨੌਜ ਤੋਂ ਬੁਲਾਇਆ ਸੀ। ਬੰਗਾਲ ਦੇ ਅੱਜ ਕਲ ਦੇ ਬ੍ਰਾਹਮਣ ਆਪਣੇ ਆਪ ਨੂੰ ਇਹਨਾ ਪੰਜਾਂ ਬ੍ਰਾਹਮਣਾਂ ਦੀ ਹੀ ਔਲਾਦ ਦਸਦੇ ਹਨ। ਇੱਕ ਤਾਂਬ੍ਰ ਪੱਤ੍ਰ ਦੀ ਲਿਖਤ ਦਸਦੀ ਹੈ, ਜੁ ਭੱਟਨਾਰਾਯਣ ਨੂੰ ਸੰਨ ਈਸਵੀ 840 ਵਿੱਚ ਸ਼ਾਹੀ ਜਗੀਰ ਬਖਸ਼ੀ ਗਈ। ਆਨੰਦਵਰਧਨ ਦੇ ਲਿਖਤ ਗ੍ਰੰਥ, 'ਧ੍ਵੰਨਯਲੋਕ', ਵਿੱਚ ਵੀ, ਭੱਟ ਨਾਰਾਯਣ ਦੇ ਕੁਝ ਸਲੋਕਾਂ ਦਾ ਹਵਾਲਾ ਦਿੱਤਾ ਹੋਇਆ ਹੈ, ਤੇ ਇਹ ਗ੍ਰੰਥ ਨੌਵੀਂ ਸਦੀ ਈਸਵੀ ਦੇ ਉੱਤ੍ਰਾਰਧ ਵਿੱਚ ਰਚਿਆ ਗਿਆ ਸੀ। ਇਉਂ ਭੱਟਨਾਰਾਯਣ ਦਾ ਸਮਾਂ, ਨੌਵੀਂ ਸਦੀ ਈਸਵੀ ਦਾ ਪੂਰਬਾਰਧ ਨਿੱਯਤ ਹੋ ਗਿਆ। 'ਵੇਣੀਸਮਹਾਰ' ਖਸ਼ਟਾਂਕੀ

ਰੂਪਕ ਹੈ, ਤੇ ਇਸ ਦੀ ਕਥਾ ਮਹਾਂ ਭਾਰਤ ਵਿੱਚੋਂ ਲਈ ਗਈ ਹੈ। ਜਦੋਂ ਯੁਧਿਸ਼ਟਰ ਨੇ ਦ੍ਰੋਪਦੀ ਨੂੰ ਜੂਏ ਵਿੱਚ ਹਾਰ ਦਿੱਤਾ, ਤਾਂ ਕੌਰਵਾਂ ਨੇ ਉਸ ਦੀ ਇੱਕ ਮੀਢੀ (ਵੇਣੀ) ਖੋਲ੍ਹ ਦਿੱਤੀ, ਤੇ ਭਰੀ ਸਭਾ ਵਿੱਚ ਦਰੋਪਦੀ ਨੂੰ ਉਸ ਖੁਲ੍ਹੀ ਮੀਢੀ ਤੋਂ ਫੜ ਕੇ ਧੂਹਿਆ। ਜਦੋਂ ਭੀਮ ਨੇ ਕੌਰਵਾਂ ਦੇ ਇਸ ਦੁਰ ਕਰਮ ਦਾ ਬਦਲਾ ਲੈ ਲਿਆ ਤਾਂ ਇਹ ਵੇਣੀ ਮੁੜ ਗੁੰਦ ਦਿੱਤੀ ਗਈ। ਉਰਦੂ ਭਾਸ਼ਾ ਵਿੱਚ ਜੋ ਮੁਹਾਵਰਾ ਪ੍ਰਚਲਤ ਹੈ, 'ਜ਼ੁਲਫ ਕਾ ਸਰ ਕਰਨਾ', ਉਸ ਦਾ ਮੂਲ ਇਹ ਵੇਣੀ ਸਮਹਾਰ ਦੀ ਘਟਨਾ ਹੀ ਹੈ, ਜਿਸ ਦੇ ਪਿੱਛੋਂ ਜਾ ਕੇ ਇਹ ਅਰਥ ਹੋ ਗਏ, ਪ੍ਰੇਮਕਾ ਆਪਣੇ ਵੱਸ ਵਿੱਚ ਕਰ ਲੈਣਾ, ਪ੍ਰੇਮਕਾ ਦੀ ਵੇਣੀ ਨੂੰ ਜਿੱਤ ਲੈਣਾ। ਗ਼ਾਲਬ ਦਾ ਬੜਾ ਪ੍ਰਸਿੱਧ ਸ਼ਿਅਰ ਹੈ:-

*'ਆਹ ਕੋ ਚਾਹੀਏ, ਇੱਕ ਉਮਰ ਅਸਰ ਹੋਨੇ ਤਕ।*
*ਕੌਨ ਜੀਤਾ ਹੈ ਤਿਰੀ ਜ਼ੁਲਫ ਕੇ ਸਰ ਹੋਨੇ ਤਕ।'*

'ਵੇਣੀਸਮਹਾਰ' ਨੂੰ ਬੜਾ ਉੱਚ ਪਾਏ ਦਾ ਨਾਟਕ ਇਸ ਕਰ ਕੇ ਮੰਨਿਆ ਜਾਂਦਾ ਹੈ, ਜੁ ਇਹ ਰੂਪਕ-ਸੂਤਰਾਂ ਵਿੱਚ ਬੱਧੇ ਨਿੱਯਮਾਂ ਦੇ ਐਨ ਅਨਕੂਲ ਹੈ।

ਹਨੂਮਾਨ ਨਾਟਕ ਸੰਸਕ੍ਰਿਤ ਦਾ ਇੱਕ ਮਹਾਨ ਕਾਵ ਹੈ ਤੇ ਚੌਦਾਂ ਐਕਟਾਂ ਵਿੱਚ, ਹਨੂਮਾਨ ਤੇ ਰਾਮਚੰਦਰ ਦੀ ਕਥਾ ਹੈ। ਇਸ ਦੇ ਰਚੇ ਜਾਣ ਦੀ ਕਥਾ ਇਉਂ ਕਰਦੇ ਹਨ। ਹਨੂਮਾਨ ਨੇ ਇਹ ਗ੍ਰੰਥ ਆਪ ਰਚਕੇ ਸ਼ਿਲਾ ਲੇਖਾਂ ਵਿੱਚ ਉਕਰ ਦਿੱਤਾ ਸੀ, ਪਰ ਵਾਲਮੀਕੀ ਨੇ ਇਸ ਡਰ ਤੋਂ ਜੁ ਇਹ ਵਾਲਮੀਕੀ ਰਾਮਾਇਣ ਨੂੰ ਮਾਤ ਪਾ ਦੇਵੇਗਾ, ਹਨੂਮਾਨ ਨੂੰ ਬੇਨਤੀ ਕੀਤੀ ਤਾਂ ਹਨੂਮਾਨ ਨੇ ਇਹ ਸ਼ਿਲਾ-ਲੇਖ ਸਮੁੰਦਰ ਵਿੱਚ ਸੁੱਟ ਦਿੱਤੇ। ਸਮਾਂ ਪਾ ਕੇ ਕੋਈ ਵਿਉਪਾਰੀ, ਇਹਨਾਂ ਵਿੱਚੋਂ ਕੁਝ ਸ਼ਿਲਾ ਲੇਖਾਂ ਨੂੰ ਸਮੁੰਦਰ ਵਿੱਚੋਂ ਕੱਢ ਲਿਆਇਆ ਤੇ ਰਾਜਾ ਭੋਜ ਕੋਲ ਲੈ ਆਇਆ। ਰਾਜਾ ਭੋਜ ਨੇ ਆਪਣੇ ਰਾਜ ਕਵੀ, ਦਮੋਦਰ ਮਿਸਰ, ਨੂੰ ਆਗਿਆ ਕੀਤੀ, ਜੁ ਉਹ ਇਨ੍ਹਾਂ ਸ਼ਿਲਾ ਲੇਖਾਂ ਨੂੰ ਸੰਕਲਿਤ ਕਰੇ, ਤੇ ਜਿਥੇ ਕਿਤੇ ਘਾਟ ਰਹਿ ਗਈ ਹੋਵੇ, ਉਥੇ ਆਪਣੀ ਰਚਨਾ ਨਾਲ ਗ੍ਰੰਥ ਸੰਪੂਰਨ ਕਰ ਦੇਵੇ। ਇਉਂ ਹਨੂਮਾਨ ਨਾਟਕ ਦੀ ਰਚਨਾ ਹੋਈ। ਇਸ ਨਾਟਕ ਨੂੰ ਇਸ ਦੀ ਲੰਬਾਈ ਦੇ ਕਾਰਨ, ਮਹਾਂ ਨਾਟਕ ਵੀ ਕਹਿੰਦੇ ਹਨ। ਇਸ ਕਥਾ ਵਿੱਚ ਇਤਨੀ ਸਚਾਈ ਤਾਂ ਨਿਸਚੇ ਹੈ, ਜੁ ਇਹ ਮਹਾਨ ਨਾਟਕ ਇੱਕ ਤੋਂ ਵੱਧ ਕਵੀਆਂ ਦੀ ਰਚਨਾ ਹੈ, ਜੋ ਕਿ ਇਸਦੀ ਅੰਦਰਲੀ ਗਵਾਹੀ ਤੋਂ ਹੀ ਸਪਸ਼ਟ ਹੈ। ਇਹ ਵੀ ਠੀਕ ਜਾਪਦਾ ਹੈ ਜੁ ਹਨੂਮਾਨ ਨਾਟਕ ਦਾ ਸੰਬੰਧ ਰਾਜਾ ਭੋਜ ਨਾਲ ਜ਼ਰੂਰ ਹੈ, ਕਿਉਂ ਜੁ 'ਭੋਜ ਪ੍ਰਬੰਧ' ਗ੍ਰੰਥ ਵਿੱਚ ਇਸ ਨਾਟਕ ਦਾ ਵੀ ਜ਼ਿਕਰ ਆਉਂਦਾ ਹੈ। ਸੁ ਮਹਾਂ ਨਾਟਕ ਆਪਣੇ ਪ੍ਰਚੱਲਤ ਰੂਪ ਵਿੱਚ ਕੋਈ ਦਸਵੀਂ ਸਦੀ ਈਸਵੀ ਵਿੱਚ ਸੰਕਲਿਤ ਹੋਇਆ। ਪਰ ਅਨੰਦਵਰਧਨ ਨੇ, ਜੋ ਕਿ ਇੱਕ ਸਦੀ ਪਹਿਲੋਂ ਹੋਇਆ ਹੈ, ਇੱਕ ਮਹਾਂ ਨਾਟਕ ਦੀ ਹੋਂਦ ਦਾ ਜ਼ਿਕਰ ਕੀਤਾ ਹੈ। ਹੋ ਸਕਦਾ ਹੈ, ਉਹ ਪ੍ਰਚੱਲਤ ਮਹਾਂ ਨਾਟਕ ਦਾ, ਜੋ ਕਿ ਰਾਜਾ ਭੋਜ ਦੇ ਸਮੇਂ ਸੰਕਲਿਤ ਹੋਇਆ ਮੰਨਿਆ ਗਿਆ ਹੈ, ਦਾ ਹੀ ਪ੍ਰਿਥਮ ਰੂਪ ਹੋਵੇ।

ਇਸ ਮਹਾਂ ਨਾਟਕ ਦਾ ਇੱਕ ਬ੍ਰਿਜ ਭਾਸ਼ਾ ਰੂਪ ਵੀ, ਬਹੁਤ ਕਰਕੇ ਪੰਜਾਬ ਤੇ ਗੁਰਮੁਖੀ ਅੱਖਰਾਂ ਵਿੱਚ, ਪ੍ਰਚੱਲਤ ਹੈ ਤੇ ਹਨੂਮਾਨ ਨਾਟਕ ਅਖਵਾਉਂਦਾ ਹੈ। ਇਸ ਦੀ ਕਥਾ ਇਉਂ ਹੈ ਕਿ

ਜਦੋਂ ਗੁਰੂ ਗੋਬਿੰਦ ਸਿੰਘ ਜੀ, ਸੰਨ 1707 ਈਸਵੀ ਵਿੱਚ, ਆਗਰੇ ਗਏ ਤਾਂ ਉਥੇ ਬਹਾਦਰ ਸ਼ਾਹ ਨੇ ਗੁਰੂ ਸਾਹਿਬ ਨੂੰ ਕਿਲ੍ਹੇ ਵਿੱਚ ਨਿਮੰਤ੍ਰਣ ਦੇ ਕੇ ਬੜਾ ਸਤਿਕਾਰਿਆ, ਤੇ ਇੱਕ ਬਹੁ ਮੁੱਲੀ ਖਿੱਲਤ ਤੇ 60 ਹਜ਼ਾਰ ਰੁਪੈ ਦੀ ਧੁਖਧੁਖੀ ਭੇਟਾ ਕੀਤੀ। ਉਸ ਵੇਲੇ ਸ਼ਹਿਨਸ਼ਾਹ ਗੁਰੂ ਸਾਹਿਬ ਨੂੰ ਕਿਲ੍ਹੇ ਦੇ ਤੋਸ਼ੇਖਾਨੇ ਤੇ ਪੁਸਤਕਾਲੇ ਵਿੱਚ ਵੀ ਲੈ ਗਿਆ ਤੇ ਉਥੇ ਗੁਰੂ ਸਾਹਿਬ ਨੇ ਕੁਝ ਸ਼ਿਲਾ ਲੇਖ ਪਏ ਦੇਖੇ। ਪੜ੍ਹਨ ਤੋਂ ਪਤਾ ਲਗਾ ਜੁ ਉਹ ਬ੍ਰਿਜ ਭਾਸ਼ਾ ਵਿੱਚ ਲਿਖਿਆ ਹੋਇਆ ਹਨੂਮਾਨ ਨਾਟਕ ਦਾ ਕਾਵਯ ਹੈ। ਪੁੱਛਣ ਉਤੇ ਗੁਰੂ ਜੀ ਨੂੰ ਦੱਸਿਆ ਗਿਆ ਜੁ ਅਕਬਰ ਦੇ ਸਮੇਂ, ਇੱਕ ਬ੍ਰਾਹਮਣ ਉਪਮੰਤਰੀ ਉਤੇ ਸ਼ਾਹੀ ਇਤਾਬ ਕਿਸੇ ਕਾਰਣ ਟੁੱਟਾ ਸੀ, ਤਾਂ ਉਸ ਨੂੰ ਇੱਕ ਚਿੱਟੇ ਸਫੈਦ ਸੰਗ-ਮਰਮਰ ਦੇ ਤਹਿਖਾਨੇ ਵਿੱਚ ਇਸ ਲਈ ਬੰਦ ਕਰ ਦਿੱਤਾ ਗਿਆ ਤਾਂ ਜੁ ਉਸਦੀਆਂ ਅੱਖਾਂ, ਜਿਨ੍ਹਾਂ ਅੱਖਾਂ ਬਾਬਤ ਕਿ ਉਸ ਉਤੇ ਦੋਸ਼ ਲਗਾ ਸੀ, ਹਰ ਵੇਲੇ ਚਿੱਟਾ ਰੰਗ ਹੀ ਦੇਖਦੀਆਂ ਦੇਖਦੀਆਂ, ਜੋਤ-ਹੀਨ ਹੋ ਜਾਣ। ਉਸ ਬ੍ਰਾਹਮਣ ਨੇ ਹਨੂਮਾਨ ਦੀ ਅਰਾਧਨਾਂ ਕੀਤੀ ਤਾਂ ਹਨੂਮਾਨ ਪ੍ਰਗਟ ਹੋ ਕੇ ਉਸ ਨੂੰ ਹਰ ਰੋਜ਼ ਦਰਸ਼ਨ ਦਿਆ ਕਰੇ ਤੇ ਨਾਲ ਹੀ ਇੱਕ ਕੇਲੇ ਦਾ ਹਰਾ ਪੱਤਾ ਲਿਆ ਦਿਆ ਕਰੇ, ਜਿਸ ਕਰਕੇ ਉਸ ਦੀ ਅੱਖਾਂ ਦੀ ਜਯੋਤੀ ਦੀ ਹਾਨੀ ਨਾ ਹੋਈ। ਹਨੂਮਾਨ ਉਸ ਨੂੰ ਰਾਮ ਕਥਾ ਵੀ ਸੁਣਾਉਂਦਾ ਰਿਹਾ ਤੇ ਬ੍ਰਾਹਮਣ ਉਸ ਦੀ ਕਵਿਤਾ ਬਣਾ ਕੇ, ਹਨੂਮਾਨ ਦੀਆਂ ਲਿਆਂਦੀਆਂ ਪੱਥਰ ਦੀਆਂ ਸ਼ਿਲਾਂ ਤੇ ਅੰਕਤ ਕਰਦਾ ਰਿਹਾ। ਬੰਦੀ ਵਿੱਚ ਉਸ ਬ੍ਰਾਹਮਣ ਦੀ ਮ੍ਰਿਤੂ ਹੋਣ ਪਿੱਛੋਂ, ਇਹ ਸ਼ਿਲਾ-ਲਿਖਤ ਗ੍ਰੰਥ ਮੁਗਲਾਂ ਦੇ ਤੋਸ਼ੇ ਖਾਨੇ, ਆਗਰੇ ਪਿਆ ਰਿਹਾ। ਗੁਰੂ ਗੋਬਿੰਦ ਸਿੰਘ ਨੇ ਇਹ ਗ੍ਰੰਥ ਬਾਦਸ਼ਾਹ ਕੋਲੋਂ ਮੰਗ ਲਿਆ, ਤੇ ਇਸ ਨੂੰ ਗੁਰਮੁਖੀ ਵਿੱਚ ਲਿਖਵਾ ਕੇ, ਜੋ ਕਿ ਉਦੋਂ ਸਾਰੇ ਪੰਜਾਬ ਅਤੇ ਨਾਲ ਲਗਦੇ ਪ੍ਰਦੇਸ਼ਾਂ ਵਿੱਚ ਪ੍ਰਚੱਲਤ ਹੋ ਚੁੱਕੀ ਸੀ, ਇਸ ਸੰਚੀ ਨੂੰ ਕੁਝ ਸਮਾਂ ਆਪਣੇ ਗਾਤਰੇ ਵਿੱਚ ਹੀ ਰਖਦੇ ਰਹੇ, ਤੇ ਸਿੱਖਾਂ ਵਿੱਚ ਵੀ ਇਸ ਦਾ ਪ੍ਰਚਾਰ ਕੀਤਾ, ਕਿਉਂ ਜੁ ਇਸ ਵਿੱਚ ਬੀਰ ਰਸ ਅਤੇ ਹੋਰ ਕਾਵਯ ਰਸਾਂ ਦੀ ਬਹੁਲਤਾ ਹੈ। ਇਸ ਕਥਾ ਦੇ ਕੁਛ ਅੰਸ਼, ਜਿਹਾ ਕਿ ਸ਼ਿਲਾ ਲੇਖਾਂ ਦੀ ਪ੍ਰਾਪਤੀ, ਇਸ ਤੋਂ ਪਹਿਲੀ ਕਥਾ, ਰਾਜਾ ਭੋਜ ਵਾਲੀ ਨਾਲ, ਸਪਸ਼ਟ ਮੇਲ ਖਾਂਦੇ ਹਨ। ਪਰ ਇਹ ਗੱਲ ਜ਼ਰੂਰ ਸੱਚ ਹੈ, ਜੁ ਇਸ ਗ੍ਰੰਥ ਦੀ ਸੈਂਚੀ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਤੋਂ ਹੱਥ ਆਈ-ਹੋ ਸਕਦਾ ਹੈ, ਸ਼ਾਹੀ ਤੋਸ਼ੇ ਖਾਨੇ ਵਿੱਚੋਂ ਹੀ ਮਿਲੀ ਹੋਵੇ-ਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਗ੍ਰੰਥ ਨੂੰ, ਇਸ ਦੀ ਕਾਵ-ਮਹੱਤਤਾ ਦੇ ਕਾਰਨ, ਸੰਭਾਲਿਆ ਤੇ ਇਸ ਦਾ ਪ੍ਰਚਾਰ ਕੀਤਾ।

ਵਿਸਾਖ ਦੱਤ ਨੇ, ਨੌਵੀਂ ਸਦੀ ਦੇ ਅੰਤ ਵਿੱਚ 'ਮੁਦਰਾ ਰਾਕਸ਼ਖ' ਨਾਮੀ ਨਾਟਕ ਲਿਖਿਆ। ਇਹ ਸੱਪਤਾਂਕੀ ਨਾਟਕ ਉਸ ਇਤਿਹਾਸਕ ਘਟਨਾਂ ਦੇ ਆਧਾਰ ਤੇ ਹੈ ਜਦੋਂ ਕਿ ਮਹਾਰਾਜਾ ਨੰਦਾ ਮਹਾਪਦਮ ਨੂੰ ਚੰਦਰਗੁਪਤ ਨੇ, ਚਣਾਕਯ ਦੀ ਵਿਉਂਤ ਅਨੁਸਾਰ ਘਾਤ ਕਰਵਾ ਕੇ, ਮਸੀਹੀ ਸੰਮਤ ਦੇ ਆਰੰਭ ਤੋਂ ਚਾਰ ਸੌ ਵਰ੍ਹੇ ਪਹਿਲਾਂ, ਆਪ ਰਾਜ ਸਿੰਘਾਸਣ ਉੱਤੇ ਕਬਜ਼ਾ ਕਰ ਲਿਆ ਸੀ, ਤੇ ਇਉਂ ਮੌਰਯ ਸਾਮਰਾਜ ਦੀ ਨੀਂਹ ਰਖੀ ਸੀ।

'ਚੰਦ੍ਰ-ਪ੍ਰਬੋਧ ਉਦੈ', ਬਾਰ੍ਹਵੀਂ ਸਦੀ ਵਿੱਚ ਕ੍ਰਿਸ਼ਨ ਮਿਸਰ ਨੇ ਲਿਖਿਆ। ਇਹ ਇੱਕ

ਸ਼ਾਸਤ੍ਰਾਰਥਕ ਨਾਟਕ ਹੈ, ਜਿਸ ਵਿੱਚ ਦੋ ਸਿਧਾਂਤ, ਨਾਟਕ ਦੇ ਪਾਤਰਾਂ ਦੇ ਰੂਪ ਵਿੱਚ, ਸ਼ਾਸਤ੍ਰਾਰਥ ਕਰਦੇ ਹਨ ਤੇ ਅੰਤ ਨੂੰ ਸੱਤ ਸਿਧਾਂਤ ਦੀ ਜੈ ਹੁੰਦੀ ਹੈ। ਇਉਂ ਪ੍ਰਬੋਧ, ਜਾਂ ਸੱਤ ਗਿਆਨ ਦਾ ਚੰਦ੍ਰਮਾਂ ਉਦੈ ਹੁੰਦਾ ਹੈ।

ਮੁਰਾਰੀ ਦਾ 'ਅਨੱਰਘ-ਰਾਘਵ', ਰਾਜ-ਸ਼ੇਖਰ ਦੀ ਬਾਲ-ਰਾਮਾਇਣ, ਤ੍ਰੇ ਜੈਦਵ ਦਾ 'ਪ੍ਰਸੰਨ-ਰਾਘਵ' ਵੀ ਗਿਆਰ੍ਹਵੀਂ ਸਦੀ ਤੇ ਬਾਰ੍ਹਵੀਂ ਸਦੀ ਦੇ ਸੰਸਕ੍ਰਿਤ ਨਾਟਕ ਹਨ।

ਬਾਰ੍ਹਵੀਂ ਸਦੀ ਦਾ ਸਭ ਨਾਲੋਂ ਪ੍ਰਸਿੱਧ ਨਾਟਕ 'ਗੀਤ-ਗੋਵਿੰਦਾ' ਹੈ ਜੋ ਕਿ ਜੈਦੇਵ ਦੀ ਅਮਰ ਕ੍ਰਿਤ ਹੈ। ਇਸ ਵਿੱਚ ਪ੍ਰੇਮ ਅਤੇ ਬ੍ਰਿਹਾ ਦੇ ਹਾਵਾਂ ਭਾਵਾਂ ਨੂੰ ਅਜਿਹੇ ਵਿਸ਼ਾਲ ਢੰਗ ਨਾਲ ਉਲੀਕਿਆ ਗਿਆ ਹੈ, ਕਿ ਇਨਸਾਨੀ ਜਜ਼ਬਿਆਂ ਦੇ ਵਾਸਤਵਕ ਨਿਰੂਪਣ ਦਾ ਅਜਿਹਾ ਮਹਾਨ ਵਰਨਣ ਸ਼ਾਇਦ ਹੀ ਸੰਸਾਰ ਦੀ ਹੋਰ ਕਿਸੇ ਸਾਹਿੱਤ ਕਿਰਤ ਵਿੱਚ ਹੋਵੇ। ਇਸ ਵਿੱਚ ਕ੍ਰਿਸ਼ਨ ਅਤੇ ਰਾਧਾ ਦੇ ਆਪਸੀ ਪਿਆਰ ਦਾ ਵਰਨਣ ਹੈ। ਰਾਧਾ ਦਾ ਆਪਣਾ ਪਤੀ ਹੈ, ਪਰ ਉਹ ਕ੍ਰਿਸ਼ਨ ਨੂੰ ਅਝੱਕ ਹੋ ਕੇ ਪਿਆਰ ਕਰਦੀ ਹੈ, ਅਜਿਹੀ ਤੀਬ੍ਰਤਾ ਨਾਲ ਜਿਹਾ ਕਿ ਇੱਕ ਵਿਆਹੁਤ ਇਸਤ੍ਰੀ ਦਾ ਪ੍ਰਾਏ ਮਰਦ ਨਾਲ ਹੀ ਹੋ ਸਕਦਾ ਹੈ। ਜਿਵੇਂ ਕਿ ਨੈਂ ਦਾ ਬੰਦ ਟੁੱਟਣ ਉਪ੍ਰੰਤ ਪਾਣੀ ਦਾ ਵੇਗ ਤੀਬਰਤਾ ਨਾਲ ਉਸ ਪਾਸੇ ਹੁੰਦਾ ਹੈ, ਜਿਧਰੋਂ ਕਿ ਪਹਿਲਾਂ ਬੰਦ ਨੇ ਰੋਕਿਆ ਹੁੰਦਾ ਹੈ। ਕ੍ਰਿਸ਼ਨ ਮੋੜਵਾਂ ਪ੍ਰੇਮ ਨਹੀਂ ਕਰਦਾ, ਤੇ ਵਿੱਚੋਂ ਵਿੱਚ ਹੋਰ ਗੋਪੀਆਂ ਨਾਲ ਰਸ-ਲੀਲ੍ਹਾ ਕਰਦਾ ਰਹਿੰਦਾ ਹੈ, ਤੇ ਰਾਧਾ ਬ੍ਰਿਹੋਂ ਵਿੱਚ ਤੜਫਦੀ ਰਹਿੰਦੀ ਹੈ। ਅੰਤ ਨੂੰ ਕ੍ਰਿਸ਼ਨ ਰਾਧਾ ਕੋਲ ਮੁੜ ਆਉਂਦਾ ਹੈ, ਤੇ ਦੋਵੇਂ ਪ੍ਰੇਮੀ ਇੱਕ ਦੂਜੇ ਨਾਲ ਗੁੱਸੇ ਗਿਲੇ ਭੁੱਲ ਜਾਂਦੇ ਹਨ। ਇਉਂ, ਜਿਵੇਂ ਮਨੁੱਖੀ ਆਤਮਾ, ਸੰਸਾਰ ਦੇ ਰੱਸ ਰੰਗਾਂ ਵਿੱਚ ਲੀਨ ਹੋ ਕੇ, ਭ੍ਰਮ ਕੇ, ਅੰਤ ਨੂੰ ਆਪਣੇ ਸੋਮੇ, ਈਸ਼੍ਵਰ, ਵਿੱਚ ਲੀਨ ਹੋ ਕੇ ਹੀ ਪਰਮ-ਆਨੰਦ ਨੂੰ ਪ੍ਰਾਪਤ ਕਰਦੀ ਹੈ।

*"ਭਣਤ ਕਵੀ ਜੈਦੇਵੇ, ਵਿਰਹੀ ਵਿਲਾਸਿਤੇਨ,*
*ਮਨਸੀ ਰਭਸ-ਵਿਭਾਵੇ, ਹਰੀਰ ਉਦਯਤੁ ਸੁਕ੍ਰਤੇਨ,*
*ਤਵ ਵਿਰਹੇ ਵਨਮਾਲਿ ਸਖੀ ਸੀਦਤਿ।"*

(ਜਿਸ ਸਮੇਂ ਕਵੀ ਜੈਦੇਵ, ਰਾਧਾ ਕ੍ਰਿਸ਼ਨ ਦੇ ਬਿਰਹਾ ਵਿਲਾਸ ਦਾ ਵਰਨਣ ਕਰਦਾ ਹੈ, ਉਸ ਸਮੇਂ ਭਕਤੀ ਪੂਰਤ ਮਨਾਂ ਵਿੱਚ ਹਰੀ ਦਾ ਪ੍ਰਕਾਸ਼ ਉਦੈ ਹੋਵੇ। ਹੇ ਸਖੀ, ਹਰੀ ਫੂਲਮਾਲਾ ਸਹਿਤ, ਤੇਰੇ ਬਿਰਹਾ ਵਿੱਚ ਅਤੀ ਦੁੱਖੀ ਹੈ।)

ਇਹ ਹੈ ਮੁਖਤਸਰ ਜਿਹੀ, ਸੰਸਕ੍ਰਿਤ ਨਾਟਕ ਦੀ ਕਥਾ।

ਇਹ ਮਸੀਹੀ ਸੰਮਤ ਦੇ ਅਰੰਭ ਤੋਂ ਕੁਝ ਸਦੀਆਂ ਪਹਿਲਾਂ ਅਰੰਭ ਹੁੰਦੀ ਹੈ, ਤੇ ਬਾਰ੍ਹਵੀਂ ਸਦੀ ਦੇ ਅੰਤ ਵਿੱਚ ਸਮਾਪਤ ਹੋ ਜਾਂਦੀ ਹੈ। ਪੱਛਮੀ ਦੇਸਾਂ ਵਿੱਚ ਆਧੁਨਿਕ ਨਾਟਕ ਦਾ ਅਰੰਭ ਚੌਧਵੀਂ ਸਦੀ ਦੇ ਉਤ੍ਰਾਰਧ ਵਿੱਚ ਹੁੰਦਾ ਹੈ, ਜਦੋਂ ਕਿ ਸੰਸਕ੍ਰਿਤ ਨਾਟਕ ਆਪਣੀ ਪੂਰੀ ਆਯੁਬਲਾ, ਕੋਈ ਪਦਰਾਂ ਸੌ ਵਰ੍ਹਿਆਂ ਦੀ, ਭੋਗਕੇ, ਮ੍ਰਿਤੁਵਤ ਅਵਸਥਾ ਵਿੱਚ ਹੋ ਚੁੱਕਾ ਸੀ। ਇਹ ਅੱਗੇ ਦੱਸ

ਆਏ ਹਾਂ ਜੁ ਇਹ ਕਿਆਸ ਨਿਰਮੂਲ ਹੈ ਕਿ ਸੰਸਕ੍ਰਿਤ ਨਾਟਕ ਉਤੇ ਯੂਨਾਨੀ ਨਾਟਕ ਦਾ ਕੋਈ ਪ੍ਰਭਾਵ ਪਿਆ। ਨਾ ਹੀ ਕਿਸੇ ਹਰੋ ਬਾਹਰਲੇ ਪ੍ਰਭਾਵ ਦਾ ਕਿਆਸ ਕੀਤਾ ਜਾ ਸਕਦਾ ਹੈ। ਮੁਸਲਮਾਨ ਜਦੋਂ ਸਾਡੇ ਦੇਸ ਵਿੱਚ ਆਏ ਤਾਂ ਉਹ ਹੀ ਸਮਾਂ ਸੰਸਕ੍ਰਿਤ ਨਾਟਕ ਦੇ ਮ੍ਰਿਤੁਵਤ ਦਸ਼ਾ ਵਿੱਚ ਪ੍ਰਵੇਸ਼ ਕਰ ਜਾਣ ਦਾ ਹੈ। ਇਸ ਦੇ ਕਾਰਨ ਦੋ ਭਾਸਦੇ ਹਨ, ਇੱਕ ਅੰਦਰਲਾ ਤੇ ਇੱਕ ਬਾਹਰਲਾ। ਅੰਦਰਲਾ ਕਾਰਨ ਤਾਂ ਇਹ ਹੈ ਜੁ ਸੰਸਕ੍ਰਿਤ ਨਾਟਕ ਦੀ ਜੀਵਨ-ਜਯੋਤੀ, ਪੰਦਰਾਂ ਸੌ ਵਰ੍ਹਿਆਂ ਦੇ ਗੌਰਵ-ਪੂਰਤ ਪ੍ਰਕਾਸ਼ ਪਿਛੋਂ ਜਰਾ ਅਵਸਥਾ ਵਿੱਚ ਪੁੱਜ ਕੇ, ਮੱਧਮ ਪੈ ਗਈ ਸੀ। ਸੰਸਕ੍ਰਿਤ ਬੋਲੀ, ਲੋਕਾਂ ਦੀਆਂ ਪ੍ਰਚੱਲਤ ਪ੍ਰਾਕ੍ਰਿਤ ਬੋਲੀਆਂ ਤੋਂ ਬਹੁਤ ਦੂਰ ਜਾ ਚੁੱਕੀ ਸੀ, ਤੇ ਇਸ ਦਾ ਪ੍ਰਚਾਰ ਸਮਾਜ ਦੇ ਉਪਰਲੇ ਤਬਕੇ ਤੇ ਰਾਜ-ਦਰਬਾਰਾਂ ਵਿੱਚ ਵੀ ਆਪਣੀ ਪਹਿਲੀ ਉਤੇਜਨਾ ਵਿੱਚ ਨਹੀਂ ਸੀ ਰਿਹਾ। ਸਮਾਜਿਕ ਵਾਤਾਵਰਣ ਵੀ ਬਹੁਤ ਬਦਲ ਚੁੱਕਾ ਸੀ ਤੇ ਸੰਸਕ੍ਰਿਤ ਨਾਟਕ ਦੀ ਪ੍ਰਪਾਟੀ, ਇਸ ਦੀਆਂ ਪ੍ਰਾਚੀਨ ਧਾਰਮਕ ਗ੍ਰੰਥਾਂ ਦੀਆਂ ਕਹਾਣੀਆਂ ਤੇ ਵਿਸ਼ੇ, ਉਸ ਵੇਲੇ ਦੇ ਵਰਤਮਾਨ ਸਮਾਜੀ ਜੀਵਨ ਦਾ ਪ੍ਰਤਿਬਿੰਬ ਨਹੀਂ ਸੀ ਰਹੇ। ਇਉਂ ਸੰਸਕ੍ਰਿਤ ਨਾਟਕ ਦੀ ਜੀਵਨ-ਰੌ ਆਪਣੇ ਬੁਢੇਪੇ ਦੇ ਕਾਰਨ ਆਪ ਹੀ ਢਿੱਲੀ ਪੈ ਰਹੀ ਸੀ। ਇਸ ਬੁਢੇਪੇ ਨੂੰ ਮ੍ਰਿਤੁਵਤ ਦਸ਼ਾ ਵਿੱਚ ਪਹੁੰਚਾਣ ਦਾ ਬਾਹਰਲਾ ਕਾਰਨ ਮੁਸਲਮਾਨ ਬਦੇਸ਼ੀਆਂ ਦੇ ਹਮਲੇ ਤੇ ਉਹਨਾਂ ਦੀ ਇਥੇ ਰਾਜ ਸਥਾਪਤੀ ਹੋਇਆ। ਸੰਸਕ੍ਰਿਤ ਦਾ ਪ੍ਰਚਾਰ ਦੋ ਕਾਰਨਾਂ ਕਰਕੇ ਲਗਭਗ ਰੁਕ ਹੀ ਗਿਆ। ਹਿੰਦੂਆਂ ਦੇ ਰਾਜ-ਐਸ਼੍ਵਰਜ ਦੇ ਮੁੱਕਣ ਜਾਂ ਉਹਨਾਂ ਦੇ ਰਾਜ-ਤੇਜ ਦੇ ਢਿੱਲੇ ਪੈ ਜਾਣ ਨਾਲ, ਸੰਸਕ੍ਰਿਤ ਵਿੱਦਿਆ ਨੂੰ ਜਿਹੜਾ ਸਹਾਰਾ ਰਾਜ-ਸ਼ਕਤੀ ਨਾਲ ਮਿਲਦਾ ਸੀ, ਉਹ ਢਹਿ ਪਿਆ, ਤੇ ਇਉਂ ਸੰਸਕ੍ਰਿਤ, ਜਿਸ ਦੀਆਂ ਜੜ੍ਹਾਂ ਪਹਿਲਾਂ ਹੀ ਧਰਤੀ ਵਿੱਚ ਨਹੀਂ ਸਨ, ਕਿਉਂ ਜੁ ਇਹ ਜਨਤਾ ਦੀ ਬੋਲੀ ਕਦੇ ਵੀ ਨਹੀਂ ਸੀ ਰਹੀ, ਦਾ ਪ੍ਰਚਾਰ ਰੁਕ ਗਿਆ। ਦੂਜੇ, ਕਈ ਸੁਲਤਾਨਾਂ ਤੇ ਸ਼ਹਿਨਸ਼ਾਹਾਂ ਨੇ, ਮਜ਼ਹਬੀ ਪੱਖ-ਪਾਤ ਦੇ ਕਾਰਨ, ਸੰਸਕ੍ਰਿਤ ਦਾ ਜੰਤਕਾਧਾਰ ਉੱਤੇ ਚਲਦਾ ਪ੍ਰਚਾਰ ਵੀ ਰੋਕ ਦਿੱਤਾ, ਕਿਉਂ ਜੁ ਸੰਸਕ੍ਰਿਤ ਦਾ ਪ੍ਰਚਾਰ ਤੇ ਪ੍ਰਾਚੀਨ ਹਿੰਦੂ ਸੰਸਕ੍ਰਿਤੀ ਆਪੋ ਵਿੱਚ ਕਾਰਜ ਤੇ ਕਾਰਨ, ਜਾਂ ਜੜ ਤੇ ਬ੍ਰਿਛ, ਦਾ ਸੰਬੰਧ ਰਖਦੀਆਂ ਹਨ। ਇਹੋ ਸਮਾਂ ਤੇ ਇਹ ਹੀ ਕਾਰਨ ਹਿੰਦੁਸਤਾਨ ਵਿੱਚ ਹੁਣ ਪ੍ਰਚੱਲਤ ਪ੍ਰਾਂਤਿਕ ਬੋਲੀਆਂ, ਬ੍ਰਿਜ-ਭਾਸ਼ਾ, ਪੰਜਾਬੀ, ਬੰਗਾਲੀ, ਹਿੰਦੀ, ਆਦਿ ਦੇ ਪ੍ਰਤੱਖ ਹੋਣ ਤੇ ਮੌਲਣ ਦੇ ਹਨ। ਇਉਂ ਇਹ ਵੀ ਸਪੱਸ਼ਟ ਹੋ ਗਿਆ ਜੁ ਸੰਸਕ੍ਰਿਤ ਨਾਟਕ ਨੂੰ ਆਪਣੇ ਜੀਵਨ-ਵਿਕਾਸ ਵਿੱਚ ਮੁਸਲਮਾਨਾਂ ਕੋਲੋਂ ਕੋਈ ਅੰਸ਼ ਜਾਂ ਸਹਾਇਤਾ ਨਹੀਂ ਮਿਲੀ। ਉਂਝ ਮੁਸਲਮਾਨ ਨਾਟਕ ਵਿੱਦਿਆ ਤੋਂ ਉੱਕਾ ਅਣਜਾਨ ਸਨ। ਨਾ ਹੀ ਪ੍ਰਾਚੀਨ ਈਰਾਨੀ ਜਾਂ ਅਰਬ ਤੇ ਨਾ ਹੀ ਮਿਸਰੀ ਲੋਕ ਨਾਟਕ-ਵਿੱਦਿਆ ਵਿੱਚ ਪ੍ਰਵੀਨ ਸਨ। ਸੁ ਮੁਸਲਮਾਨਾਂ ਕੋਲੋਂ, ਜੇ ਮਜ਼ਹਬੀ ਪੱਖ-ਪਾਤ ਦੀ ਗੱਲ ਨਾ ਵੀ ਹੁੰਦੀ, ਤਾਂ ਵੀ, ਕਿਸੇ ਮਦਦ ਦੀ ਆਸ ਸੰਸਕ੍ਰਿਤ ਨਾਟਕ ਨੂੰ ਨਹੀਂ ਸੀ ਹੋ ਸਕਦੀ। ਪ੍ਰਾਚੀਨ ਦੇਸ਼ਾਂ ਵਿੱਚ, ਚੀਨ ਵਿੱਚ, ਨਾਟਕ ਤੇ ਨਾਟਕ ਰੰਗ-ਭੂਮੀ ਦੋਵੇਂ ਉਨਤ ਹੋਏ ਸਨ, ਪਰ ਕਿਸੇ ਸਮੇਂ ਵੀ ਚੀਨ ਦਾ ਕੋਈ ਅਜਿਹਾ ਸੱਭਿਅਕ ਪ੍ਰਭਾਵ ਸਾਡੇ ਦੇਸ਼ ਉੱਤੇ ਪਿਆ ਸਹੀ ਨਹੀਂ ਹੁੰਦਾ। ਇਹਨਾਂ ਸਾਰੀਆਂ ਦਲੀਲਾਂ ਦਾ ਸਾਰ-ਅੰਸ਼ ਇਹ ਬਣਦਾ ਹੈ, ਜੁ

ਸੰਸਕ੍ਰਿਤ ਨਾਟਕ ਸਪਸ਼ਟ ਤੇ ਨਿਸਚੇ ਦੇ ਤੌਰ ਤੇ, ਸਾਡੇ ਦੇਸ਼ ਦੀ ਸ੍ਵੈਂਭਵ ਪ੍ਰਪਾਟੀ ਹੈ।

ਹੁਣ ਸੰਸਕ੍ਰਿਤ ਨਾਟਕ ਦੀਆਂ ਵਿਸ਼ੇਸ਼ਤਾਈਆਂ ਤੇ ਇਸ ਦੇ ਸਿਧਾਂਤਾਂ ਬਾਰੇ ਕੁਝ ਵਿੱਚਾਰ ਕਰਨੀ ਚਾਹੀਏ।

ਸੰਸਕ੍ਰਿਤ ਵਿੱਚ, ਸੰਸਕ੍ਰਿਤ ਨਾਟਕ-ਵਿੱਦਿਆ ਉਤੇ ਸਿਧਾਂਤਿਕ-ਸਾਹਿੱਤ ਦੀ ਘਾਟ ਉੱਕਾ ਨਹੀਂ ਹੈ। ਜਿਸ ਭਾਰਤ-ਰਿਸ਼ੀ ਨੂੰ ਨਾਟਕ ਵਿੱਦਿਆ ਦਾ ਜਨਮ-ਦਾਤਾ ਮੰਨਿਆ ਜਾਂਦਾ ਹੈ, ਉਸੇ ਨੂੰ ਹੀ ਪ੍ਰਾਚੀਨ ਨਾਟ-ਸੂਤਰਾਂ ਦਾ ਕਰਤਾ ਵੀ ਮੰਨਿਆ ਜਾਂਦਾ ਹੈ। ਜੇ ਸਾਡੇ ਦੇਸ਼ ਦਾ ਪੁਰਾਣਾ ਨਾਮ ਭਾਰਤ ਵੀ ਇਸੇ ਭਾਰਤ-ਰਿਸ਼ੀ ਦੇ ਨਾਮ ਉਤੇ ਹੈ, ਤਾਂ ਸਾਡੀ ਸੰਸਕ੍ਰਿਤੀ ਤੇ ਸਾਡੀ ਜਾਤੀਯ-ਆਤਮਾ ਦਾ ਮੁੱਢਲਾ ਤੇ ਬੁਨਿਆਦੀ ਸੰਬੰਧ, ਨਾਟਕ-ਵਿੱਦਿਆ ਨਾਲ ਸਪਸ਼ਟ ਹੈ। ਗਿਆਰ੍ਹਵੀਂ ਸਦੀ ਵਿੱਚ, ਜਦੋਂ ਕਿ ਸੰਸਕ੍ਰਿਤ ਨਾਟਕ ਬ੍ਰਿਧ ਅਵਸਥਾ ਨੂੰ ਪੁੱਜ ਰਿਹਾ ਸੀ, ਨਾਟਕ-ਸਿਧਾਂਤ ਦਾ ਮਹਾਨ ਗ੍ਰੰਥ, ਜਿਸ ਦਾ ਨਾਮ ਕਿ 'ਦਸ਼-ਰੂਪਕ' ਹੈ, ਲਿਖਿਆ ਗਿਆ। ਇਸ ਦਸ਼-ਰੂਪਕ ਦੀ ਅੰਦਰਲੀ ਗਵਾਹੀ ਤੋਂ ਸਪਸ਼ਟ ਹੈ ਕਿ ਇਸ ਵਿੱਚ ਨਿਰੂਪਣ ਕੀਤੇ ਹੋਏ ਸਿਧਾਂਤ, ਸਾਡੇ ਦੇਸ਼ ਵਿੱਚ ਸਦੀਆਂ ਤੋਂ ਪ੍ਰਾਮਾਣੀਕ ਸਿਧਾਂਤ ਸਨ। ਦਸ਼-ਰੂਪਕ ਤੋਂ ਪਿੱਛੋਂ, ਗਿਆਰ੍ਹਵੀਂ ਸਦੀ ਦੇ ਲਗਭਗ ਹੀ, ਕੋਈ ਇੱਕ ਦਰਜਨ ਗ੍ਰੰਥ, ਨਾਟਕ-ਸਿਧਾਂਤਾਂ ਉਤੇ ਲਿਖੇ ਗਏ, ਤੇ ਇਹਨਾਂ ਗ੍ਰੰਥਾਂ ਵਿੱਚ ਨਾਟਕ ਦੇ ਰੂਪ-ਰੇਖਾ ਬਾਰੇ, ਇਤਨੇ ਵਿਸਥਾਰ-ਪੂਰਵਕ ਸਿਧਾਂਤ ਅੰਕਤ ਹਨ, ਜੁ ਉਹਨਾਂ ਨੂੰ ਦਰਸਾਉਣ ਲਈ ਸੰਸਕ੍ਰਿਤ ਨਾਟਕ ਨਹੀਂ ਮਿਲਦੇ। ਇਸ ਤੋਂ ਸਹੀ ਹੁੰਦਾ ਹੈ ਜੁ ਸੰਸਕ੍ਰਿਤ ਨਾਟਕ ਦਾ ਜੋ ਸਾਹਿਤ ਹੁਣ ਸਾਡੇ ਕੋਲ ਹੈ, ਉਸ ਨਾਲੋਂ ਕਿਤੇ ਵਧੀਕ ਸੰਸਕ੍ਰਿਤ ਨਾਟਕ ਦਾ ਸਾਹਿੱਤ, ਗਿਆਰ੍ਹਵੀਂ ਸਦੀ ਵਿੱਚ, ਸਾਡੇ ਦੇਸ਼ ਵਿੱਚ ਹੋਵੇਗਾ ਜੋ ਰਾਜਸੀ ਕਾਰਨਾਂ ਕਰਕੇ, ਹੁਣ ਨਾਸ਼ ਹੋ ਗਿਆ ਹੈ।

ਭਵਭੂਤੀ ਦੇ ਇੱਕ ਨਾਟਕ ਵਿੱਚ, ਸੂਤਰਧਾਰ ਕਹਿੰਦਾ ਹੈ: 'ਉਹ ਕਿਹੜੇ ਗੁਣ ਹਨ, ਜਿਨ੍ਹਾਂ ਕਰਕੇ, ਵਿਦਵਾਨ ਪੁਰਸ਼ ਉੱਚ ਕੋਟੀ ਦੇ ਪੁਰਸ਼, ਧਰਮ-ਪਰਿਵਰਤ ਪੁਰਸ਼, ਬੁੱਧੀਵਾਨ ਤੇ ਬ੍ਰਾਹਮਣ, ਕਿਸੇ ਨਾਟ-ਕਾਵਯ ਨੂੰ ਪ੍ਰਸੰਸਾ-ਯੋਗ ਸਮਝਦੇ ਹਨ? ਉਹ ਹਨ ਸਰਬ-ਰਸਾਂ ਦਾ ਡੂੰਘਾ ਨਿਰੂਪਣ।' ਸੂਤਰਧਾਰ ਤਦ ਕਹਿੰਦਾ ਹੈ, "ਜੇ ਇਹ ਉਤਰ ਮੇਰੇ ਪ੍ਰਸ਼ਨ ਦਾ ਠੀਕ ਹੈ ਤਾਂ ਅਜਿਹਾ ਇੱਕ ਨਾਟ ਕਾਵਯ ਭਵਭੂਤੀ ਦੀ ਰਚਨਾ ਹੈ, ਜਿਸ ਵਿੱਚ ਇਹ ਗੁਣ ਭਲੀ ਭਾਂਤ ਪ੍ਰਤੱਖ ਹਨ।" ਫੇਰ ਕਹਿੰਦਾ ਹੈ, "ਜੋ ਸਾਡੇ ਨਾਟਕ ਵਿੱਚ ਔਗੁਣ ਕੱਢਦੇ ਹਨ, ਇਹ ਨਾਟਕ ਉਹਨਾਂ ਲਈ ਨਹੀਂ ਹੈ। ਇਸ ਨਾਟਕ ਦੇ ਗੁਣਾਂ ਦੀ ਪਰਖ ਕਰਕੇ, ਇਸ ਦੀ ਪ੍ਰਸੰਸਾ ਕਰਨ ਵਾਲਾ, ਸੰਸਾਰ ਵਿੱਚ ਕੋਈ ਜ਼ਰੂਰ ਹੋਵੇਗਾ, ਨਹੀਂ ਤਾਂ ਭਵਿੱਖ ਵਿੱਚ ਜਨਮ ਲਵੇਗਾ, ਕਿਉਂਕਿ ਸੰਸਾਰ ਬੜਾ ਵਿਸ਼ਾਲ ਹੈ, ਤੇ ਕਾਲ ਅਨੰਤ ਹੈ।" ਸੂਤਰਧਾਰ ਦੇ ਇਹਨਾਂ ਪਰੀਚੈ ਵਾਕਾਂ ਵਿੱਚੋਂ ਹੀ ਸੰਸਕ੍ਰਿਤ ਨਾਟਕ ਦੀਆਂ ਵਿਸ਼ੇਸ਼ਤਾਈਆਂ ਦਿਸ ਆਉਂਦੀਆਂ ਹਨ। ਇਹ ਨਾਟਕ ਸਰਬ-ਸਾਧਾਰਣ ਜਨਤਾ ਲਈ ਨਹੀਂ ਸਨ, ਸਗੋਂ ਖਾਸ ਖਾਸ ਸ਼੍ਰੇਣੀਆਂ ਲਈ ਲਿਖੇ ਤੇ ਖੇਡੇ ਜਾਂਦੇ ਸਨ। ਸੰਸਕ੍ਰਿਤ ਨਾਟਕਾਂ ਦੀ ਲੰਮਿਆਈ ਤੇ ਇਹਨਾਂ ਦੀ ਪਾਂਡਿਤਯ, ਪੰਡਿਤਾਈ, ਭਰਪੂਰ ਸਾਹਿੱਤਕ ਸ਼ੈਲੀ, ਇਹਨਾਂ ਦੀਆਂ ਕਹਾਣੀਆਂ ਦੇ ਖਾਸ ਕਿਸਮ ਦੇ ਵਿਸ਼ੇ ਤੇ ਸੰਸਕ੍ਰਿਤ ਨਾਟਕ-ਸਾਹਿੱਤ ਦਾ ਬਹੁਤੀ ਮਿਕਦਾਰ ਵਿੱਚ

ਨਾ ਹੋਣਾ ਵੀ, ਇਸ ਕਾਰਨ ਕਰਕੇ ਹੀ ਹੈ। ਸੰਸਕ੍ਰਿਤ, ਬੋਲੀ ਜਾਣ ਵਾਲੀ ਭਾਸ਼ਾ ਤਾਂ ਕਦੇ ਵੀ ਨਹੀਂ ਸੀ। ਸੰਨ ਈਸਵੀ ਤੋਂ ਤਿੰਨ ਚਾਰ ਸੌ ਵਰ੍ਹੇ ਪਹਿਲਾਂ ਹੀ ਪਾਨਣੀ ਨੇ ਇਸ ਬੋਲੀ ਦੀ ਜੋ ਸਾਹਿੱਤਕ ਸ਼ੈਲੀ ਬੰਨ੍ਹ ਦਿੱਤੀ ਸੀ, ਉਹ ਉਸ ਵੇਲੇ ਦੀ ਬੋਲੀ ਜਾਣ ਵਾਲੀ ਬੋਲੀ, ਤਥਾ ਪ੍ਰਾਕ੍ਰਿਤ ਨਾਲੋਂ ਉਂਝ ਹੀ ਭਿੰਨ ਸੀ, ਜਿਵੇਂ ਸੰਨ 1947 ਤੋਂ ਪਿਛੋਂ ਦੀ ਆਲ ਇੰਡੀਆ ਰੇਡੀਓ, ਜਾਂ ਇਉਂ ਕਹੋ, ਸਰਬ ਭਾਰਤੀਯ ਅਕਾਸ਼ਵਾਣੀ, ਦੀ ਬੋਲੀ ਹਿੰਦੁਸਤਾਨ ਭਰ ਵਿੱਚ ਕਿਤੇ ਵੀ ਬੋਲੀ ਜਾਣ ਵਾਲੀ ਬੋਲੀ ਨਾਲੋਂ ਭਿੰਨ ਹੈ। ਪਰ ਸੰਸਕ੍ਰਿਤ ਸਾਡੇ ਧਾਰਮਿਕ ਸਾਹਿੱਤ ਦੀ ਭਾਸ਼ਾ ਕੋਈ ਡੇਢ ਹਜ਼ਾਰ ਸਾਲ ਬਣੀ ਰਹੀ, ਤੇ ਵਿੱਦਵਾਨ ਬ੍ਰਾਹਮਣਾਂ ਤੇ ਰਾਜ-ਪੰਡਿਤਾਂ ਦੀ ਬੋਲੀ ਵੀ। ਇਸ ਕਾਰਨ, ਸੰਸਕ੍ਰਿਤ ਨਾਟਕਾਂ ਵਿੱਚ, ਉੱਚੀ ਸ਼੍ਰੇਣੀ ਦੇ ਪਾਤਰ ਸੰਸਕ੍ਰਿਤ ਬੋਲਦੇ ਹਨ, ਤੇ ਦੂਜੇ ਪਾਤਰ, ਪ੍ਰਾਕ੍ਰਿਤ। ਇਉਂ ਭੀ ਸੰਸਕ੍ਰਿਤ ਨਾਟਕ ਕਦੇ ਸਰਬ-ਸਾਧਾਰਣ ਜਨਤਾ ਲਈ ਰੰਗ-ਭੂਮੀ ਉੱਤੇ ਖੇਡੇ ਨਹੀਂ ਸੀ ਜਾਂ ਸਕਦੇ ਕਿਉਂ ਜੁ ਪਾਤਰਾਂ ਦੀ ਸਾਰੀ ਬੋਲੀ, ਉਹ ਸਮਝ ਨਹੀਂ ਸੀ ਸਕਦੇ। ਇਹੋ ਕਾਰਣ ਹੈ, ਜੁ ਸਾਡੇ ਨਾਟਕ ਸਿਧਾਂਤਾਂ ਵਿੱਚ ਨਾਟਕ ਦਾ ਵਿਸ਼ਾ ਸਰਬ ਸਾਧਾਰਣ ਲਈ ਨਹੀਂ, ਸਗੋਂ ਉਹਨਾਂ ਲੋਕਾਂ ਲਈ ਹੀ ਹੈ ਜੋ ਕਿ ਨਾਟਕ ਦੀ ਵਿੱਦਿਆ ਵਿੱਚ ਪ੍ਰਬੀਨ ਹਨ। ਜਿਨ੍ਹਾਂ ਨੂੰ ਕਿ ਨਾਟਕ ਵਿੱਚ ਦਰਸਾਏ ਰਸਾਂ ਦੀ ਸੋਝੀ ਨਹੀਂ, ਜੋ ਰਸ ਕਿ ਭਾਵਾਂ ਵਿੱਚੋਂ ਉਤਪੰਨ ਹੁੰਦੇ ਹਨ, ਉਹਨਾਂ ਲਈ ਨਾਟਕ ਨਹੀਂ ਰਚੇ ਗਏ।

ਸ਼ਾਂਤ-ਰਸ ਨਾਟਕ ਦਾ ਵਿਸ਼ਾ ਨਹੀਂ ਮੰਨਿਆ ਗਿਆ, ਕਿਉਂ ਜੁ ਇਹ ਰਸ ਕੇਵਲ ਮਨ ਦੀ ਹੀ ਅੰਦਰਲੀ ਦਸ਼ਾ ਹੈ, ਤੇ ਰੰਗ ਭੂਮੀ ਉੱਤੇ ਪਾਤਰਾਂ ਦੇ ਕਿਰਦਾਰ ਦਵਾਰਾ ਨਹੀਂ ਦਰਸਾਇਆ ਜਾ ਸਕਦਾ।

ਸੰਸਕ੍ਰਿਤ ਨਾਟਕ ਵਿੱਚ ਟ੍ਰੈਜਿਡੀ, ਕਾਮੇਡੀ, ਜਾਂ ਦੁਖਾਂਤ, ਸੁਖਾਂਤ ਦਾ ਕੋਈ ਸਿਧਾਂਤ ਨਹੀਂ। ਸਾਡੇ ਸੰਸਕ੍ਰਿਤ ਨਾਟਕਾਂ ਵਿੱਚ, ਨਾਟਕ ਦੇ ਅੰਤ ਦੀ ਗਤੀ ਤੋਂ, ਉਸ ਨਾਟਕ ਦੀ ਸ਼੍ਰੇਣੀ ਦਾ ਨਿਰਣਾ ਕਰਨ ਦਾ ਕੋਈ ਦਸਤੂਰ ਨਹੀਂ, ਕਿਉਂਕਿ ਸੰਸਕ੍ਰਿਤ ਨਾਟਕ ਦਾ ਕਦੇ ਵੀ ਦੁੱਖ ਵਿੱਚ ਅੰਤ ਨਹੀਂ ਹੁੰਦਾ, ਸਗੋਂ ਹਮੇਸ਼ਾ ਹੀ ਸੁਖਾਂਤ ਹੁੰਦਾ ਹੈ। ਇਸ ਦਾ ਕਾਰਨ ਇਹ ਹੈ, ਜੁ ਸਾਡੇ ਦੇਸ਼ ਦੀ ਕਲਾ ਦਾ ਸਿਧਾਂਤ ਵਾਸਤਵਿਕ ਨਹੀਂ, ਸਗੋਂ ਆਦਰਸ਼ਕ ਹੈ। ਸਾਡੇ ਸਿਧਾਂਤ ਅਨੁਸਾਰ, ਕਲਾ ਦਾ ਮੰਤਵ ਵਾਸਤਵ ਜਾਂ ਯਥਾਰਥ ਦਾ ਨਿਰੂਪਣ ਕਰਨਾ ਨਹੀਂ, ਸਗੋਂ ਆਦਰਸ਼ਾਂ ਦਾ ਨਿਰੂਪਣ ਕਰਨਾ ਹੈ। ਸਾਡੇ ਕਾਲ-ਬੱਧ ਅਤੇ ਅਕਾਸ਼-ਬੱਧ ਲੌਕਿਕ ਜੀਵਨ ਵਿੱਚ ਤਾਂ ਮਨੁੱਖੀ ਜੀਵਨ ਦੀਆਂ ਘਟਨਾਵਾਂ ਦੁਖਾਂਤ ਵੀ ਹੁੰਦੀਆਂ ਹਨ ਤੇ ਸੁਖਾਂਤ ਵੀ, ਤੇ ਜੇ ਸਾਡੀ ਕਲਾ ਦਾ ਸਿਧਾਂਤ ਵਾਸਤਵਕ ਹੁੰਦਾ, ਤਾਂ ਸਾਡੇ ਕੁਝ ਨਾਟਕ ਸੁਖਾਂਤ ਹੁੰਦੇ ਤੇ ਕੁਝ ਦੁਖਾਂਤ। ਪਰ ਸਾਡਾ ਸਿਧਾਂਤ ਇਹ ਹੈ, ਜੁ ਮਨੁੱਖੀ ਜੀਵਨ ਦਾ ਆਰੰਭ, ਤੇ ਅੰਤ, ਕਾਲ ਤੇ ਦੇਸ਼ ਤੋਂ ਪਰੇ, ਕਿਸੇ ਪਾਰਲੌਕਿਕ ਗਤੀ ਵਿੱਚ ਹੈ, ਤੇ ਇਸ ਕਰਕੇ, ਮਨੁੱਖੀ ਜੀਵਨ ਦੀਆਂ ਜੋ ਘਟਨਾਵਾਂ ਸਾਨੂੰ ਲੌਕਿਕ ਰੂਪ ਵਿੱਚ, ਦੁਖਾਂਤ ਦਿਸਦੀਆਂ ਹਨ ਉਹ ਅੱਗੇ ਜਾ ਕੇ, ਦੇਸ਼ ਤੇ ਕਾਲ ਦੀ ਗਤੀ ਤੋਂ ਪਰੇ, ਸੁਖਾਂਤ ਹੁੰਦੀਆਂ ਹਨ। ਕਲਾ ਇਹਨਾਂ ਘਟਨਾਵਾਂ ਦੀ ਅੰਤਮ ਗਤੀ ਨੂੰ, ਜਿਹੜੀ ਗਤੀ ਕਿ ਦੇਸ਼ ਕਾਲ ਦੀਆਂ ਹੱਦਾਂ ਤੋਂ

ਪਰੇ ਦੀ ਗਤੀ ਹੈ, ਨਿਰੂਪਣ ਕਰਨ ਦਾ ਹੀ ਯਤਨ ਕਰਦੀ ਹੈ। ਇਉਂ ਸੰਸਕ੍ਰਿਤ ਨਾਟਕ ਸਾਰੇ ਸੁਖਾਂਤ ਹੀ ਹਨ ਤੇ ਇਸ ਲਈ ਸੰਸਕ੍ਰਿਤ ਨਾਟਕ ਵਿੱਚ ਸੁਖਾਂਤ ਤੇ ਦੁਖਾਂਤ ਦੀ ਕੋਈ ਵੰਡ ਨਹੀਂ।

ਸਾਧਾਰਣ ਸੰਗਿਆ ਸਭ ਨਾਟਕਾਂ ਲਈ ਇੱਕੋ ਹੀ ਹੈ: ਰੂਪਕ। ਜਿਨ੍ਹਾਂ ਰੂਪਕਾਂ ਦਾ ਵਿਸ਼ਾ ਜਾਂ ਸਾਹਿੱਤ ਸ਼ੈਲੀ, ਕੁਝ ਨੀਵੀਂ ਹੋਵੇ, ਉਹਨਾਂ ਨੂੰ ਉਪ-ਰੂਪਕ ਕਹਿੰਦੇ ਹਨ। ਰੂਪਕ ਕਈ ਪ੍ਰਕਾਰ ਦੇ ਹਨ, ਪਰ ਰੂਪਕ ਦੀ ਸਰਵੁੱਚ ਸ਼੍ਰੇਣੀ 'ਨਾਟਕ' ਕਹਾਉਂਦੀ ਹੈ। ਨਾਟਕ ਦੀ ਕਥਾ ਦਾ ਵਿਸ਼ਾ ਬੜਾ ਪ੍ਰਮਾਣੀਕ ਤੇ ਪ੍ਰਸਿੱਧ ਹੋਣਾ ਚਾਹੀਏ, ਜਿਵੇਂ ਕਿ ਭਵਭੂਤੀ ਦੇ ਨਾਟਕਾਂ ਵਿੱਚ ਰਾਮ ਚੰਦਰ, ਤੇ ਸ਼ਕੁੰਤਲਾ ਵਿੱਚ ਇੱਕ ਮਹਾਰਾਜਾ ਮੁੱਖ-ਪਾਤਰ ਹਨ। ਸੰਸਕ੍ਰਿਤ ਦੇ ਅਰੰਭਕ ਸਦੀਆਂ ਦੇ ਨਾਟਕ-ਕਾਰ ਭਾਵੇਂ ਆਪਣੇ ਨਾਟਕਾਂ ਦੀ ਕਥਾ ਪੌਰਾਣਾਂ ਜਾਂ ਪ੍ਰਮਾਣੀਕ ਗ੍ਰੰਥਾਂ ਵਿੱਚੋਂ ਹੀ ਮਾਂਗਵੀਂ ਲੈਂਦੇ ਸਨ, ਪਰ ਕਹਾਣੀ ਵਿੱਚ ਲੋੜੀਂਦੀਆਂ ਅਦਲਾਂ ਬਦਲੀਆਂ ਕਰ ਲੈਂਦੇ ਸਨ। ਅਗਲੀਆਂ ਸਦੀਆਂ ਵਿੱਚ, ਜਿਉਂ ਜਿਉਂ ਸਮਾਂ ਬੀਤਦਾ ਗਿਆ, ਅਜਿਹੀ ਖੁਲ੍ਹ ਲੈਣ ਦਾ ਹੌਸਲਾ ਕਿਸੇ ਨਾਟਕ-ਕਾਰ ਨੂੰ ਨਹੀਂ ਪਿਆ। ਅਗਲੀ ਸ਼੍ਰੇਣੀ ਰੂਪਕ ਦੀ, 'ਪ੍ਰਕਰਣ', ਹੈ। ਨਾਟਕ ਦੀ ਸਾਹਿਤ-ਸ਼ੈਲੀ ਤੇ ਪ੍ਰਕਰਣ ਦੀ ਸਾਹਿਤ-ਸ਼ੈਲੀ ਇਕੋ ਹੁੰਦੀ ਹੈ, ਪਰ ਵਿਸ਼ਾ ਭਿੰਨ ਹੁੰਦਾ ਹੈ। ਪ੍ਰਕਰਣ ਦੀ ਕਥਾ ਪੌਰਾਣਾ ਯਾ ਪ੍ਰਸਿੱਧ ਧਾਰਮਿਕ ਗ੍ਰੰਥਾਂ ਦੀ ਕਥਾ ਨਹੀਂ ਹੁੰਦੀ, ਇਹ ਕਥਾ ਮਨੋ-ਕਲਿਪਤ ਤੇ ਸਮਾਜ ਦੀਆਂ ਉਪਲੀਆਂ ਸ਼ਰੇਣੀਆਂ ਦੀ ਵਰਤਮਾਨ ਦਸ਼ਾ ਨੂੰ ਦਰਸਾਉਣ ਲਈ ਰੂਪਕ ਵਿੱਚ ਅੰਕਤ ਕੀਤੀ ਜਾਂਦੀ ਹੈ। ਸ੍ਰੀ ਹਰਸ਼ਦੇਵ ਦਾ ਪ੍ਰਿਯ ਦੂਸ਼ਿਕਾ' ਤੇ ਬਾਣ ਦੀ 'ਕਾਦੰਬਰੀ' ਰੂਪਕ ਦਾ ਪ੍ਰਕਰਣ ਰੂਪ ਹੀ ਹਨ। ਆਧੁਨਿਕ ਪੰਜਾਬੀ ਨਾਟਕਾਂ ਵਿੱਚ ਨੰਦਾ ਦੇ 'ਲਿੱਲੀ ਦੇ ਵਿਆਹ' ਨੂੰ ਵੀ ਪ੍ਰਕਰਣ ਹੀ ਕਹਾਂਗੇ। ਉਪਰੂਪਕ ਦੀ ਇੱਕ ਕਿਸਮ 'ਤ੍ਰੋਟਕ' ਵੀ ਹੈ, ਜਿਸ ਵਿੱਚ ਪਾਤਰ ਅੱਧੇ ਮਨੁੱਖੀ ਤੇ ਅੱਧੇ ਅਣ-ਮਨੁੱਖੀ ਹੁੰਦੇ ਹਨ, ਜਿਵੇਂ 'ਕਾਲੀਦਾਸ ਦੇ 'ਵਿਕ੍ਰਮੋਰਵਸ਼ੀ' ਵਿੱਚ ਜਾਂ ਪੰਜਾਬੀ ਦੇ ਆਧੁਨਿਕ ਨਾਟਕਾਂ ਵਿੱਚ ਜਿਵੇਂ ਦੁਗਲ ਦੇ ਇੱਕ ਸਿਫਰ ਸਿਫਰ' ਵਿੱਚ। ਉਪਰੂਪਕ ਦੀ ਇੱਕ ਹੋਰ ਸ਼੍ਰੇਣੀ 'ਭਾਨ' ਹੈ ਜੋ ਇੱਕ ਪਾਤ੍ਰਿਕ ਮਨ ਵਚਨੀ ਦਾ ਇਕਾਂਗੀ ਹੁੰਦਾ ਹੈ। 'ਸ਼ਰਦ ਤਿਲਕ' ਸੰਸਕ੍ਰਿਤ ਦਾ ਇੱਕ ਅਜਿਹਾ ਭਾਨ ਮਿਲਦਾ ਹੈ। ਇਸ ਵਿੱਚ, ਇਸ ਦਾ ਇਕੋ ਇੱਕ ਪਾਤਰ, ਰੰਗ ਭੂਮੀ ਉਤੇ ਆ ਕੇ, ਦਸਦਾ ਹੈ ਕਿ ਬਸੰਤ ਵਾਲੇ ਦਿਨ, ਉਸਨੂੰ ਕੋਹਲਾਲਪੁਰ ਨਾਮੀ ਨਗਰ ਦੇ ਬਜ਼ਾਰਾਂ ਵਿੱਚ ਕੌਣ ਕੌਣ ਤੇ ਕਿਸ ਕਿਸ ਪ੍ਰਕਾਰ ਦੇ ਆਦਮੀ ਮਿਲੇ। ਉਪਰੂਪਕ ਦੀ ਇੱਕ ਹੋਰ ਸ਼੍ਰੇਣੀ ਨੂੰ 'ਪ੍ਰਹਸਨ' ਆਖਦੇ ਹਨ ਤੇ ਇਸ ਦਾ ਰੂਪ ਉਹੋ ਹੈ ਜੋ ਆਧੁਨਿਕ ਨਾਟਕ ਵਿੱਚ ਫਾਰਸ (Farce) ਜਾਂ 'ਸੈਟਾਇਰ' (Stire) ਦਾ ਹੈ। ਅਜਿਹੇ ਪ੍ਰਹਸਨ ਆਮ ਤੌਰ ਉਤੇ ਬ੍ਰਾਹਮਣਾਂ ਜਾਂ ਭਿਕਸ਼ੂਆਂ ਦਾ ਪਾਖੰਡ ਉਘੇੜਨ ਲਈ ਰਚੇ ਗਏ ਹਨ।

ਨਾਟਕ ਦੀਆਂ ਤਿੰਨ ਪ੍ਰਸਿੱਧ ਇਕਾਈਆਂ ਵਿੱਚੋਂ ਜੋ ਇਕਾਈਆਂ ਕਿ ਯੂਨਾਨੀ ਨਾਟਕ ਦੇ ਸਿਧਾਂਤ ਦੇ ਅੰਸ਼ ਹਨ, ਕਾਰਮਿਕ ਇਕਾਈ ਸੰਸਕ੍ਰਿਤ ਨਾਟਕ ਦੇ ਸਿਧਾਂਤ ਵਿੱਚ ਪ੍ਰਮਾਣੀਕ ਹੈ। ਸਮੇਂ ਦੀ ਇਕਾਈ ਵੀ ਸਾਡੇ ਨਾਟਕ ਦੇ ਸਿਧਾਂਤਕ ਗ੍ਰੰਥਾਂ ਵਿੱਚ ਵਰਣਨ ਕੀਤੀ ਹੋਈ ਹੈ, ਪਰ ਰਤਾ ਖੁਲ੍ਹੇ ਰੂਪ ਵਿੱਚ। ਸਿਧਾਂਤ ਇਉਂ ਹੈ ਜੁ ਨਾਟਕ ਦਾ ਕਰਮ, ਇੱਕ ਵਰਸ਼ ਦੇ ਸਮੇਂ ਅੰਦਰ ਅੰਦਰ

ਮੁੱਕਣਾ ਉਚਿਤ ਹੈ। ਸਥਾਨਿਕ ਇਕਾਈ ਤੋਂ ਸਾਡੇ ਨਾਟਕੀ ਸਿਧਾਂਤ ਅਗਿਯਾਤ ਹਨ, ਜਾਂ ਇਉਂ ਕਹੋ, ਕਿ ਸਥਾਨਿਕ ਇਕਾਈ ਨੂੰ ਕੋਈ ਮਹੱਤਤਾ ਨਹੀਂ ਦਿੱਤੀ ਗਈ। ਇਸ ਦਾ ਕਾਰਨ ਇਹ ਜਾਪਦਾ ਹੈ ਕਿ ਸੰਸਕ੍ਰਿਤ ਨਾਟਕ ਦੀ ਰੰਗ-ਭੂਮੀ ਉਤੇ ਪਰਦਿਆਂ ਦਾ ਰਿਵਾਜ ਬਿਲਕੁਲ ਨਹੀਂ ਸੀ। ਨਾਟਕ ਰਾਜ ਮੰਦਰਾਂ ਦੇ ਖੁਲ੍ਹੇ ਵਿਹੜਿਆਂ ਵਿੱਚ ਖੇਡੇ ਜਾਂਦੇ ਸਨ ਜਾਂ ਮੰਦਰਾਂ ਦੇ ਚੈਤਯ ਵਿੱਚ। ਸਥਾਨਕ ਇਕਾਈ ਨੂੰ ਨਿਰੂਪਣ ਕਰਨ ਲਈ ਅਜਿਹੇ ਢੰਗ ਵਰਤੇ ਜਾਂਦੇ ਸਨ ਕਿ ਪਾਤਰਾਂ ਦੀ ਗੱਲ ਬਾਤ ਤੋਂ ਹੀ ਸਥਾਨਕ ਇਕਾਈ ਦਾ ਆਸ਼ਾ ਸਿੱਧ ਹੋ ਜਾਵੇ। ਸੰਸਾਰ ਭਰ ਵਿੱਚ ਹੁਣ ਪ੍ਰਚੱਲਤ ਹੋ ਰਹੀਆਂ ਅਕਾਸ਼ ਰੰਗ ਭੂਮੀਆਂ (Open Air Theatres) ਹੁਣ ਫੇਰ ਪ੍ਰਾਚੀਨ ਸੰਸਕ੍ਰਿਤ ਸਿਧਾਂਤ ਵੱਲ ਹੀ ਆ ਰਹੀਆਂ ਹਨ।

ਸੰਸਕ੍ਰਿਤ ਨਾਟਕ ਵਿੱਚ ਯੂਨਾਨੀ ਨਾਟਕ ਵਾਂਗ ਕੁਝ ਉਚਿਤ ਅਨੁਚਿਤ ਗੱਲਾਂ ਵੀ ਹਨ। ਉੱਤੇ ਦੱਸਿਆ ਜਾ ਚੁੱਕਾ ਹੈ, ਜੁ ਸੰਸਕ੍ਰਿਤ ਵਿੱਚ ਦੁਖਾਂਤ ਅਨੁਚਿਤ ਸਮਝਿਆ ਜਾਂਦਾ ਹੈ। ਇਉਂ ਹੀ ਕਤਲ, ਮਾਰ ਕੁਟਾਈ, ਖਾਣਾ, ਸੌਣਾ, ਨਹਾਣਾ, ਚੁੰਮਣਾ, ਵਿਆਹ ਸ਼ਾਦੀ, ਰੰਗ-ਭੂਮੀ ਉਤੇ ਨਹੀਂ ਦਿਖਾਏ ਜਾ ਸਕਦੇ। 'ਨਾਗਾਨੰਦ' ਨਾਟਕ ਵਿੱਚ ਜਦੋਂ ਵਿਦੂਸ਼ਿਕ ਰੰਗ ਭੂਮੀ ਉੱਤੇ ਖਾਂਦਾ ਹੈ, ਤਾਂ ਕੋਈ ਭੋਜਨ ਮੂੰਹ ਵਿੱਚ ਨਹੀਂ ਪਾਉਂਦਾ, ਐਵੇਂ ਮੂੰਹ ਹਿਲਾਈ ਜਾਂਦਾ ਹੈ। ਸ਼ਕੁੰਤਲਾ ਦੇ ਤੀਜੇ ਅੰਕ ਵਿੱਚ ਜਦੋਂ ਮੁੱਖ-ਪਾਤਰ ਦੇ ਸ਼ਕੁੰਤਲਾ ਦੇ ਮਧੂ-ਮੁੱਖ ਨੂੰ ਭੰਵਰੇ ਵਾਂਗ ਚੂਸਣ ਦਾ ਸਮਾਂ ਆਉਂਦਾ ਹੈ, ਤਾਂ ਅੰਕ ਅਕਸਮਾਤ ਸਮਾਪਤ ਹੋ ਜਾਂਦਾ ਹੈ। ਪਰ ਉਚਿਤ ਅਨੁਚਿਤ ਨਿੱਯਮ, ਪਿੱਛੋਂ ਆਉਣ ਵਾਲੇ ਨਾਟਕਕਾਰਾਂ ਨੇ ਸਦਾ ਨਹੀਂ ਨਿਬਾਹੇ। 'ਵੇਣੀ-ਸੰਮਹਾਰ' ਤੇ ਪ੍ਰਚੰਡ ਪਾਂਡਵ ਨਾਮੀ ਨਾਟਕਾਂ ਵਿੱਚ, ਪਹਿਲੇ ਅੰਕ ਦਾ ਆਰੰਭ ਹੀ, ਦਰੋਪਦੀ ਦਾ ਗੁੱਤੋਂ ਫੜਕੇ ਘੜੀਸੇ ਜਾਣ ਨਾਲ ਹੁੰਦਾ ਹੈ। 'ਵਿੱਧ ਸਲਭੰਜਿਕ' ਨਾਮੀ ਨਾਟਕ ਵਿੱਚ ਇੱਕ ਪਾਤਰ ਸੁੱਤਾ ਪਿਆ ਰੰਗ ਭੂਮੀ ਉਤੇ ਦਿਖਾਇਆ ਜਾਂਦਾ ਹੈ, ਤੇ ਇਸੇ ਨਾਟਕ ਵਿੱਚ ਵਿਆਹ ਦੀ ਰਸਮ ਹੁੰਦੀ ਵੀ ਦਿਖਾਈ ਗਈ ਹੈ।

ਸਾਹਿੱਤਕ ਬਣਤਰ ਦੇ ਦ੍ਰਿਸ਼ਟੀ ਕੋਣ ਤੋਂ ਸੰਸਕ੍ਰਿਤ ਡਰਾਮਾ ਕੋਈ ਖਾਸ ਵਿਸ਼ੇਸ਼ਤਾਈਆਂ ਨਹੀਂ ਦਰਸਾਉਂਦਾ। ਅਰੰਭ ਵਿੱਚ, 'ਨਾਂਦੀ', ਜਾਂ ਦੇਵ ਸਤੁਤੀ ਗਾਈ ਜਾਂਦੀ ਹੈ। ਫੇਰ ਸੂਤਰ-ਧਾਰ ਰੰਗ ਭੂਮੀ ਉੱਤੇ ਆ ਕੇ ਨਾਟਕ ਦਾ ਕਥਾ ਸਾਰ ਦਸਦਾ ਹੈ, ਤੇ ਪਿੱਛੋਂ ਸੂਤਰ-ਧਾਰ ਤੇ ਕਿਸੇ ਪਾਤਰ ਦਾ ਵਾਰਤਾਲਾਪ ਅਰੰਭ ਹੁੰਦਾ ਹੈ, ਤੇ ਇਉਂ ਨਾਟਕ ਦੇ ਪਹਿਲੇ ਅੰਕ ਵਿੱਚ ਪ੍ਰਵੇਸ਼ ਕਰ ਲਿਆ ਜਾਂਦਾ ਹੈ। ਨਾਟਕ ਬਾਰੇ ਇਹ ਨਿੱਯਮ ਹੈ ਜੁ ਇਸ ਦੇ ਘੱਟੋ ਘੱਟ ਪੰਜ ਅੰਕ ਤੇ ਵੱਧ ਤੋਂ ਵੱਧ ਦਸ ਅੰਕ ਹੋਣੇ ਚਾਹੀਦੇ ਹਨ। ਆਮ ਕਰਕੇ ਸੱਤ ਅੰਕ ਰੱਖ ਲਏ ਜਾਂਦੇ ਹਨ। ਮਹਾਂ ਨਾਟਕ ਘੱਟ ਤੋਂ ਘੱਟ ਚੌਦਾਂ ਅੰਕਾਂ ਦਾ ਹੁੰਦਾ ਹੈ। 'ਪ੍ਰਹਸਨ' ਆਮ ਕਰਕੇ ਦੋ ਅੰਕਾਂ ਦਾ ਹੁੰਦਾ ਹੈ, ਜਿਸਨੂੰ ਕਿ 'ਸੰਧੀਆਂ' ਆਖਦੇ ਹਨ। ਸੰਸਕ੍ਰਿਤ ਡਰਾਮੇ ਦਾ ਇਹ ਵਿਸ਼ੇਸ਼ ਲੱਛਣ ਹੈ ਕਿ ਇਸਦਾ 'ਉਤਰਾ' ਤੇ 'ਅੰਤ' ਸਦਾ ਅੰਤਮ ਅੰਕ ਵਿੱਚ ਹੀ ਹੁੰਦਾ ਹੈ।

ਨਾਟਕ ਦੇ ਤਾਣੇ ਪੇਟੇ ਵਿੱਚ ਅੰਤ੍ਰ ਨਾਟਕ ਬੁਣ ਦੇਣ ਦੀ ਵਿਧੀ ਵਿੱਚ ਸੰਸਕ੍ਰਿਤ ਨਾਟਕ

ਕਾਰ ਬੜੇ ਚਤੁਰ ਸਨ। ਭਵਭੂਤੀ ਦਾ ਉੱਤ੍ਰ ਰਾਮ ਚਰਿਤ੍ਰ, ਇਸ ਹੁਨਰ ਦੀ ਇੱਕ ਵਧੀਆ ਉਦਾਹਰਣ ਹੈ।

ਸੰਸਕ੍ਰਿਤ ਦੇ ਨਾਟਕ ਦੀਆਂ ਜੋ ਕਿਸਮਾਂ ਉਤੇ ਦੱਸੀਆਂ ਗਈਆਂ ਹਨ, ਉਸ ਹਰ ਕਿਸਮ ਲਈ ਇਹ ਵੀ ਨੀਯਤ ਹੈ, ਜੁ ਉਸ ਦੇ ਮੁੱਖ-ਪਾਤਰ ਦੇ ਕੀ ਗੁਣ ਹੋਣੇ ਚਾਹੀਦੇ ਹਨ। ਨਾਟਕ ਦਾ ਮੁੱਖ-ਪਾਤਰ ਰਾਜਾ ਜਾਂ ਰਾਜ-ਪੁੱਤਰ ਅਵੱਸ਼ ਹੋਣਾ ਚਾਹੀਏ। ਇਵੇਂ ਹੀ ਉਪ-ਨਾਟਕਾਂ, ਪ੍ਰਕਰਣ, 'ਪ੍ਰਹਸਨ' ਆਦਿ ਬਾਰੇ ਨਿੱਯਮ ਹਨ। ਨਾਟਕ ਦੇ ਸਿਧਾਂਤਕ ਗ੍ਰੰਥਾਂ ਵਿੱਚ ਨਾਟਕੀ ਨਾਇਕਾ ਦੀਆਂ ਤਿੰਨ ਸੌ ਚੌਰਾਸੀ ਕਿਸਮਾਂ ਦਿੱਤੀਆਂ ਗਈਆਂ ਹਨ। ਕੰਚਨੀਆਂ ਦਾ ਦਰਜਾ ਉਸ ਸਮੇਂ ਦੇ ਸਮਾਜ ਵਿੱਚ ਬੜਾ ਉੱਚਾ ਹੈ। ਰਾਜੇ, ਮੰਤਰੀ, ਰਾਜ ਕੁਮਾਰ ਤੇ ਬ੍ਰਾਹਮਣ ਉਨ੍ਹਾਂ ਕੋਲ ਜਾਣਾ ਤੇ ਉਨ੍ਹਾਂ ਨਾਲ ਮੇਲ ਜੋਲ ਰੱਖਣਾ ਕੋਈ ਬੁਰਾ ਨਹੀਂ ਸਮਝਦੇ। ਇਸਤ੍ਰੀ ਤੇ ਪੁਰਸ਼ ਦੇ ਸਮ-ਸੰਬੰਧ ਅੱਜ ਕਲ੍ਹ ਦੇ ਯੂਰਪੀਨ ਸਮਾਜ ਵਾਂਗੂ ਖੁਲ੍ਹੇ ਤੇ ਨਰੋਏ ਸਨ। ਦੋ ਪਾਤਰ ਸੰਸਕ੍ਰਿਤ ਰੂਪਕ ਵਿੱਚ ਆਮ ਆਉਂਦੇ ਹਨ, ਵਿਦੂਸ਼ਕ ਤੇ ਵਿਤਾ। ਵਿਦੂਸ਼ਕ ਮੁਖ-ਪਾਤਰ ਦਾ ਮਸਖ਼ਰਾ ਸਾਥੀ ਹੁੰਦਾ ਹੈ, ਜੋ ਸਮੇਂ ਸਮੇਂ ਨਾਟਕ ਦੇ ਵੇਗ ਦੀ ਤੀਖਣਤਾ ਨੂੰ ਮੱਧਮ ਕਰਨ ਲਈ, ਹਸਾਉਣ ਵਾਲੀਆਂ ਗੱਲਾਂ ਕਰਦਾ ਹੈ। ਇਸ ਦਾ ਹਾਸ ਰਸ ਬਹੁਤ ਕਰਕੇ, ਹੱਦੋਂ ਵੱਧ ਖਾਣ ਜਾਂ ਦੁਨੀਆਂ ਦੇ ਝਗੜਿਆਂ ਝਮੇਲਿਆਂ ਨੂੰ ਛੱਡਕੇ, ਘਰ, ਵਹੁਟੀ ਦੇ ਗੋਡੇ ਕੋਲ ਜਾ ਬੈਠਣ ਬਾਬਤ ਹੀ ਹੁੰਦਾ ਹੈ। ਵਿਤਾ, ਮੁੱਖ-ਪਾਤਰ ਰਾਜੇ ਦਾ, ਵਿੱਦਵਾਨ ਤੇ ਸੋਝੀਵਾਨ ਸਖਾ ਜਾਂ ਮੁਖ ਨਾਇਕਾ ਦੀ ਬੁੱਧੀਵਾਨ ਤੇ ਚਤੁਰ ਸਖੀ ਹੁੰਦੀ ਹੈ।

ਐਕਟਰ ਸਮਾਜ ਦਾ ਇੱਕ ਪ੍ਰਤਿਸ਼ਟ ਅੰਗ ਮੰਨੇ ਜਾਂਦੇ ਸਨ ਤੇ ਉਹਨਾਂ ਦਾ ਮਾਨ ਸਨਮਾਨ ਵਿੱਦਿਵਾਨਾਂ ਤੇ ਪੰਡਤਾਂ ਵਾਲਾ ਹੀ ਕੀਤਾ ਜਾਂਦਾ ਸੀ। ਕਲ੍ਹ ਕੁੰਡਲ ਨਾਮੀ ਐਕਟਰ ਦੀ ਪਰਸਿੱਧਤਾ ਤੇ ਸਨਮਾਨ ਬਾਰੇ, ਅਨੱਰਘ-ਰਾਘਵ ਨਾਮੀ ਨਾਟਕ ਵਿੱਚ ਬੜਾ ਪਰਭਾਵ-ਸ਼ਾਲੀ ਵਰਨਣ ਹੈ। ਪਰਾਚੀਨ ਯੂਨਾਨੀਆਂ ਨੂੰ ਛੱਡਕੇ, ਕਿਸੇ ਹੋਰ ਸਮਾਜ ਵਿੱਚ, ਐਕਟਰ ਇਸ ਉੱਚੇ ਸਤਿਕਾਰ ਨਾਲ ਨਹੀਂ ਸਨਮਾਨੇ ਗਏ। ਨਾਟਕ ਦੇ ਇਸਤਰੀ-ਪਾਤਰਾਂ ਨੂੰ ਰੰਗ-ਭੂਮੀ ਉੱਤੇ ਇਸਤਰੀਆਂ ਹੀ ਦਰਸਾਉਂਦੀਆਂ ਸਨ ਤੇ ਸੂਤਰ-ਧਾਰ ਬਹੁਤ ਕਰਕੇ, ਉਚ ਕੋਟੀ ਦੇ ਪੰਡਤ ਬ੍ਰਾਹਮਣ ਹੁੰਦੇ ਸਨ।

ਕੋਈ ਨਾਟਕ-ਵਿੱਦਿਆ ਦਾ ਵਿੱਦਿਆਰਥੀ ਸੰਸਕ੍ਰਿਤ ਨਾਟਕ ਦੇ ਅਧਯਨ ਕੀਤੇ ਤੋਂ ਬਿਨਾਂ, ਨਾਟਕ ਦੇ ਸਾਹਿਤ ਨੂੰ ਭਲੀ ਪ੍ਰਕਾਰ ਨਹੀਂ ਸਮਝ ਸਕਦਾ। ਸੰਸਾਰ ਭਰ ਦੇ ਸਾਹਿੱਤ ਦੇ ਉੱਚੇ ਤੋਂ ਉੱਚੇ ਨਾਟਕਾਂ ਨਾਲ ਸੰਸਕ੍ਰਿਤ ਦੇ ਨਾਟਕ ਮੁਕਾਬਲਾ ਕਰਦੇ ਹਨ। ਇਹ ਕਿਹਾ ਗਿਆ ਹੈ ਜੁ ਸੰਸਕ੍ਰਿਤ ਨਾਟਕ, ਇੱਕ ਸ਼੍ਰੇਣੀ ਦਾ ਨਾਟਕ ਹੈ ਜਨਤਾ ਦਾ ਨਹੀਂ, ਪਰ ਸਾਰੀ ਜਨਤਾ ਨੂੰ ਸੰਸਕ੍ਰਿਤੀ ਤੇ ਸੱਭਯਤਾ ਦੇ ਇਕਸਾਰ ਉੱਚੇ ਟੀਚੇ ਤੇ ਲੈ ਜਾਣ ਦਾ ਆਦਰਸ਼ ਤੇ ਸੁਪਨਾ, ਕੋਈ ਪਿਛਲੇ ਪੰਜਾਹ, ਸੌ ਸਾਲਾਂ ਦੀ ਹੀ ਉਪਜ ਹੈ। ਪਰਾਚੀਨ ਸਮਿਆਂ ਤੋਂ ਲੈ ਕੇ, ਹੁਣ ਤੱਕ, ਸੰਸਕ੍ਰਿਤੀ ਤੇ ਸੱਭਯਤਾ ਦੇ ਪ੍ਰਤੀਨਿਧ, ਹਮੇਸ਼ਾਂ ਵਿਰਲੇ ਵਿਰਲੇ ਸਮਾਜ ਦੇ ਅੰਗ ਹੀ ਰਹੇ ਹਨ, ਤੇ ਸਾਰੇ ਸਮਾਜ

ਦੀ ਸੰਸਕ੍ਰਿਤੀ ਤੇ ਸੱਭਯਤਾ ਦਾ ਅੰਦਾਜ਼ਾ ਉਹਨਾਂ ਦੀ ਸੰਸਕ੍ਰਿਤੀ ਤੇ ਸੱਭਯਤਾ ਤੋਂ ਹੀ ਲਗਾਇਆ ਜਾਂਦਾ ਰਿਹਾ ਹੈ। ਇਉਂ ਸੰਸਕ੍ਰਿਤ ਨਾਟਕ ਭਾਰਤੀ ਸੰਸਕ੍ਰਿਤੀ ਤੇ ਭਾਰਤੀ ਸੱਭਯਤਾ ਦਾ ਸੰਪੂਰਣ ਸੂਚਕ ਕਿਹਾ ਜਾ ਸਕਦਾ ਹੈ।

# ਮੁਹਿੰਜੋ-ਦਾਰੋ

ਮੁਹਿੰਦੋ-ਦਾਰੋ, ਸਿੰਧੀ ਭਾਸ਼ਾ ਦਾ ਸ਼ਬਦ ਹੈ। ਇਸ ਦੇ ਅਰਥ ਹਨ, ਮੁਰਦਿਆਂ ਦਾ ਟਿੱਲਾ। ਸੰਨ 1922 ਈਸਵੀਂ ਤੋਂ ਪਹਿਲਾਂ, ਇਹ ਥਾਂ ਸਿੰਧ ਪਰਾਂਤ ਵਿੱਚ ਲੜਕਾਨਾਂ ਨਗਰ ਦੇ ਪੱਛਮ ਵੱਲ ਕੋਈ 25 ਮੀਲ, ਇੱਕ ਬੇ-ਆਬਾਦ ਤੇ ਅਪ੍ਰਸਿੱਧ ਪੁਰਾਣਾ ਥੇਹ ਸੀ। ਇਸ ਪੁਰਾਣੇ ਥੇਹ ਦੇ ਉੱਤੇ ਇੱਕ ਪਾਸੇ ਨੂੰ ਇੱਕ ਢੱਠਾ ਹੋਇਆ, ਦੋ ਹਜ਼ਾਰ ਵਰ੍ਹੇ ਦਾ ਪੁਰਾਣਾ ਬੋਧੀ, ਸਤੂਪ ਖੜਾ ਸੀ, ਤੇ ਆਲੇ ਦੁਆਲੇ ਇਸ ਦੇ ਗੁੰਜਾਨ ਰੇਤੇ ਦਾ ਥਲ ਸੀ, ਤੇ ਛੇ ਸੱਤ ਮੀਲ ਪਰੇ ਹਟਵਾਂ, ਸਿੰਧ ਦਾ ਦਰਿਆ। ਬੱਕਰੀਆਂ ਚਾਰਨ ਵਾਲੇ ਆਜੜੀ ਇਸ ਥੇਹ ਨੂੰ ਮੁਹਿੰਜੋ-ਦਾਰੋ ਕਰਕੇ ਬੁਲਾਂਦੇ ਸਨ, ਤੇ ਹੋਰ ਕੋਈ ਯਾਦਦਾਸ਼ਤ, ਕੋਈ ਰਵਾਇਤ, ਕੋਈ ਕਿਆਸ, ਇਸ ਥੇਹ ਬਾਰੇ ਲੋਕਾਂ ਵਿੱਚ ਪ੍ਰਚਲੱਤ ਨਹੀਂ ਸੀ। ਅੱਜ ਇਹ ਸੰਸਾਰ ਭਰ ਦੇ ਪ੍ਰਾਚੀਨ ਤਵਾਰੀਖ ਦੇ ਵਿੱਦਵਾਨਾਂ, ਵਿੱਦਿਆਰਥੀਆਂ ਤੇ ਵਿਸ਼ਵ-ਵਿੱਦਿਆਲਿਆਂ ਵਿੱਚ ਇੱਕ ਜਗਤ-ਪ੍ਰਸਿੱਧ ਸ਼ਬਦ ਹੈ ਤੇ ਇਸ ਦੀ ਕਥਾ ਇੱਕ ਅਜੇਹੀ ਮਹਾਨ ਤੇ ਵਚਿੱਤਰ ਕਹਾਣੀ ਬਣ ਗਈ ਹੈ ਕਿ ਕੋਈ ਆਦਮੀ ਇਸ ਕਥਾ ਨੂੰ ਸੁਣੇ ਸਮਝੇ ਬਿਨਾਂ, ਭਾਰਤ ਵਰਸ਼ ਦੀ ਸੱਭਯਤਾ ਤੇ ਇਸ ਦੀ ਤਵਾਰੀਖ ਨੂੰ ਸਮਝ ਨਹੀਂ ਸਕਦਾ। ਮੁਹਿੰਜੋਦਾਰੋ ਦੇ ਪ੍ਰਗਟ ਹੋਣ ਦੀ ਕਥਾ ਬੜੀ ਮਨੋਰੰਕ ਤੇ ਸਿੱਖਿਆ-ਪੂਰਤ ਹੈ।

ਪੱਛਮੀ ਪੰਜਾਬ ਦੇ ਮਿੰਟਗੁਮਰੀ ਜ਼ਿਲ੍ਹੇ ਵਿੱਚ ਇੱਕ ਪੁਰਾਣਾ ਥੇਹ ਹੈ, ਜਿਸ ਨੂੰ ਹੜੱਪਾ ਆਖਦੇ ਹਨ। ਇਹ ਇਲਾਕਾ, ਅੱਜ ਤੋਂ ਅੱਧੀ ਸਦੀ ਪਹਿਲਾਂ, ਜਦੋਂ ਅਜੇ ਪੰਜਾਬ ਵਿੱਚ ਨਹਿਰਾਂ ਨਹੀਂ ਸਨ ਨਿਕਲੀਆਂ, ਇੱਕ ਬੇ-ਆਬਾਦ, ਬਣਾਂ, ਕਰੀਰਾਂ ਦਾ ਖ਼ੁਸ਼ਕ ਜੰਗਲ ਸੀ, ਤੇ ਇਸ ਵਿੱਚ ਰਹਿਣ ਵਾਲੇ, ਤੇ ਮਾਲ ਡੰਗਰ ਚਾਰ ਕੇ ਗੁਜ਼ਾਰਾ ਕਰਨ ਵਾਲੇ, ਬੇ-ਘਰ ਸਿਰਕੀ-ਵਾਸ ਲੋਕਾਂ ਨੂੰ 'ਜਾਂਗਲੀ' ਕਹਿੰਦੇ ਸਨ। ਇਸ ਹੜੱਪਾ ਥੇਹ ਉੱਤੋਂ ਕਈ ਵਾਰ ਮਾਲ ਡੰਗਰ ਚਾਰਨ ਵਾਲੇ ਆਜੜੀ, ਭੱਠੀ-ਪੱਕੀਆਂ ਮਿੱਟੀ ਦੀਆਂ ਮੋਹਰਾਂ ਲੱਭ ਲੈਂਦੇ ਸਨ, ਜਿਹਨਾਂ ਉੱਤੇ ਕਈ ਪ੍ਰਕਾਰ ਦੀਆਂ ਜਾਨਵਰਾਂ ਦੀਆਂ ਮੂਰਤਾਂ ਆਦਿ ਵਾਹੀਆ ਹੁੰਦੀਆਂ ਸਨ। ਇਹਨਾਂ ਠੀਕਰ ਮੋਹਰਾਂ ਨੂੰ ਦੇਖ ਕੇ ਵਿੱਦਵਾਨਾਂ ਦਾ ਇਹ ਵਿੱਚਾਰ ਕਈ ਸਾਲਾਂ ਤੋਂ ਸੀ, ਕਿ ਇਹ ਥੇਹ ਕਿਸੇ ਪ੍ਰਾਚੀਨ ਨਗਰ ਤੇ ਭੁੱਲ ਚੁੱਕੀ ਸੱਭਯਤਾ ਦੀ ਰਹਿੰਦ-ਖੂੰਹਦ ਹੈ, ਪਰ ਇਸ ਓਪਰੇ ਜਹੇ ਕਿਆਸ ਤੋਂ ਬਿਨਾਂ, ਹੋਰ ਕੁਝ ਹੜੱਪਾ ਬਾਰੇ ਕਿਸੇ ਨੂੰ ਪਤਾ ਨਹੀਂ ਸੀ। ਕਈ ਵਰ੍ਹਿਆਂ ਤੋਂ ਹੜੱਪਾ ਥੇਹ ਵਿੱਚੋਂ ਇੱਟਾਂ ਤੇ ਮਿੱਟੀ ਪੁੱਟ-ਪੁੱਟ ਕੇ ਲੋਕ ਨਾਲ ਦੇ ਨਗਰਾਂ ਤੇ ਗਰਾਵਾਂ ਵਿੱਚ ਲਿਜਾਂਦੇ ਰਹੇ, ਤੇ ਜਦੋਂ ਇਸ ਦੇ ਲਾਗੇ ਰੇਲ ਦੀ ਪਟੜੀ ਬਣੀ, ਤਾਂ ਇਸ ਪਟੜੀ ਦੀ ਨੀਂਹ ਵੀ ਇਸ ਥੇਹ ਤੋਂ ਮਿੱਟੀ ਇੱਟਾਂ ਪੁੱਟ ਕੇ ਹੀ ਬਣਾਈ

ਗਈ। ਹਿੰਦੁਸਤਾਨ ਦੀਆਂ ਪਰਾਚੀਨ ਇਮਾਰਤਾਂ ਤੇ ਨਿਸ਼ਾਨੀਆਂ ਦੇ ਮਹਿਕਮੇ ਦੇ ਵੱਡੇ ਅਫਸਰ, ਮੁੱਖ ਅਧਯਕਸ਼, ਸਰ ਜਾਹਨ ਮਾਰਸ਼ਲ, ਕਈ ਵਰ੍ਹਿਆਂ ਤੋਂ ਇਸ ਇੱਛਾ ਦੇ ਸਨ ਕਿ ਇਸ ਹੜੱਪਾ ਥੇਹ ਨੂੰ ਪੁੱਟ ਕੇ ਵੇਖਿਆ ਜਾਵੇ, ਜੁ ਇਸ ਵਿੱਚੋਂ ਕੀ ਨਿਕਲਦਾ ਹੈ। ਪਰ ਇਹ ਥੇਹ ਸਭ ਪਾਸਿਆਂ ਤੋਂ ਇਤਨਾਂ ਠੂੰਗਿਆਂ ਜਾ ਚੁੱਕਾ ਸੀ, ਕਿ ਸਰ ਜਹਾਨ ਮਾਰਸ਼ਲ ਨੂੰ ਇਸ ਦੀ ਖੁਦਾਈ ਉੱਤੇ ਸਰਕਾਰੀ ਧਨ ਖਰਚਣ ਦਾ ਹੌਂਸਲਾ ਨਹੀਂ ਸੀ ਪੈਂਦਾ। ਉਹ ਕਿਸੇ ਅਜੇਹੇ ਥੇਹ ਦੀ ਢੂੰਡ ਵਿੱਚ ਸਨ, ਜੋ ਇਸ ਤਰ੍ਹਾਂ ਛੇੜਿਆ ਨ ਗਿਆ ਹੋਵੇ, ਤੇ ਸੰਨ 1922 ਵਿੱਚ, ਇਸੇ ਮਹਿਕਮੇ ਦੇ ਇੱਕ ਕਰਮਚਾਰੀ, ਬੈਨਰਜੀ ਨੇ ਮੁਹਿੰਜੋਦਾਰੋ ਦਾ ਥੇਹ ਲੱਭ ਲਿਆ, ਜਦੋਂ ਕਿ ਉਹ ਇਸ ਉਤੇ ਬਣਾਏ ਹੋਏ ਬੋਧੀ ਸਤੂਪ ਦੀ ਖੁਦਾਈ ਕਰ ਰਹੇ ਸਨ। ਇਸ ਬੋਧੀ ਸਤੂਪ ਦਾ ਇੱਟਾਂ, ਮਸਾਲਾ ਵੀ ਕੋਈ ਦੋ ਹਜ਼ਾਰ ਵਰ੍ਹੇ ਪਹਿਲਾਂ, ਇਸ ਥੇਹ ਵਿੱਚੋਂ ਹੀ ਲਿਆ ਗਿਆ ਸੀ ਤੇ ਇਉਂ ਬੈਨਰਜੀ ਨੂੰ ਖਿਆਲ ਆਇਆ ਜੁ ਇਹ ਮੁਹਿੰਜੋਦਾਰੋ ਦਾ ਥੇਹ ਬੜਾ ਪਰਾਚੀਨ ਥੇਹ ਹੈ। ਸੰਨ 1921 ਈਸਵੀ ਵਿੱਚ ਥੇਹਾਂ ਦੀ ਖੁਦਾਈ ਦੇ ਮਹਿਕਮੇ ਦੇ ਇੱਕ ਕਰਮਚਾਰੀ, ਦਇਆ ਰਾਮ ਸਾਹਨੀ ਨੇ ਹੜੱਪਾ ਥੇਹ ਦੀ ਖੁਦਾਈ ਕੀਤੀ ਸੀ, ਤੇ ਇਸ ਖੁਦਾਈ ਵਿੱਚੋਂ ਜੋ ਚੀਜ਼ਾਂ ਦਇਆ ਰਾਮ ਸਾਹਨੀ ਨੂੰ ਮਿਲੀਆਂ ਉਹਨਾਂ ਤੋਂ ਸਪਸ਼ਟ ਸੀ, ਜੁ ਇਹ ਹੱੜਪਾ ਥੇਹ ਦੀ ਥਾਂ ਬੜੀ ਪਰਾਚੀਨ ਥਾਂ ਹੈ, ਤੇ ਇਸ ਉੱਤੇ ਪਰਾਚੀਨ ਸਮਿਆਂ ਤੇ ਭੁੱਲ ਬੀਤ ਚੁੱਕੀਆ ਸਹੰਸੂਬਦੀਆਂ ਵਿੱਚ ਕਿਸੇ ਗੁਆਚੀ ਹੋਈ ਸੱਭਯਤਾ ਦੀ ਰਾਜਧਾਨੀ ਹੋਣ ਦਾ ਅਨੁਮਾਨ ਹੋਇਆ। ਇਸ ਖੁਦਾਈ ਦੇ ਸਿੱਟਿਆਂ ਤੋਂ ਉਤਸ਼ਾਹਤ ਹੋ ਕੇ, ਪਹਿਲਾਂ ਸੰਨ 1923-24 ਦੀਆਂ ਸਰਦੀਆਂ ਵਿੱਚ ਤੇ ਫੇਰ ਸੰਨ 1925-26 ਦੀਆਂ ਸਰਦੀਆਂ ਵਿੱਚ ਮੁਹਿੰਜੋਦਾਰੋ ਥੇਹ ਦੀ ਵੱਡੀ ਖੁਦਾਈ ਕੀਤੀ ਗਈ ਤੇ ਬੜੀਆਂ ਮਨੋਰੰਜਕ ਚੀਜ਼ਾਂ ਤੇ ਕਈ ਇਮਾਰਤਾਂ ਦੀਆਂ ਨੀਹਾਂ ਨਿੱਕਲ ਆਈਆਂ। ਇਉਂ 1931 ਸੰਨ ਈਸਵੀਂ ਤੱਕ ਖੁਦਾਈ ਹੁੰਦੀ ਰਹੀ, ਪਰ ਉਸ ਸਾਲ ਹਿੰਦੁਸਤਾਨ ਵਿੱਚ ਆਰਥਕ ਸੰਕਟ ਦੇ ਕਾਰਨ ਇਹ ਖੁਦਾਈ ਬੰਦ ਹੋ ਗਈ। ਪਰ ਹੜੱਪਾ ਥੇਹ ਉੱਤੇ ਤੇ ਸਿੰਧ ਵਿੱਚ ਹੈਦਰਾਬਾਦ ਤੇ ਜੈਕਬਾਬਾਦ ਦੇ ਦੁਆਲੇ ਥੇਹਾਂ ਉਤੇ, ਥੋੜ੍ਹੀ ਥੋੜ੍ਹੀ ਖੁਦਾਈ ਹੁੰਦੀ ਰਹੀ ਤੇ ਇੱਕ 'ਅਮਰੀ' ਨਾਮੀ ਥੇਹ ਵਿੱਚੋਂ ਅਜੇਹੇ ਠੀਕਰ ਲਭੇ, ਜਿਨ੍ਹਾਂ ਉਤੇ ਪਾਏ ਹੋਏ ਬੇਲ ਬੂਟੇ, ਹੜੱਪਾ ਤੇ ਮਹਿੰਜੋਦਾਰੋ ਤੋਂ ਲੱਭੇ ਠੀਕਰਿਆਂ ਉਤਲੇ ਬੇਲ ਬੂਟਿਆ ਨਾਲੋਂ ਬਿਲਕੁਲ ਵੱਖਰੇ ਸਨ। ਇਉਂ ਇਹ ਮੰਨਿਆ ਗਿਆ ਜੁ ਇਸ 'ਅਮਰੀ' ਥੇਹ ਉਤੇ ਵੱਸਣ ਵਾਲਿਆਂ ਦੀ ਸੰਸਕ੍ਰਿਤੀ, ਹੱੜਪਾ ਤੇ ਮਹਿੰਜੋਦਾਰੋ ਦੇ ਵਸਨੀਕਾਂ ਨਾਲੋਂ ਵੱਖਰੀ ਸੀ। ਇਸ ਸੰਸਕ੍ਰਿਤੀ ਨੂੰ 'ਅਮਰੀ' ਸੰਸਕ੍ਰਿਤੀ ਦਾ ਨਾਮ ਦਿੱਤਾ ਗਿਆ ਹੈ। ਪਰਾਚੀਨ ਅਲੋਪ ਹੋ ਚੁੱਕੀਆ ਅਪ੍ਰਸਿੱਧ ਸੰਸਕ੍ਰਿਤੀਆਂ ਦੇ ਵਿਦਵਾਨਾਂ ਦਾ ਇਹ ਪਰਮਾਣੀਕ ਰਿਵਾਜ਼ ਹੈ ਜੁ ਅਜੇਹੀ ਸੰਸਕ੍ਰਿਤੀ ਦਾ ਨਾਮ, ਜਿਸ ਅਸਥਾਨ ਤੋਂ ਉਸ ਸੰਸਕ੍ਰਿਤੀ ਬਾਰੇ ਪਹਿਲੇ ਪਹਿਲ ਕੋਈ ਗਵਾਹੀ ਮਿਲੇ, ਉਸ ਅਸਥਾਨ ਦੇ ਨਾਮ ਉਤੇ ਰੱਖਿਆ ਜਾਂਦਾ ਹੈ।

ਸੰਨ 1935 ਵਿੱਚ ਕੁਝ ਅਮਰੀਕਨ ਵਿੱਦਵਾਨ ਇਸ ਖੁਦਾਈ ਦੇ ਕੰਮ ਨੂੰ ਜਾਰੀ ਰੱਖਣ ਲਈ ਹਿੰਦੁਸਤਾਨ ਵਿੱਚ ਆਏ ਤੇ ਉਹਨਾਂ ਨੇ ਮਹਿੰਜੋਦਾਰੋ ਦੇ ਪੱਛਮ ਵੱਲ ਕੋਈ ਅੱਸੀ ਮੀਲ ਹੇਠਾਂ ਇੱਕ

ਥੇਹ ਪੁੱਟਿਆ, ਜਿਸ ਦਾ ਨਾਮ ਕਿ ਚੰਨੂਦਾਰੋ ਹੈ ਅਤੇ ਜੋ ਸਿੰਧ ਦਰਿਆ ਤੋਂ ਕੋਈ ਦਸ ਮੀਲ ਦੁਰਾਡੇ ਹੈ। ਇਸ ਪੁਟਾਈ ਵਿੱਚੋਂ ਵੀ ਜੋ ਚੀਜ਼ਾਂ ਮਿਲੀਆਂ ਉਹ ਉਸੇ ਕਿਸਮ ਦੀਆਂ ਸਨ, ਜੋ ਹੜੱਪਾ ਤੇ ਮਹਿੰਜੋ-ਦਾਰੋ ਵਿੱਚੋਂ ਮਿਲੀਆਂ ਸਨ, ਜਿਸ ਤੋਂ ਸਪਸ਼ਟ ਹੋਇਆ ਜੋ ਚਨੂਦਾਰੋ ਵੀ ਉਸੇ ਸੱਭਯਤਾ ਦੇ ਘੇਰੇ ਅੰਦਰ ਸੀ, ਜਿਸਨੂੰ ਹੁਣ ਹੜੱਪਾ ਸੱਭਯਤਾ ਕਹਿੰਦੇ ਹਨ। ਭਾਵੇਂ ਇਸ ਸੱਭਯਤਾ ਬਾਰੇ ਬਹੁਤ ਸਾਰਾ ਤੇ ਸਪਸ਼ਟ ਮਸਾਲਾ ਮਹਿੰਜੋ-ਦਾਰੋ ਤੋਂ ਹੀ ਲੱਭਾ ਹੈ, ਪਰ ਇਸ ਸੱਭਯਤਾ ਦਾ ਨਾਮ ਵਿਦਵਾਨ ਹੜਪਾ-ਸਭਯਤਾ ਹੀ ਲੈਣਗੇ, ਕਿਉਂ ਕਿ ਇਯ ਸੰਭਯਤਾ ਦੀ ਹੋਂਦ ਬਾਰੇ ਪਹਿਲਾਂ ਕਿਆਸ ਹੜੱਪਾ ਦੇ ਥੇਹ ਉਤੇ ਲੱਭੀਆ ਠੀਕਰ ਮੋਹਰਾਂ ਤੇ ਹੋਰ ਵਸਤੂਆਂ ਦੇ ਅਧਾਰ ਤੇ ਹੀ ਕੀਤਾ ਗਿਆ ਸੀ।

ਚਨੂਦਾਰੋ ਦੀ ਖੁਦਾਈ ਵਿਚ ਇੱਕ ਪੱਕੀ ਇੱਟ ਲੱਭੀ ਹੈ। ਜਿਸ ਉੱਤੇ ਪਹਿਲਾਂ, ਅਗਲੇ ਪਾਸੇ, ਬਿੱਲੀ ਦੇ ਪੈਰਾਂ ਦੇ ਦੋ ਨਿਸ਼ਾਨ ਹਨ ਅਤੇ ਫੇਰ ਇੱਕ ਨਿਸ਼ਾਨ ਕੁੱਤੇ ਦੇ ਪੈਰ ਦਾ ਹੈ। ਸਪਸ਼ਟ ਅਨੁਮਾਨ ਇਹੋ ਹੈ ਕਿ ਇਹ ਇੱਟ ਜਦੋਂ ਕਿ ਅਜੇ ਕੱਚੀ ਤੇ ਗਿੱਲੀ ਹੀ, ਆਵੇ ਵਿੱਚ ਪਕਾਉਣ ਲਈ, ਹੋਰ ਅਜੇਹੀਆਂ ਇੱਟਾਂ ਨਾਲ, ਸੁੱਕਣ ਲਈ ਰੱਖੀ ਹੋਈ ਸੀ, ਇੱਕ ਬਿੱਲੀ, ਜਿਸ ਨੂੰ ਕਿ ਪਕੜਨ ਲਈ ਇੱਕ ਕੁੱਤਾ ਮਗਰ ਭੱਜਾ ਆ ਰਿਹਾ ਸੀ, ਇਸ ਇੱਟ ਉਤੋਂ ਲੰਘੇ ਅਤੇ ਇਉਂ ਆਪਣੇ ਪੈਰਾਂ ਦੇ ਨਿਸ਼ਾਨ ਕਈ ਹਜ਼ਾਰ ਵਰ੍ਹਾ ਸਥਿਰ ਰਹਿਣ ਲਈ ਛੱਡ ਗਏ ਜਿਸ ਤੋਂ ਹੁਣ ਛੇ ਸੱਤ ਹਜ਼ਾਰ ਵਰ੍ਹੇ ਪਿਛੋਂ ਦੇ ਵਿਦਵਾਨ ਇਸ ਸਿੱਟੇ ਤੇ ਪੁੱਜੇ ਹਨ, ਕਿ ਮਹਿੰਜੋਦਾਰੋ ਸੱਭਯਤਾ ਦੇ ਵਸਨੀਕਾਂ ਕੋਲ ਪਾਲਤੂ ਕੁੱਤੇ ਬਿੱਲੀਆਂ ਵੀ ਸਨ। ਨਹੀਂ ਤਾਂ ਇਸ ਕਾਲ ਦੀਆਂ ਠੀਕਰ ਮੋਹਰਾਂ ਉੱਤੇ ਵਾਹੀਆਂ ਹੋਈਆਂ ਮੂਰਤਾਂ, ਅਤੇ ਹੋਰ ਜੋ ਸਮੱਗ੍ਰੀ ਹੱਡੀਆਂ ਆਦਿ ਇਹਨਾਂ ਖੁਦਾਈਆਂ ਤੋਂ ਮਿਲੇ ਹਨ, ਉਹਨਾਂ ਵਿੱਚ ਕੋਈ ਸ਼ਹਾਦਤ ਐਸੀ ਨਹੀਂ ਮਿਲੀ, ਜਿਸ ਤੋਂ ਮੁਹਿੰਜੋ-ਦਾਰੋ ਸੱਭਯਤਾ ਦੇ ਨਾਗ੍ਰਿਕਾਂ ਦੇ ਕੁੱਤੇ ਬਿਲੀਆਂ ਨੂੰ ਪਾਲਤੂ ਰੱਖਣ ਬਾਬਤ ਕਿਆਸ ਕੀਤਾ ਜਾ ਸਕਦਾ।

ਇਸੇ ਤਰ੍ਹਾਂ ਪਿਛਲੇ ਸਾਲਾਂ ਵਿੱਚ 'ਜੰਘਰ' ਤੇ 'ਝੱਕਰ' ਨਾਮੀ, ਬਲੋਚਿਸਤਾਨ ਦੇ ਥੇਹਾਂ ਨੂੰ ਪੁੱਟਿਆ ਗਿਆ ਹੈ, ਤੇ ਉਥੋਂ ਜੋ ਠੀਕਰੀਆਂ ਤੇ ਹੋਰ ਵਸਤਾਂ ਮਿਲੀਆਂ ਹਨ, ਉਹਨਾਂ ਨੂੰ ਦੇਖਕੇ ਇਹ ਕਿਆਸ ਕੀਤਾ ਗਿਆ ਹੈ ਜੁ ਹੱੜਭਾ-ਸੱਭਯਤਾ ਦੇ ਘੇਰੇ ਵਿੱਚ ਅਮਰੀ ਵਾਂਗਰ ਹੀ ਜੰਘਰ ਤੇ ਝੱਕਰ ਵਾਲੇ ਥਾਵਾਂ ਉਤੇ, ਆਪਣੀਆਂ ਸੰਸਕ੍ਰਿਤੀਆਂ ਸਨ, ਜਿਨ੍ਹਾਂ ਨੂੰ ਕਿ ਹੁਣ ਜੰਘਰ ਤੇ ਝੱਕਰ ਸੰਸਕ੍ਰਿਤੀਆਂ ਕਿਹਾ ਗਿਆ ਹੈ। ਇਕ ਸੰਸਕ੍ਰਿਤੀ ਦੇ ਦੂਜੀ ਸੰਸਕ੍ਰਿਤੀ ਨਾਲੋਂ ਭਿੰਨ ਹੋਣ ਦਾ ਕਿਆਸ ਉਥੋਂ ਲੱਭੀਆਂ ਚੀਜ਼ਾਂ ਤੇ ਉਹਨਾਂ ਚੀਜ਼ਾਂ ਨੂੰ ਬਣਾਉਣ ਸਵਾਰਣ ਦੇ ਢੰਗ ਦੀ ਭਿੰਨਤਾਂ ਤੋਂ ਹੀ ਲਗਾਇਆ ਜਾਂਦਾ ਹੈ। ਹਜ਼ਾਰਾਂ ਵਰ੍ਹੇ ਮਿੱਟੀ ਵਿੱਚ ਦੱਬੇ ਰਹਿਣ ਦੇ ਕਾਰਨ, ਸਭ ਪ੍ਰਕਾਰ ਦੀਆਂ ਚੀਜ਼ਾਂ ਗੱਲ ਸੜ ਕੇ ਮਿੱਟੀ ਹੀ ਹੋ ਜਾਂਦੀਆਂ ਹਨ। ਬਹੁਤ ਕਰਕੇ ਪੱਕੇ ਮਿੱਟੀ ਦੇ ਭਾਂਡਿਆਂ ਦੇ ਠੀਕਰ ਤੇ ਪੱਥਰ ਜਾਂ ਧਾਤ ਦੀਆਂ ਬਣੀਆਂ ਹੋਈਆਂ ਚੀਜ਼ਾਂ ਹੀ ਮਿਲਦੀਆਂ ਹਨ। ਠੀਕਰਾਂ ਉਤੇ ਵਾਹੇ ਹੋਏ ਬੇਲ ਬੂਟੇ ਜਾਂ ਸ਼ਕਲਾਂ ਆਦਿ ਤੋਂ ਹੀ ਇਹ ਕਿਆਸ ਕੀਤਾ ਜਾਂਦਾ ਹੈ ਜੁ ਕਿਸੇ ਇੱਕ ਥਾਂ ਉਤੇ ਰਹਿਣ ਵਾਲੇ ਲੋਕਾਂ ਦੀ ਆਵਾਜਾਈ ਜਾਂ ਹੋਰ ਸੰਬੰਧ ਕਿਸੇ ਦੂਜੇ ਥਾਂ ਉਤੇ ਰਹਿਣ

ਵਾਲੇ ਲੋਕਾਂ ਨਾਲ ਸਨ ਜਾਂ ਨਹੀਂ ਤੇ ਇਉਂ ਕਹਿ ਲੈਂਦੇ ਹਨ ਜੁ ਇਸ ਥਾਂ ਦੀ ਸੰਸਕ੍ਰਿਤੀ ਫਲਾਣੇ ਥਾਂ ਨਾਲੋਂ ਭਿੰਨ ਹੈ, ਤੇ ਫੇਰ ਕਹਿੰਦੇ ਹਨ, ਇਹ ਚੀਜ਼ ਅਮਰੀ ਸੰਸਕ੍ਰਿਤੀ ਦੀ ਹੈ, ਤੇ ਇਹ ਝੱਕਰ ਸੰਸਕਿਤੀ ਦੀ, ਆਦਿ।

ਸੰਨ 1927 ਵਿੱਚ ਇੱਕ ਹੋਰ ਬੜਾ ਪ੍ਰਸਿੱਧ ਖੋਜੀ, ਸਰ ਆਰਲ ਸਟੀਨ (Sir Aurel Stein), ਜਿਸ ਨੇ ਕਿ ਸੰਸਾਰ ਭਰ ਵਿੱਚ ਥੇਹਾਂ ਦੀ ਖੁਦਾਈ ਬਾਰੇ ਬੜਾ ਕੰਮ ਕਰਕੇ ਪ੍ਰਸਿੱਧਤਾ ਪਾਈ ਹੈ, ਬਲੋਚਿਸਤਾਨ ਦੇ ਪ੍ਰਾਂਤ ਦੀ ਦੇਖਭਾਲ ਕਰਨ ਇਸ ਖਿਆਲ ਨਾਲ ਗਿਆ ਜੁ ਸੰਭਵ ਹੈ ਕਿ ਉਥੋਂ ਕੋਈ ਸ਼ਹਾਦਤ ਹੜੱਪਾ ਸੱਭਯਤਾ ਦੇ ਉਥੇ ਵਜੂਦ ਬਾਰੇ ਮਿਲ ਜਾਏ। ਇਸ ਭਾਵ ਨੂੰ ਮੁੱਖ ਰੱਖ ਕੇ ਉਸ ਨੇ ਪਹਿਲਾਂ ਕੁਛ ਪੁਰਾਣੇ ਥੇਹ ਨਿੱਯਤ ਕੀਤੇ, ਤੇ ਉਹਨਾਂ ਦੀ ਖੁਦਾਈ ਕੀਤੀ। ਖਾਸ ਕਰਕੇ ਤਿੰਨ ਥੇਹਾਂ, ਤੇ ਕੁਝ ਹੋਰ ਥਾਵਾਂ ਉਤੋਂ ਵੀ ਬਹੁਤ ਸਾਰਾ ਮਸਾਲਾ ਮਿਲ ਪਿਆ, ਜਿਸ ਤੋਂ ਸਪਸ਼ਟ ਹੋ ਗਿਆ ਜੁ ਬਲੋਚਿਸਤਾਨ ਦਾ ਇਹ ਭਾਗ ਵੀ ਹੜੱਪਾ-ਸੱਭਯਤਾ ਦੇ ਦਾਇਰੇ ਅੰਦਰ ਹੀ ਸੀ। ਇਹ ਤਿੰਨ ਥੇਹ ਇਸ ਸੰਬੰਧ ਵਿੱਚ ਵਿਸ਼ੇਸ਼ ਕਰਕੇ ਪ੍ਰਸਿੱਧ ਹਨ ਤੇ ਇਹਨਾਂ ਦੇ ਨਾਮ ਹਨ, ਪੇਰੀਆਨੋ ਘੁੰਡਾਈ, ਸੁਕਤਾਗੇਨ ਦੋਰ, ਤੇ ਕੁਲੀ।

ਸੰਨ 1945 ਈਸਵੀਂ ਵਿੱਚ, ਪੰਜਾਬ ਦੇ ਅਨੰਦਪੁਰ ਸਾਹਿਬ ਦੇ ਇਲਾਕੇ ਵਿੱਚ ਵੀ ਏਸ ਭਾਵ ਨੂੰ ਮੁੱਖ ਰੱਖ ਕੇ ਦੇਖਭਾਲ ਕੀਤੀ ਗਈ ਸੀ ਜੁ ਸੰਭਵ ਹੈ, ਇੱਥੇ ਕੋਈ ਸ਼ਹਾਦਤ ਮਿਲ ਪਵੇ, ਜਿਸ ਤੋਂ ਹੱੜਪਾ ਸਭਯਤਾ ਦਾ ਫੈਲਾਓ, ਏਥੋ ਤੱਕ ਵੀ ਸਿੱਧ ਹੋ ਜਾਵੇ। ਰੋਪੜ ਦੇ ਲਾਗਿਓਂ, ਇੱਕ ਥਾਂ ਪੁੱਟਣ ਉਤੇ ਅਜੇਹੀ ਸ਼ਹਾਦਤ ਅਟੁੱਕ ਮਿਲ ਗਈ ਹੈ।

ਇਉਂ ਹੁਣ ਇਹ ਸਪਸ਼ਟ ਹੁੰਦਾ ਜਾਂਦਾ ਹੈ ਜੁ ਹੜੱਪਾ ਸੱਭਯਤਾ ਸੈਂਕੜੇ ਵਰਗ ਮੀਲਾਂ ਦੇ ਘੇਰੇ ਵਿੱਚ ਫੈਲੀ ਹੋਈ ਸੀ ਤੇ ਕਈ ਵਿੱਦਿਵਾਨ ਇਹ ਕਿਆਸਦੇ ਹਨ ਜੁ ਇਹ ਸੱਭਯਤਾ, ਸਿੰਧ ਦਰਿਆ ਦੀ ਵਾਦੀ ਤੋਂ ਪਰੇ, ਗੰਗਾ, ਜਮਨਾ ਦੁਆਬ ਵਿੱਚ ਵੀ ਪਸਰੀ ਹੋਈ ਸੀ, ਭਾਵੇਂ ਇਸ ਖਿਆਲ ਦੀ ਪੁਸ਼ਟੀ ਵਿੱਚ ਅਜੇ ਕੋਈ ਠੋਸ ਸ਼ਹਾਦਤ ਨਹੀਂ ਮਿਲ ਸਕੀ। ਸੰਨ 1951 ਦੇ ਅਰੰਭ ਵਿੱਚ, ਰਾਜਪੂਤਾਨੇ ਦੇ ਥਲ ਵਿੱਚ ਕੁੱਝ ਥਾਵਾਂ ਨੂੰ ਪੁੱਟਣ ਤੋਂ ਜੋ ਸ਼ਹਾਦਤ ਮਿਲੀ ਹੈ, ਉਸਨੂੰ ਦੇਖ ਕੇ ਵਿੱਦਿਵਾਨਾਂ ਦਾ ਖਿਆਲ ਹੈ ਜੁ ਰਾਜਪੂਤਾਨਾ ਵੀ ਇਸੇ ਹੜੱਪਾ ਸੱਭਯਤਾ ਦਾ ਇੱਕ ਅੰਗ ਸੀ। ਹੜੱਪਾ ਥੇਹ ਮਹਿੰਜੋਦਾਰੋ ਥੇਹ ਤੋਂ ਕੋਈ ਚਾਰ ਸੌ ਮੀਲ ਉਤ੍ਰ ਪੂਰਬ ਵੱਲ ਨੂੰ ਹੈ, ਤੇ ਦੱਖਣੀ ਬਲੋਚਿਸਤਾਨ ਦੇ ਕੁੱਝ ਥੇਹ ਜਿਨ੍ਹਾਂ ਵਿੱਚੋਂ ਕਿ ਹੜੱਪਾ ਸ਼੍ਰੇਣੀ ਦੇ ਠੀਕਰ ਲੱਭੇ ਹਨ ਉਹ ਮਹਿੰਜੋਦਾਰੋ ਤੋਂ ਕੋਈ ਡੇਢ ਦੋ ਸੌ ਮੀਲ ਵੱਲ ਨੂੰ ਹਨ। ਇਉਂ ਹੀ ਅਨੰਦਪੁਰ ਸਾਹਿਬ ਹੜੱਪੇ ਤੋਂ ਪੂਰਬ ਦੱਖਣ ਵੱਲ ਤੇ ਰਾਜ ਪੂਤਾਨੇ ਦਾ ਧਿਆਨ ਰੱਖਿਆ ਵਿੱਦਤ ਹੁੰਦਾ ਹੈ, ਜੁ ਹੱੜਪਾ ਸੱਭਯਤਾ ਕੋਈ ਸਥਾਨਕ ਜਾਂ ਨਾਗਿਰਕ ਸੱਭਯਤਾ ਹੀ ਨਹੀਂ ਸੀ, ਸਗੋਂ ਇਹ ਇੱਕ ਬੜੇ ਵੱਡੇ ਦਾਇਰੇ ਵਿੱਚ ਫੈਲੀ ਹੋਈ, ਕਈ ਨਾਗਿਰਕ ਤੇ ਗ੍ਰਾਮੀਨ ਸੰਸਕ੍ਰਿਤੀਆਂ ਦਾ ਸਮੁਦਾਇ, ਸੈਂਕੜੇ ਨਹੀਂ, ਸਗੋਂ ਹਜ਼ਾਰਾਂ ਵਰ੍ਹੇ ਤਕ ਜੀਵਤ ਰਹਿਣ ਵਾਲੀ, ਸੱਭਯਤਾ ਸੀ। ਇਉਂ ਇਹ ਸੱਭਯਤਾ, ਆਪਣੀ ਗੋਰਵਤਾ ਤੇ ਆਪਣੀ ਵਿਸ਼ਾਲਤਾ ਵਿੱਚ, ਪ੍ਰਸਿੱਧ ਪ੍ਰਾਚੀਨ ਸੱਭਯਤਾ ਜਿਵੇਂ ਕਿ ਮਿਸਰ ਦੇ ਸੁਮੇਰ ਦੀਆਂ ਸੱਭਯਤਾਵਾਂ ਸਨ

ਦਾ ਟਾਕਰਾ ਖਾਂਦੀ ਹੈ ਤੇ ਸੀ।

ਹੱੜਪਾ ਮਹਿੰਜੋਦਾਰੋ ਨਾਲੋਂ ਕਿਤੇ ਵਡੇਰਾ ਸ਼ਹਿਰ ਸੀ, ਪਰ ਹੁਣ ਵੀ ਮਹਿੰਜੋਦਾਰੋ ਦੇ ਜਿਸ ਥਾਂ ਦੀ ਕਿ ਖੁਦਾਈ ਹੋ ਚੁੱਕੀ ਹੈ, ਉਹ ਇੱਕ ਵਰਗ ਮੀਲ ਵਿੱਚ ਹੈ, ਤੇ ਅਜੇ ਵੀ ਸਾਰਾ ਸ਼ਹਿਰ ਪੁੱਟਿਆ ਨਹੀਂ ਜਾ ਸਕਿਆ ਤੇ ਇਸ ਸ਼ਹਿਰ ਦਾ ਆਲਾ ਦੁਆਲਾ ਸਿੰਧ ਦਰਿਆ ਦੀ ਭੱਲ੍ਹ ਹੇਠ ਦੱਬਿਆ ਪਿਆ ਹੈ। ਜਿਵੇਂ ਕਿ ਉੱਤੇ ਕਿਹਾ ਜਾ ਚੁੱਕਾ ਹੈ, ਹੱੜਪਾ ਸੱਭਯਤਾ ਬਾਰੇ ਜੋ ਸ਼ਹਾਦਤ ਸਾਨੂੰ ਮਿਲੀ ਉਹ ਬਹੁਤ ਕਰਕੇ ਮਹਿੰਜੋਦਾਰੋ ਤੋਂ ਹੀ ਮਿੱਲੀ ਹੈ, ਪਰ ਦੋਹਾਂ ਸ਼ਹਿਰਾਂ ਦੀ ਇੱਕੋ ਸੱਭਯਤਾ ਇੱਕੋ ਸੰਸਕਿਤੀ ਇੱਕੋ ਸਮੇਂ ਵਿੱਚ ਇੱਕ ਦੂਜੇ ਨਾਲ ਸੰਬੰਧਤ, ਪ੍ਰਫੁਲਤ ਹੋਣ ਬਾਰੇ, ਕੋਈ ਸ਼ੰਕਾ ਨਹੀਂ ਹੈ। ਦੋਹਾਂ ਥਾਵਾਂ ਤੋਂ ਪੁੱਟ ਕੇ ਕੱਢੇ ਗਏ ਮਿੱਟੀ ਦੇ ਭਾਂਡੇ ਤੇ ਠੀਕਰ ਇੱਕੋ ਸ਼ਕਲ ਦੇ ਹਨ, ਤੇ ਉਹਨਾਂ ਉਤੇ ਉਲੀਕੀਆਂ ਹੋਈਆਂ ਸ਼ਕਲਾਂ ਤੇ ਮੂਰਤਾਂ ਇਕੋ ਢੰਗ ਦੀਆਂ ਹਨ। ਠੀਕਰ ਮੋਹਰਾਂ ਤੇ ਉਨ੍ਹਾਂ ਉਪਰ ਉੱਕਰੇ ਹੋਏ ਚਿੰਨ੍ਹ ਦੋਵਾਂ ਥਾਵਾਂ ਤੋਂ ਇਕੋ ਜਿਹੇ ਲਭੇ ਹਨ ਅਤੇ ਇਨ੍ਹਾਂ ਮੋਹਰਾਂ ਉਤਲੀਆਂ ਲਿਖਤਾਂ ਤੇ ਦੋਹਾਂ ਥਾਵਾਂ ਤੇ ਲੱਭੀਆਂ ਹੋਰ ਲਿਖਤਾਂ ਇੱਕੋ ਜਿਹੀਆਂ ਹਨ।

ਜਿਸ ਸਮੇਂ ਵਿੱਚ ਕਿ ਮਹਿੰਜੋਦਾਰੋ ਦੀ ਪਹਿਲੇ ਪਹਿਲ ਨੀਂਹ ਰੱਖੀ ਗਈ ਹੋਵੇਗੀ, ਉਸ ਸਮੇਂ ਨਾਲੋਂ ਹਜ਼ਾਰਾਂ ਵਰ੍ਹੇ ਪਾ ਕੇ ਹੁਣ ਦਰਿਆ ਸਿੰਧ ਕੋਈ ਵੀਹ ਫੁੱਟ ਉੱਚਾ ਹੋ ਗਿਆ ਹੈ। ਜਾਂ ਇਉਂ ਸਮਝ ਲਉ, ਕਿ ਉਹ ਨੀਹਾਂ ਤੇ ਉਸ ਸਮੇਂ ਦੀ ਧਰਤੀ ਕੋਈ ਵੀਹ ਫੁੱਟ ਹੇਠਾਂ ਚਲੀ ਗਈ ਹੈ। ਮਹਿੰਜੋਦਾਰੋ ਸ਼ਹਿਰ ਕਈ ਹਜ਼ਾਰ ਵਰ੍ਹੇ ਵਸਦਾ ਤੇ ਬਣਦਾ ਰਿਹਾ, ਤੇ ਘਰਾਂ ਮਕਾਨਾਂ ਦੀਆਂ ਨੀਂਹਾਂ ਕਈ ਵਾਰ ਪੁਰਾਣੀਆਂ ਨੀਹਾਂ ਉੱਤੇ ਹੀ ਉਸਰਦੀਆਂ ਰਹੀਆਂ ਤੇ ਹੁਣ ਹਾਲਤ ਇਉਂ ਹੇ ਜੁ ਮਹਿੰਜੋਦਾਰੋ ਦੀਆਂ ਪਹਿਲੀਆਂ ਨੀਹਾਂ ਧਰਤੀ ਹੇਠਾਂ ਜੋ ਪਾਣੀ ਦੀ ਤਹਿ ਹੈ, ਉਸਦੇ ਵੀ ਹੇਠਾਂ ਲੁਕੀਆਂ ਪਈਆਂ ਹਨ ਤੇ ਹੁਣ ਉਹਨਾਂ ਤਹਿਆਂ ਤੱਕ ਪਹੁੰਚਣਾ ਲੱਗ ਭਗ ਅਸੰਭਵ ਹੀ ਹੋ ਗਿਆ ਹੈ, ਜਦੋਂ ਤੱਕ ਕਿ ਬਹੁਮੁਲੀਆਂ ਤੇ ਦੁਰਲੱਭ ਪਾਣੀ ਕੱਢਣ ਵਾਲੀਆਂ ਮਸ਼ੀਨਾਂ ਨਹੀਂ ਵਰਤੀਆਂ ਜਾਂਦੀਆਂ। ਇਸ ਕਾਰਨ, ਹੁਣ ਤਕ ਮਹਿੰਜੋਦਾਰੋ॥ 1॥, ਮਹਿੰਜੋਦਾਰੋ॥ 2॥, ਮਹਿੰਜੋਦਾਰੋ॥ 3॥, ਬੱਸ ਇਹ ਤਿੰਨ ਉਪਰਰੋਥਲੀ ਨੀਹਾਂ ਤੱਕ ਹੀ ਖੁਦਾਈ ਹੋ ਸਕੀ ਹੈ, ਤੇ ਅਜੇ ਕੁਆਰੀ ਧਰਤੀ ਉਤੇ, ਜਿਸ ਉਤੇ ਪਹਿਲਾਂ ਨੀਹਾਂ ਰੱਖੀਆਂ ਗਈਆਂ ਹੋਣਗੀਆਂ, ਅਸੀਂ ਪਹੁੰਚ ਨਹੀਂ ਸਕੇ, ਕਿਉਂ ਜੁ ਉਹ ਧਰਤੀ ਹੇਠਾਂ ਵੱਗ ਰਹੇ ਪਾਣੀ ਦੀ ਤਹਿ ਤੋਂ ਦੂਰ ਹੇਠਾਂ ਜਾ ਕੇ ਕਿਤੇ ਹੈ। ਜੋ ਮਨੁੱਖੀ ਵਰਤੋਂ ਦੀਆਂ ਚੀਜ਼ਾਂ ਇਹਨਾਂ ਤਿੰਨਾਂ ਹੀ ਉਪਰੋਥਲੀ ਨੀਹਾਂ ਦੀ ਖੁਦਾਈ ਵਿੱਚੋਂ ਮਿਲੀਆਂ ਹਨ, ਉਹ ਮਹਿੰਜੋਦਾਰੋ॥ 1॥, ਨੀਂਹ ਦੀਆਂ ਤੇ ਮਹਿੰਜੋਦਾਰੋ॥ 2॥, ਤੇ ਮਹਿੰਜੋਦਾਰੋ॥ 3॥, ਨੀਂਹ ਦੀਆਂ, ਇੱਕੋ ਜਿਹੀਆਂ ਤੇ ਇੱਕੋ ਢੰਗ ਦੀਆਂ ਹਨ, ਭਾਵੇਂ ਪਹਿਲੀ ਨੀਂਹ ਉੱਤੇ ਵੱਸਣ ਵਾਲੇ ਲੋਕਾਂ ਤੇ ਤੀਜੀ ਨੀਂਹ ਉਤੇ ਵੱਸਣ ਵਾਲੇ ਲੋਕਾਂ ਵਿੱਚ ਲੱਗਭਗ 1500 ਸਾਲ ਦਾ ਵਕਫਾ ਹੋਣਾ ਹੈ। ਇਉਂ ਸਪਸ਼ਟ ਹੈ, ਕਿ ਜਿਨ੍ਹਾਂ ਲੋਕਾਂ ਨੇ ਪਹਿਲਾਂ ਮਹਿੰਜੋਦਾਰੋ ਵਸਾਇਆ ਸੀ, ਉਹ ਲੋਕ ਕੋਈ ਅਸੱਭਯ ਜਾਂ ਜੰਗਲੀ ਨਹੀਂ ਸਨ, ਸਗੋਂ ਇੱਕ ਚੰਗੀ ਵਿਕਾਸ ਹੋਈ ਹੋਈ ਸੰਭਯਤਾ ਦੇ ਮਾਲਕ ਸਨ।

ਹੜੱਪਾ ਸੱਭਯਤਾ ਦਾ ਸਮਾਂ ਕਾਲ ਕੀ ਹੈ? ਇਹ ਗੱਲ ਤਾਂ ਮੁੱਢ ਤੋਂ ਹੀ ਸਪਸ਼ਟ ਸੀ, ਜੁ

ਇਹ ਆਰਯ ਲੋਕਾਂ ਦੇ ਭਾਰਤ ਵਰਸ਼ ਵਿੱਚ ਆਉਣ ਤੋਂ ਪਹਿਲੋਂ ਦੀ ਕੋਈ ਸੱਭਯਤਾ ਹੈ। ਰਿਗ ਵੇਗ ਸੰਘਤਾ ਤੇ ਆਰਯ ਲੋਕਾਂ ਦੇ ਭਾਰਤ ਵਿੱਚ ਪ੍ਰਵੇਸ਼ ਕਰਨ ਦਾ ਸਮਾਂ ਲਗ ਪਗ ਮਸੀਹੀ ਸੰਨ ਦੇ ਆਰੰਭ ਤੋਂ 1500 ਸਾਲ ਪਹਿਲਾਂ ਦਾ ਨਿੱਯਤ ਹੋਇਆ ਹੈ। ਥੋੜ੍ਹੇ ਜਹੇ ਸਾਲ ਹੋਏ, ਕੁਝ ਅਜੇਹੀ ਸ਼ਹਾਦਤ ਹੱਥ ਲੱਗ ਗਈ ਹੈ, ਜੋ ਸਾਨੂੰ ਮਹਿੰਜੋਦਾਰੋ ਦਾ ਸਮਾਂ ਕਾਲ ਨਿਯਤ ਕਰਨ ਵਿੱਚ ਬੜੀ ਸਹਾਈ ਹੋਈ ਹੈ। ਮਹਿੰਜੋਦਾਰੋ ਦੀ ਖੁਦਾਈ ਕਰਨ ਤੋਂ ਪਿੱਛੋਂ, ਮੈਸੋਪੋਟੈਮੀਆਂ ਦੇ ਕੁੱਝ ਥੇਹਾਂ ਦੀ ਖੁਦਾਈ ਕਰਦਿਆਂ ਕੁੱਝ ਅਜੇਹੀਆਂ ਸ਼ੈਆਂ ਮਿਲੀਆ ਹਨ, ਜਿਨ੍ਹਾਂ ਬਾਬਤ ਕਿ ਇਹ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ, ਕਿ ਇਹ ਮਹਿੰਜੋਦਾਰੋ ਦੇ ਵਸਨੀਕਾਂ ਦੀਆਂ ਬਣਾਈਆਂ ਹੋਈਆਂ ਹਨ, ਤੇ ਉਸੇ ਸਮੇਂ ਹੀ ਮੈਸੋਪੋਟੈਮੀਆ ਦੇ ਇਨ੍ਹਾਂ ਥੇਹ ਬਣ ਚੁੱਕੇ ਨਗਰਾਂ ਵਿੱਚ ਪਹੁੰਚੀਆਂ ਹੋਣਗੀਆਂ। ਮੈਸੋਪੋਟੈਮੀਆ ਉਹ ਦੇਸ਼ ਹੈ ਜੋ ਦਜਲਾ ਤੇ ਫਿਰਾਤ ਦਰਿਆਵਾਂ ਦੀ ਵਾਦੀ ਹੈ। ਪ੍ਰਾਚੀਨ ਈਰਾਨੀ ਲੋਕ, ਇਸ ਦੇਸ਼ ਨੂੰ ਅਸੀਰੀਆਂ ਕਹਿੰਦੇ ਸਨ, ਪਰ ਇਸ ਦਾ ਆਪਣਾ ਪੁਰਾਣਾ ਨਾਮ, ਜੋ ਕਿ ਸੰਨ ਈਸਵੀ ਦੇ ਆਰੰਭ ਤੋਂ ਕੋਈ ਤਿੰਨ ਹਜ਼ਾਰ ਸਾਲ ਪਹਿਲਾਂ ਵਰਤੀਂਦਾ ਸੀ, ਉਹ 'ਨਾਹਰੀਨ' ਹੈ। ਨਾਹਰੀਨ ਸ਼ਬਦ ਪ੍ਰਾਚੀਨ ਤੇ ਅਲੋਪ ਹੋ ਚੁੱਕੀ ਕਿਸੇ ਬੋਲੀ ਦਾ ਸ਼ਬਦ ਹੈ, ਤੇ ਉਸ ਬੋਲੀ ਦੇ 'ਨਹਰ' ਸ਼ਬਦ ਵਿੱਚੋਂ ਹੀ ਨਿਕਲਿਆ ਹੈ, ਜੋ ਅੱਜ ਵੀ ਫਾਰਸੀ ਬੋਲੀ ਵਿੱਚ 'ਨਹਰ' ਹੀ ਪ੍ਰਚਲਤ ਹੈ, ਤੇ ਹੁਣ ਪੰਜਾਬੀ ਵਿੱਚ 'ਨਹਿਰ' ਦੇ ਰੂਪ ਵਿੱਚ ਆ ਗਿਆ ਹੈ। ਇਸ 'ਨਾਹਰੀਨ' ਦਾ ਭਾਵ ਨਹਿਰਾਂ ਜਾਂ ਨਦੀਆਂ ਦਾ ਦੇਸ਼ ਹੀ ਹੈ, ਤੇ ਇਹ ਨਦੀਆਂ, ਦਜਲਾ ਤੇ ਫਰਾਤ ਹੀ ਸਨ। ਸੰਨ ਈਸਵੀ ਤੋਂ ਪਹਿਲਾਂ, ਦੂਜੀ ਤੇ ਤੀਜੀ ਸੰਹਸ੍ਰਬੰਦੀਆਂ ਵਿਚ ਜਦੋਂ ਕਿ ਹੜੱਪਾ ਤੇ ਮਹਿੰਜੋਦਾਰੋ ਘੁੱਗ ਵਸਦੇ ਸ਼ਹਿਰ ਸਨ, ਉਦੋਂ ਨਾਹਰੀਨ ਦੇਸ਼ ਅਤੇ ਸਿੰਧ ਪੰਜਾਬ ਦੇ ਲੋਕਾਂ ਵਿੱਚ ਤਰੀ ਤੇ ਖੁਸ਼ਕੀ ਦੇ ਰਾਹਾਂ ਥਾਣੀ ਆਵਾਜਾਈ ਤੇ ਵਿਉਪਾਰ ਸੀ। ਕਸ਼ਮੀਰ ਦੇ ਬ੍ਰਾਹਮਣ ਜੋ 'ਨਹਿਰੂ' ਦੇ ਉਪਨਾਮ ਤੋਂ ਪ੍ਰਸਿੱਧ ਹਨ, ਉਹਨ੍ਹਾਂ ਦਾ ਨਾਹਰੀਨ ਦੇਸ਼ ਨਾਲ, ਜਾਂ ਮੈਸੋਪੋਟੇਮੀਆਂ ਦੇ ਪ੍ਰਾਚੀਨ ਦੇਸ਼ ਵਾਸੀਆਂ ਨਾਲ ਕੀ ਸੰਬੰਧ ਹੈ, ਇਸ ਦੀ ਖੋਜ ਇੱਕ ਬੜਾ ਮਨੋਰੰਜਕ ਵਿਸ਼ਾ ਹੋਵੇਗੀ। ਇਸ ਮੈਸੋਪੋਟੇਮੀਆ ਦੇਸ਼ ਦੇ 'ਊਰ' ਤੇ 'ਕਿਸ਼' ਨਾਮੀ ਥੇਹਾਂ ਦੀ ਖੁਦਾਈ, ਜੋ ਕਿ 1924 -25 ਵਿੱਚ ਹੋਈ ਹੈ, ਵਿੱਚ ਕੁੱਝ ਠੀਕਰ ਮੋਹਰਾਂ ਤੇ ਠੀਕਰ ਤਵੀਤ ਲੱਭੇ ਹਨ, ਜੋ ਨਿਰੰਸਸ਼ੇ ਭਾਰਤੀ ਸਾਖ਼ਤ ਦੇ ਹਨ ਤੇ ਹੜੱਪਾ ਸੱਭਯਤਾ ਦੇ ਕਿਸੇ ਕੇਂਦਰ ਤੋਂ **ਇਸ** ਦੇਸ਼ ਵਿੱਚ ਪੁੱਜੇ ਸਨ। ਪਰ ਇਨ੍ਹਾਂ ਠੀਕਰ ਮੋਹਰਾਂ ਦਾ ਸਮਾਂ ਨਿਸਚੇ ਨਹੀਂ ਹੋ ਸਕਿਆ। ਸੰਨ 1931 ਵਿੱਚ ਇੱਕ ਹੋਰ ਥੇਹ, 'ਤਲ ਅਸਮਰ' ਜਾਂ ਅਸਮਾਰ ਨਾਮੀ ਟਿੱਲੇ ਦੀ ਖੁਦਾਈ ਵਿੱਚੋਂ ਇੱਕ ਹੋਰ ਠੀਕਰ ਮੋਹਰ ਲੱਭੀ ਜੋ ਕਿ ਧਰਤੀ ਦੇ ਅਜੇਹੇ ਭਾਗ ਵਿੱਚ ਦਫਨ ਹੋਈ ਹੋਈ ਸੀ, ਜਿੱਥੋਂ ਦੇ ਥੇਹ ਭਾਗ ਦੀ ਆਯੂ ਬਹੁਤ ਸਾਰੀ ਸਪਸ਼ਟ ਸ਼ਹਾਦਤ ਦੇ ਲੱਭ ਪੈਣ ਦੇ ਕਾਰਨ, ਕੋਈ ਅੱਜ ਤੋਂ ਸਾਢੇ ਚਾਰ ਹਜ਼ਾਰ ਵਰ੍ਹੇ ਪਹਿਲਾਂ ਦੀ ਨਿਯੱਤ ਹੋ ਚੁੱਕੀ ਸੀ। ਇਉਂ ਹੀ 'ਉਰ' ਨਾਮੀ ਥੇਹ ਦੀ ਖੁਦਾਈ ਵਿੱਚ ਕੁੱਝ ਮੂੰਗਿਆਂ ਦੇ ਮਣਕੇ ਸੰਨ 1926 ਵਿੱਚ ਮਿਲੇ ਹਨ, ਜੋ ਮਣਕੇ **ਕਿ ਕਿਸੇ** ਬੀਤ ਚੁੱਕੇ ਪਾਤਸ਼ਾਹ ਦੀ ਕਬਰ ਵਿੱਚ ਦੱਬੇ ਗਏ ਹਨ। ਇਸ ਕਬਰ ਦੀ ਉਮਰ ਵੀ ਕੁਝ **ਸ਼ਹਾਦਤਾਂ** ਦੇ ਆਧਾਰ ਤੇ ਸਾਢੇ ਚਾਰ ਕੁ ਹਜ਼ਾਰ ਵਰ੍ਹੇ ਨੀਯਤ ਹੋ ਚੁੱਕੀ ਸੀ। ਇਹ ਮੂੰਗਿਆਂ

ਦੇ ਮਣਕੇ ਵੀ, ਉਨ੍ਹਾਂ ਮੂੰਗੇ ਦੇ ਮਣਕਿਆਂ ਨਾਲ ਇੰਨ ਬਿੰਨ ਮਿਲਦੇ ਹਨ, ਜਿਹੜੇ ਕਿ ਮਹਿੰਜੋਦਾਰਸ॥ 2॥ ਦੀ ਖੁਦਾਈ ਵਿੱਚੋਂ ਲੱਭੇ ਹਨ। ਇਉਂ ਇਹ ਸਪਸ਼ਟ ਹੋ ਗਿਆ, ਜੋ ਹੜੱਪਾ ਸੱਭਯਤਾ ਦਾ ਸਮਾਂ ਕਾਲ, ਅੱਜ ਤੋਂ ਕੋਈ ਚਾਰ ਪੰਜ ਹਜ਼ਾਰ ਵਰ੍ਹੇ ਪਹਿਲਾਂ ਦਾ ਹੈ। ਇਸ ਦੇ ਅਰੰਭਕ ਸਮੇਂ ਦੀ ਬਾਬਤ ਉਤਨਾਂ ਚਿਰ ਕੋਈ ਪੱਕਾ ਕਿਆਸ ਨਹੀਂ ਬਣ ਸਕਦਾ, ਜਿਤਨਾ ਚਿਰ ਕਿ ਮਹਿੰਜੋਦਾਰੋ॥ 3॥ ਤੋਂ ਹੇਠਾਂ ਦੀਆਂ ਨੀਹਾਂ, ਜੋ ਧਰਤੀ ਥੱਲੇ ਪਾਣੀ ਵਿੱਚ ਹਨ, ਉਹਨਾਂ ਦੀ ਖੁਦਾਈ ਕੁਆਰੀ ਧਰਤੀ ਤੇ ਪੁੱਜਣ ਤੱਕ ਨਹੀਂ ਹੋ ਜਾਂਦੀ। ਸੰਨ 1950 ਵਿੱਚ, ਪਾਕਿਸਤਾਨ ਦੀ ਸਰਕਾਰ ਨੇ ਮਹਿੰਜੋਦਾਰੋ ਦੀ ਮੁੜ ਖੁਦਾਈ ਅਰੰਭੀ ਸੀ ਤੇ ਮਹਿੰਜੋਦਾਰੋ॥ 2॥ ਦੀ ਸਤਹ ਉੱਤੇ ਇੱਕ ਬੜੇ ਮਹਾਨ ਤੇ ਪੱਕੀਆਂ ਇੱਟਾਂ ਤੇ ਬਣੇ ਹੋਏ ਮੋਦੀ ਖਾਨੇ ਨੂੰ ਪ੍ਰਗਟ ਕੀਤਾ ਗਿਆ ਹੈ, ਪਰ ਮਹਿੰਜੋਦਾਰੋ॥ 1॥ ਤੋਂ ਹੇਠਾਂ ਦੇ ਥੇਹ ਦੀ ਖੁਦਾਈ ਸੰਭਵ ਨਹੀਂ ਹੋ ਸਕੀ, ਕਿਉਂ ਜੁ ਹੇਠੋਂ ਪਾਣੀ ਨੂੰ ਪੰਪ ਕਰਕੇ ਬਾਹਰ ਕੱਢ ਦੇਣ ਵਾਲੀਆਂ ਤੇ ਪੁੱਟੇ ਹੋਏ ਥਾਂ ਨੂੰ ਧਰਤੀ ਦੇ ਹੇਠਲੇ ਤੱਲ ਦੇ ਪਾਣੀ ਦੀ ਮਾਰ ਤੋਂ ਬਚਾਈ ਰੱਖਣ ਵਾਲੀਆਂ ਮਸ਼ੀਨਾਂ ਸਾਡੇ ਦੇਸ਼ ਵਿੱਚ ਨਹੀਂ ਹਨ, ਤੇ ਖਾਸ ਕਰਕੇ, ਤੇ ਬਹੁਤ ਧਨ ਖਰਚ ਕੇ, ਅਮਰੀਕਾ ਆਦਿ ਦੇਸ਼ਾਂ ਵਿੱਚੋਂ ਬਣਵਾਉਣੀਆਂ ਪੈਣਗੀਆਂ।

ਇਹ ਹੜੱਪਾ ਸੱਭਯਤਾ ਕਦੋਂ ਅੰਤ ਹੋਈ? ਇਸ ਬਾਰੇ ਵਿੱਦਵਾਨਾਂ ਦਾ ਇਹ ਅੰਦਾਜ਼ਾ ਹੈ, ਕਿ ਮੁਹਿੰਜੋਦਾਰੋ॥ 1॥ ਥੇਹ ਬਣਿਆਂ ਕੋਈ ਸਤਾਈ ਅਠਾਈ ਸੌ ਸਾਲ ਹੋ ਚੁੱਕੇ ਹਨ। ਇਹ ਅੰਦਾਜ਼ਾ ਥੇਹ ਦੀ ਬਣਤਰ ਤੇ ਮੋਟਾਈ ਆਦਿ ਤੋਂ ਲਗਾਇਆ ਗਿਆ ਹੈ।

ਇਹ ਹੜੱਪਾ ਸੱਭਯਤਾ ਦੇ ਸੰਚਾਲਕ ਕੌਣ ਲੋਕ ਸਨ? ਇਸ ਦੇ ਅਲੋਪ ਹੋਣ ਦੇ ਕਾਰਨ ਕੀ ਸਨ? ਇਸ ਸੱਭਯਤਾ ਦੀ ਰੂਪ ਰੇਖਾ ਕੀ ਹੈ, ਤੇ ਇਸ ਦਾ ਸਾਡੀ ਪ੍ਰਾਚੀਨ ਆਰਯ ਭਾਰਤੀ ਸਭਯਤਾ ਨਾਲ ਕੀ ਸੰਬੰਧ ਹੈ? ਇਹ ਬੜੇ ਭਾਵ ਪੂਰਤ ਤੇ ਮਨ ਨੂੰ ਟੁੰਬਣ ਵਾਲੇ ਪ੍ਰਸ਼ਨ ਹਨ। ਪਰ ਇਨ੍ਹਾਂ ਦਾ ਕੋਈ ਉੱਤਰ ਦੇਣ ਤੋਂ ਪਹਿਲਾਂ ਇਨ੍ਹਾਂ ਪ੍ਰਾਚੀਨ ਸ਼ਹਿਰਾਂ, ਹੜੱਪਾ ਤੇ ਮਹਿੰਜੋਦਾਰੋ ਆਦਿ ਦੀ ਖੁਦਾਈ ਤੋਂ ਜੋ ਕੁੱਝ ਪ੍ਰਗਟ ਹੋਇਆ ਹੈ, ਉਸ ਦਾ ਵਰਨਣ ਕਰਨਾ ਉਚਿਤ ਹੈ। ਇੱਥੇ ਇਹ ਦੱਸ ਦੇਣਾ ਜ਼ਰੂਰੀ ਹੈ ਕਿ 'ਹੜੱਪਾ ਤੇ ਮਹਿੰਜੋਦਾਰੋ ਇਨ੍ਹਾਂ ਸ਼ਹਿਰਾਂ ਦੇ ਉਹ ਨਾਮ ਨਹੀਂ ਹਨ, ਜਿਨ੍ਹਾਂ ਨਾਲ ਕਿ ਇਹ ਨਗਰ ਆਪਦੀ ਗੌਰਵਤਾ ਤੇ ਜੀਵਨ ਦਸ਼ਾ ਤੇ ਸਮਿਆਂ ਵਿੱਚ ਪ੍ਰਸਿੱਧ ਹੋਣਗੇ। ਓਦੋਂ ਇਨ੍ਹਾਂ ਨਗਰਾਂ ਦੇ ਕੀ ਨਾਮ ਸਨ ਤੇ ਏਥੋਂ ਦੇ ਵਸਨੀਕ ਕਿਸ ਨਸਲ ਦੇ ਲੋਕ ਸਨ ਤੇ ਕੀ ਬੋਲੀ ਬੋਲਦੇ ਸਨ ਸਪਸ਼ਟ ਥੋਹ ਪਤਾ ਨਹੀਂ ਲੱਗ ਸਕਿਆ। ਜੋ ਕੁਝ ਥੋੜ੍ਹੀਆਂ ਬਹੁਤ ਲਿਖਤਾਂ ਠੀਕਰੀਆਂ ਉੱਤੇ ਅੰਕਿਤ ਹੋਈਆਂ ਹੋਈਆਂ, ਜਾਂ ਪੱਥਰਾਂ ਉੱਤੇ ਤੇ ਕੁੱਝ ਤਾਂਬ੍ਰ-ਸ਼ਸਤਾਂ ਉੱਤੇ ਉੱਕਰੀਆਂ ਹੋਈਆਂ ਹੱਥ ਆਈਆਂ ਹਨ, ਉਹ ਉਸ ਸਮੇਂ ਦੀ ਲਿੱਪੀ ਦੇ ਗਿਆਨ ਦੇ ਉੱਕਾ ਅਲੋਪ ਹੋ ਜਾਣ ਦੇ ਕਾਰਨ ਵਾਚੀਆਂ ਉਠਾਈਆਂ ਨਹੀਂ ਜਾ ਸਕੀਆਂ, ਤੇ ਨਾਂ ਹੀ ਉਨ੍ਹਾਂ ਦੇ ਉਠਾਏ ਜਾ ਸਕਣ ਦੀ ਸੰਭਾਵਨਾ ਹੈ ਜਦ ਤਕ ਕਿ ਕੋਈ ਦੁਲਿਪੀ ਲਿਖਤ ਨਹੀਂ ਲੱਭ ਜਾਂਦੀ ਜਿਸ ਵਿੱਚ ਕਿ ਇੱਕ ਲਿਖਤ ਮਹਿੰਜੋਦਾਰੋ ਲਿੱਪੀ ਵਿੱਚ ਹੋਵੇ, ਤੇ ਦੂਜੀ ਲਿਖਤ ਉਹਨਾਂ ਹੀ ਸ਼ਬਦਾਂ ਦੀ ਕਿਸੇ ਦੂਜੀ, ਪਰ ਅਜ ਕੱਲ ਉਠਾਈ ਜਾ ਸਕਣ ਵਾਲੀ ਲਿੱਪੀ ਵਿੱਚ ਹੋਵੇ। ਅਜੇਹੀ ਦੁਲਿੱਪੀ

ਲਿਖਤ ਅਜੇ ਤਕ ਨਹੀਂ ਮਿਲ ਸਕੀ। ਪ੍ਰਾਚੀਨ ਮਿਸਰੀ ਲਿਖਤਾਂ ਜਿਨ੍ਹਾਂ ਨੂੰ ਕਿ 'ਹੇਅਰੋ ਗਲਿਫ' ਆਖਦੇ ਹਨ, ਉਹ ਵੀ ਉਠਾਈਆਂ ਨਹੀਂ ਸੀ ਜਾਂਦੀਆਂ। ਪਰ ਸੌ ਕੁ ਸਾਲ ਹੋਏ ਕਿ ਜਦੋਂ ਨੈਪੋਲੀਅਨ ਨੇ ਮਿਸਰ ਉੱਤੇ ਕਬਜ਼ਾ ਕੀਤਾ, ਤਾਂ ਉਸਦੇ ਇੱਕ ਜਰਨੈਲ ਨੂੰ ਨੀਲ ਦਰਿਆਂ ਦੇ ਇੱਕ ਦਹਾਨੇ, 'ਰੋਸੇਤਾ' (Rosetta) ਨਾਮ ਦੇ ਲਾਗੇ ਇੱਕ ਸ਼ਿਲਾ ਲੇਖ ਲੱਭਾ ਜੋ ਕਿ ਤਿੰਨਾਂ ਲਿੱਪੀਆਂ ਵਿੱਚ ਸੀ। ਉਨ੍ਹਾਂ ਵਿੱਚੋਂ ਇੱਕ ਲਿੱਪੀ ਇਹ ਅਲੋਪ ਹੋ ਚੁੱਕੀ, 'ਹੇਅਰੋ ਗਲਿੱਫ' ਲਿੱਪੀ ਸੀ ਤੇ ਇੱਕ ਯੂਨਾਨੀ ਲਿੱਪੀ ਜੋ ਕਿ ਅੱਜ ਕੱਲ ਉਠਾਈ ਜਾ ਸਕਦੀ ਹੈ। ਇਓਂ 'ਹੇਅਰੋ ਗਲਿਫ' ਲਿੱਪੀ ਉਠਾਈ ਗਈ ਤੇ ਇਓਂ ਹੀ ਮਹਿੰਜੋਦਾਰੋ ਲਿੱਪੀ ਦੇ ਕਦੇ ਸਮਾਂ ਪਾ ਕੇ, ਉਠਾਏ ਜਾ ਸਕਣ ਦੀ ਸੰਭਾਵਨਾ ਹੈ। ਓਦੋਂ ਹੋ ਸਕਦਾ ਹੈ, ਸਾਨੂੰ ਇਹ ਪਤਾ ਲੱਗ ਜਾਏ ਜੁ ਇਨ੍ਹਾਂ ਮਹਾਨ ਨੱਗਰਾਂ ਦੇ ਕੀ ਨਾਮ ਸਨ। ਅਜੇ ਤਾਂ ਅਸੀਂ ਇਹਨਾਂ ਨੱਗਰਾਂ ਨੂੰ ਇਨ੍ਹਾਂ ਦੇ ਥੇਹਾਂ ਦੇ ਪ੍ਰਚੱਲਤ ਨਾਵਾਂ ਤੋਂ ਹੀ ਬੁਲਾਂਦੇ ਹਾਂ।

ਹੱੜਪਾ ਤੇ ਮਹਿੰਜੋਦਾਰੋ, ਦੋਹਾਂ ਨਗਰਾਂ ਦੀ ਖੁਦਾਈ ਤੋਂ ਸਪੱਸ਼ਟ ਹੈ, ਜੁ ਮੁੱਢ ਤੋਂ ਹੀ ਜਦੋਂ ਕਦੇ ਇਹਨਾਂ ਨੱਗਰਾਂ ਦੀਆਂ ਨੀਹਾਂ ਰੱਖੀਆਂ ਗਈਆਂ, ਉਦੋਂ ਪਹਿਲਾਂ ਸ਼ਹਿਰ ਦਾ ਨਕਸ਼ਾ ਵਾਹ ਲਿਆ ਗਿਆ। ਐਵੇਂ ਅਟਾ ਸਟਾ ਨੀਹਾਂ ਨਹੀਂ ਰੱਖੀਆਂ ਗਈਆਂ। ਦੋਹਾਂ ਸ਼ਹਿਰਾਂ ਵਿੱਚ ਹੇਠਾਂ ਤੋਂ ਹੇਠਾਂ ਦੀਆਂ ਪੁਰਾਣੀਆਂ ਨੀਹਾਂ ਤੋਂ ਇਹੋ ਦਿਸਦਾ ਹੈ ਕਿ ਸੜਕਾਂ ਸਿੱਧੀਆਂ ਤੇ ਇੱਕ ਦੂਜੇ ਨੂੰ ਚਕੋਰ ਕਾਟ ਕੱਟਦੀਆਂ ਹਨ ਤੇ ਇਹ ਨਕਸ਼ਾ ਹਜ਼ਾਰਾਂ ਵਰ੍ਹਿਆਂ ਵਿੱਚ ਵੀ ਜਦੋਂ ਅਸੀਂ ਮਹਿੰਜੋਦਾਰੋ॥ 1॥ ਤੋਂ ਲੈਕੇ ਮਹਿੰਜੋਦਾਰੋ॥ 3॥ ਤਕ ਦੇਖਦੇ ਹਾਂ, ਬਦਲਦਾ ਨਹੀਂ ਤੇ ਵਿੰਗੀਆਂ ਟੇਢੀਆਂ ਭੀੜੀਆਂ ਗਲੀਆਂ, ਜਿਵੇਂ ਸਾਡੇ ਪੁਰਾਣੇ ਸ਼ਹਿਰਾਂ, ਲਾਹੌਰ ਅੰਮ੍ਰਿਤਸਰ ਵਿੱਚ ਹਨ, ਮਹਿੰਜੋਦਾਰੋ ਤੇ ਹੜੱਪਾ ਵਿੱਚ ਕਿਤੇ ਵੀ ਨਹੀਂ। ਇਓਂ, ਜਾਪਦਾ ਹੈ ਜੁ ਇਨ੍ਹਾਂ ਸ਼ਹਿਰਾਂ ਦੀ ਨੀਂਹ ਬੰਨ੍ਹਣ ਤੋਂ ਲੈ ਕੇ, ਇਨ੍ਹਾਂ ਸ਼ਹਿਰਾਂ ਦੇ ਉੱਜੜ ਜਾਣ ਤਕ, ਘੱਟ ਤੋਂ ਘੱਟ 1500 ਜਾਂ 2000 ਵਰ੍ਹੇ ਤਕ, ਇਨ੍ਹਾਂ ਨਗਰਾਂ ਵਿੱਚ ਕੋਈ ਹਾਕਮ ਜਾਂ ਸਭਾ, ਜਿਵੇਂ ਕਿ ਅੱਜ ਕੱਲ ਨਗਰ ਸਭਾਵਾਂ ਹਨ, ਰਹੀ ਹੈ, ਜਿਸ ਦਾ ਕੰਮ ਇਹ ਸੀ, ਜੁ ਕੋਈ ਨਵਾਂ ਬਣਨ ਵਾਲਾ ਮਕਾਨ ਨਾ ਤਾਂ ਬੱਧੇ ਹੋਏ ਨਕਸ਼ੇ ਦੇ ਵਿਰੁੱਧ ਹੋਵੇ, ਤੇ ਨਾ ਹੀ ਸੜਕਾਂ ਉੱਤੇ ਕੋਈ ਆਪਣੇ ਮਕਾਨ ਦਾ ਵਾਧਾ ਕਰੇ। ਇਹ ਹੁਣ ਕਹਿਣਾ ਤਾਂ ਬਹੁਤ ਕਠਿਨ ਹੈ ਕਿ ਇਹ ਹਾਕਮ ਜਾਂ ਨਗਰਾਂ-ਸਭਾਵਾਂ ਕਿਵੇਂ ਬਣੀਆਂ ਸਨ, ਪਰ ਇਹ ਅੜੱਕ ਕਿਹਾ ਜਾ ਸਕਦਾ ਹੈ, ਜੁ ਉਹ ਆਪਣੇ ਫਰਜ਼ ਨੂੰ ਬੜੀ ਸੂਝ ਤੇ ਦਿਆਨਤਦਾਰੀ ਨਾਲ ਨਿਭਾਂਦੇ ਸਨ। ਇੱਥੇ ਇਹ ਗੱਲ ਯਾਦ ਰੱਖਣ ਵਾਲੀ ਹੈ, ਜੁ ਇਤਨੇ ਪੁਰਾਣੇ ਸਮਿਆਂ ਵਿੱਚ, ਅੱਜ ਤੋਂ ਕੋਈ ਪੰਜ ਹਜ਼ਾਰ ਸਾਲ ਪਹਿਲਾਂ, ਹੋਰ ਕਿਸੇ ਦੇਸ਼ ਜਾਂ ਨਗਰ ਦੀ ਬਾਬਤ ਇਹ ਨਹੀਂ ਕਿਹਾ ਜਾ ਸਕਦਾ, ਜੁ ਉਥੇ ਨਕਸ਼ਿਆਂ ਮੁਤਾਬਿਕ ਸ਼ਹਿਰ ਬੱਧੇ ਗਏ ਸਨ, ਤੇ ਉਨ੍ਹਾਂ ਨਕਸ਼ਿਆਂ ਨੂੰ ਹਜ਼ਾਰਾਂ ਵਰ੍ਹੇ ਚਾਲੂ ਰੱਖਿਆ ਗਿਆ ਸੀ। ਮੈਸੋਪੋਟੈਮੀਆ ਦਾ 'ਉਰ' ਨਾਮੀ ਥੇਹ, ਜਿਸ ਹੇਠਾਂ ਦੱਬਿਆ ਸ਼ਹਿਰ ਕਿ ਦੋ ਹਜ਼ਾਰਾ ਸਾਲ ਸੰਨ ਈਸਵੀਂ ਤੋਂ ਪਹਿਲਾਂ ਦਾ ਪੁਰਾਣਾ ਹੈ, ਉਸ ਦੀਆਂ ਨੀਹਾਂ ਵਿੱਚ ਕਿਸੇ ਅਜਿਹੀ ਨਕਸ਼ੇ ਬੰਦੀ ਦਾ ਸਬੂਤ ਨਹੀਂ ਮਿਲਦਾ। ਮਹਿੰਜੋਦਾਰੋ ਵਿੱਚ ਮੁੱਢ ਤੋਂ ਲੈ ਕੇ, ਅਖੀਰ ਤੱਕ,

ਨਕਸ਼ੇ-ਬੰਦੀ ਅਨੁਸਾਰ ਸ਼ਹਿਰ ਉਸਰਦਾ ਰਿਹਾ ਹੈ। ਹਾਂ, ਮਹਿੰਜੋਦਾਰੋ ਦੇ ਸਭ ਤੋਂ ਉਪਰਲੇ ਪੁਲਾੜ ਵਿੱਚ ਜਿਹੜਾ ਕਿ ਅੱਜ ਤੋਂ ਕੋਈ ਢਾਈ ਹਜ਼ਾਰ ਸਾਲ ਪੁਰਾਣਾ ਸਮਝਣਾ ਚਾਹੀਏ, ਇਉਂ ਜਾਪਦਾ ਹੈ ਕਿ ਨਵੀਂ ਉਸਾਰੀ ਕਰਨ ਵੇਲੇ ਨਕਸ਼ੇ-ਬੰਦੀ ਦੀ ਪਰਵਾਹ ਨਹੀਂ ਕੀਤੀ ਗਈ, ਤੇ ਆਪੋ ਧਾਪ ਪਈ ਹੋਈ ਹੈ। ਅਨੁਮਾਨ ਇਹ ਹੈ, ਕਿ ਉਹ ਸਮਾਂ, ਮਹਿੰਜੋਦਾਰੋ ਦੀ ਗਿਰਾਵਟ ਤੇ ਪਤਨ ਦਾ ਸੀ, ਜਦੋਂ ਕਿ ਉਥੋਂ ਦਾ ਰਾਜ-ਕਾਜ ਦਾ ਕੰਮ ਢਿੱਲਾ ਪੈ ਗਿਆ ਹੋਵੇਗਾ, ਤੇ ਬੁਰਛੇ ਗਰਦੀ ਚੱਲ ਨਿਕਲੀ ਹੋਵੇਗੀ। ਉਸ ਤੋਂ ਥੋੜ੍ਹੇ ਸਮੇਂ ਪਿੱਛੋਂ ਹੀ ਮਹਿੰਜੋਦਾਰੋ ਉਜੜ ਕੇ ਥੇਹ ਬਣ ਗਿਆ।

ਮਹਿੰਜੋ-ਦਾਰੋ ਨਗਰ ਦੀਆਂ ਸੜਕਾਂ ਤੇ ਪੱਥ, ਪੂਰਬ-ਪੱਛਮ ਤੇ ਉੱਤਰ ਦੱਖਣ ਦੇ ਰੁਖ, ਇੱਕ ਦੂਜੇ ਨੂੰ ਚੋਕੋਰ ਕਾਟ ਕਰਕੇ ਬਣਾਏ ਗਏ ਹਨ। ਇਸ ਅਸਥਾਨ ਉੱਤੇ ਹਵਾ ਜਾਂ ਪੱਛਮ ਵੱਲੋਂ ਚਲਦੀ ਹੈ, ਜਾਂ ਦੱਖਣ ਵੱਲੋਂ, ਤੇ ਇਉਂ ਹਵਾ ਦੇ ਬੁੱਲਿਆਂ ਦੇ, ਨਗਰ ਦੇ ਵੱਡੇ ਪੱਥਾਂ ਵਿੱਚੋਂ ਦੀ ਚਲਣ ਨਾਲ, ਬਾਕੀ ਸ਼ਹਿਰ ਦੀਆਂ ਗਲੀਆਂ ਵਿੱਚੋਂ ਵੀ ਗੰਦੀ ਹਵਾ ਚੂਸੀ ਜਾਂਦੀ ਹੋਵੇਗੀ ਤੇ ਸਾਰੇ ਸ਼ਹਿਰ ਦੀ ਹਵਾ ਸਾਫ ਹੋ ਜਾਂਦੀ ਹੋਵੇਗੀ। ਪੱਕੀ ਤਰ੍ਹਾਂ ਤਾਂ ਕਹਿਣਾ ਕਠਿਨ ਹੈ, ਪਰ ਅਸੰਭਵ ਨਹੀਂ ਜੁ ਏਹੋ ਕਾਰਨ, ਸ਼ਹਿਰ ਦੀ ਨਕਸ਼ੇ ਬੰਦੀ ਤੇ ਇਸ ਦੀਆਂ ਸੜਕਾਂ ਦਾ ਰੁੱਖ ਇਉਂ ਬਣਾਉਣ ਦਾ ਹੋਵੇ। ਸ਼ਹਿਰ ਵਿੱਚੋਂ ਗੰਦੇ ਪਾਣੀ ਦੇ ਨਿਕਾਸ ਲਈ, ਜੋ ਪਾਤਾਲੀ ਨਾਲੀਆਂ, ਬੜੇ ਉੱਤਮ ਵਿਗਿਆਨਕ ਢੰਗ ਨਾਲ ਮਹਿੰਜੋ-ਦਾਰੋ ਵਿੱਚ ਬਣੀਆਂ ਹੋਈਆਂ ਹਨ, ਤੇ ਹਰ ਘਰ ਵਿੱਚ ਨਹਾਉਣ ਧੋਣ ਤੇ ਵਾਫਰ ਪਾਣੀ ਪੁਚਾਣ ਲਈ ਜੋ ਬੜੇ ਪੇਚੀਦਾ ਪ੍ਰਬੰਧ ਕੀਤੇ ਹੋਏ ਹਨ, ਉਨ੍ਹਾਂ ਤੋਂ ਤਾਂ ਇਹੋ ਭਾਸਦਾ ਹੈ, ਕਿ ਮਹਿੰਜੋ-ਦਾਰੋ ਦੇ ਵਸਨੀਕ, ਸਿਹਤ ਸੁਆਸਥ ਨਾਲ ਹਵਾ ਪਾਣੀ ਦੇ ਸੰਬੰਧ ਤੋਂ ਭਲੀ ਪ੍ਰਕਾਰ ਜਾਣੂ ਸਨ। ਪਰ ਹੋ ਸਕਦਾ ਹੈ ਕਿ ਸੜਕਾਂ ਦਾ ਪੂਰਬ ਪੱਛਮ ਤੇ ਉਤਰ-ਦੱਖਣ ਦੇ ਰੁਖ ਹੋਣਾ, ਇੱਕ ਰੁਖ ਚੜ੍ਹਦੇ ਤੇ ਡੁੱਬਦੇ ਸੂਰਜ ਨੂੰ ਦਰਸਾਉਣ ਲਈ ਤੇ ਦੂਜਾ ਰੁਖ ਧਰੂ ਤਾਰੇ ਦੀ ਸੇਧ ਉੱਤੇ, ਕਿਸੇ ਧਾਰਮਿਕ ਵਿਸ਼ਵਾਸ ਤੇ ਉਸ ਨਾਲ ਸੰਬੰਧਤ ਕਰਮ ਕਾਂਡ ਨੂੰ ਮੁੱਖ ਰੱਖਕੇ ਹੀ ਹੋਵੇ। ਕਿਵੇਂ ਵੀ ਹੋਵੇ, ਇਹ ਸਭ ਅਨੁਮਾਨ ਹੀ ਹਨ।

ਜਿਹੜੀਆਂ ਸੜਕਾਂ ਤੇ ਪੱਥ ਖੁਦਾਈ ਕਰਕੇ ਪ੍ਰਗਟ ਕੀਤੇ ਗਏ ਹਨ, ਉਨ੍ਹਾਂ ਦੀ ਚੋੜਾਈ ਹੈਰਾਨ ਕਰਨ ਵਾਲੀ ਹੈ। ਮਹਿੰਜੋਦਾਰੋ ਦਾ ਵੱਡਾ ਰਾਹ, ਜਿਸ ਨੂੰ ਕਿ ਹੁਣ ਪ੍ਰਿਥਮ ਪੱਥ ਦਾ ਨਾਮ ਦਿੱਤਾ ਗਿਆ ਹੈ, ਤੇ ਜੋ ਕੋਈ ਪੌਣੇ ਮੀਲ ਦੀ ਲੰਬਾਈ ਵਿੱਚ ਉਜਾਗਰ ਵੀ ਕੀਤਾ ਜਾ ਚੁੱਕਾ ਹੈ, ਉਹ ਸਿੱਧੀ ਲਕੀਰ ਵਿੱਚ ਐਨ ਉਤਰ ਦੱਖਣ ਦੇ ਰੁਖ ਹੈ। ਇਸ ਦੀ ਚੋੜਾਈ ਅਟਾ ਸਟਾ ਤੀਹ ਫੁੱਟ ਹੈ। ਇੱਕ ਹੋਰ ਸੜਕ ਜਿਹੜੀ ਕਿ ਇਸ ਪੱਥ ਨੂੰ ਪੂਰਬ-ਪੱਛਮ ਦੇ ਰੁਖ ਕਾਟ ਕਰਦੀ ਹੈ, ਉਸ ਦੀ ਚੋੜਾਈ ਕੋਈ ਅਠਾਰਾਂ ਫੁੱਟ ਹੈ। ਛੋਟੀਆਂ ਗਲੀਆਂ, ਨੌਂ ਤੋਂ ਬਾਰਾਂ ਫੁੱਟ ਚੋੜੀਆਂ ਹਨ। ਸਾਰੇ ਪੱਥ ਤੇ ਗਲੀਆਂ ਹੇਠੋਂ ਕੱਚੇ ਹੀ ਹਨ। ਕਿਸੇ ਉੱਤੇ ਵੀ ਇੱਟਾਂ ਜਾਂ ਪੱਥਰਾਂ ਆਦਿ ਦੀ ਚੁਣਾਈ ਨਹੀਂ ਕੀਤੀ ਹੋਈ। ਮਹਿੰਜੋਦਾਰੋ॥ 2॥ ਵਿੱਚ, ਪ੍ਰਿਥਮ-ਪੱਥ ਉੱਤੇ, ਇੱਟਾਂ ਦੀ ਰੋੜੀ ਤੇ ਠੀਕਰ ਸਿੱਟ ਕੇ ਕੁੱਟਿਆ ਹੋਇਆ ਹੈ, ਪਰ ਇਉਂ ਜਾਪਦਾ ਹੈ ਜੁ ਇਸ ਤਰ੍ਹਾਂ ਸੜਕ ਨੂੰ ਪੱਕਾ ਬਣਾਉਣ ਵਿੱਚ ਸਫਲਤਾ ਨਹੀਂ ਹੋਈ, ਕਿਉਂ ਜੁ ਹੋਰ ਕਿਸੇ ਸੜਕ ਉੱਤੇ ਕਿਸੇ ਸਮੇਂ ਵੀ ਸੜਕਾਂ ਜਾਂ ਪੱਥਾਂ ਨੂੰ ਪੱਕਾ

ਕਰਨ ਦਾ ਯਤਨ ਕੀਤਾ ਗਿਆ ਨਹੀਂ ਸਹੀ ਹੋਇਆ। ਉਂਞ, ਪੱਥਰਾਂ ਨਾਲ ਸੜਕ ਨੂੰ ਮੈਕਡਮ ਕਰ ਲੈਣਾ, ਜਾਂ ਤਾਰ ਕੋਲ ਥੱਪ ਕੇ ਸੜਕ ਦੀ ਸਤਹ ਨੂੰ ਪੱਕਿਆ ਕਰ ਲੈਣਾ,ਇਨ੍ਹਾਂ ਢੰਗਾਂ ਦਾ ਸਾਨੂੰ ਪਿਛਲੀ ਸਦੀ ਵਿੱਚ ਹੀ ਪੱਕਾ ਪਤਾ ਲੱਗਾ ਹੈ। ਪ੍ਰਾਚੀਨ ਸਮਿਆਂ ਵਿੱਚ ਤਾਂ ਪੱਕੀਆਂ ਇੱਟਾਂ ਜੋੜ ਕੇ, ਜਾਂ ਪੱਥਰ ਲਾ ਕੇ ਹੀ ਸੜਕਾਂ ਤੇ ਗਲੀਆਂ ਨੂੰ ਪੱਕੇ ਕਰਨ ਦਾ ਰਿਵਾਜ ਪ੍ਰਚੱਲਤ ਸੀ। ਇਹ ਸਪਸ਼ਟ ਹੈ ਕਿ ਮਹਿੰਜੋਦਾਰੋ ਦੀਆਂ ਸੜਕਾਂ ਤੇ ਪੱਥ, ਮੀਂਹ ਵਿੱਚ ਚਿੱਕੜ ਨਾਲ, ਤੇ ਬਾਕੀ ਸਮਿਆਂ ਵਿੱਚ ਮਿੱਟੀ ਘੱਟੇ ਨਾਲ, ਭਰੀਆਂ ਰਹਿੰਦੀਆਂ ਹੋਣਗੀਆਂ।

ਇਨ੍ਹਾਂ ਸੜਕਾਂ ਤੇ ਪੱਥਾਂ ਦੀਆਂ ਬਾਹੀਆਂ ਤੇ ਬੜੀਆਂ ਉੱਚੀਆਂ ਉੱਚੀਆਂ ਕੰਧਾਂ ਅਜੇ ਵੀ ਖੜ੍ਹੀਆਂ ਹਨ। ਵੀਹ ਵੀਹ ਪੰਝੀ ਪੰਝੀ ਫੁੱਟ ਉਚੀਆਂ ਕੰਧਾਂ ਪੁੱਟ ਕੇ ਕੱਢੀਆਂ ਜਾ ਚੁੱਕੀਆਂ ਹਨ ਤੇ ਅਜੇ ਹੋਰ ਵੀ ਹੇਠਾਂ ਨੀਹਾਂ ਹਨ। ਛੋਟੀਆਂ ਗੱਲੀਆਂ ਵਿੱਚ, ਜਿੱਥੇ ਮੋੜ ਆਉਂਦਾ ਹੈ, ਇਨ੍ਹਾਂ ਕੰਧਾਂ ਦੇ ਖੂੰਜੇ ਘਸੇ ਹੋਏ ਹਨ। ਕਈ ਥਾਵਾਂ ਤੇ ਮੁੱਢੋਂ ਹੀ ਗੋਲਾਈਦਾਰ ਬਣਾਏ ਹੋਏ ਹਨ। ਇਹ ਭਾਰ ਬਰਦਾਰ ਕੁਲੀਆਂ ਤੇ ਖੋਤਿਆਂ ਪਸ਼ੂਆਂ ਉਤੇ ਲੱਦੇ ਬੋਝਿਆਂ ਦੀ ਰਗੜ ਦੇ ਸਬੱਬ, ਇਉਂ ਹੋ ਗਿਆ, ਜਾਂ ਬਣਾਇਆ ਗਿਆ, ਜਾਪਦਾ ਹੈ। ਪਰ ਅਜੇ ਤਕ ਖੋਤੇ ਦਾ ਪਿੰਜਰ ਜਾਂ ਹੱਡੀ ਮਹਿੰਜੋਦਾਰੋ ਦੇ ਥੇਹ ਵਿੱਚੋਂ ਲੱਭੀ ਨਹੀਂ।

ਹੜੱਪਾ ਤੇ ਮਹਿੰਜੋਦਾਰੋ, ਦੋਵੇਂ ਸ਼ਹਿਰ ਪੱਕੀਆਂ ਇੱਟਾਂ ਦੇ ਬਣੇ ਹੋਏ ਹਨ। ਕੋਈ ਅਜਿਹੀ ਥਾਂ, ਜਿਥੇ ਪੱਥਰ ਸੌਖ ਨਾਲ ਮਿਲ ਸਕਦਾ ਹੋਵੇ, ਇਨ੍ਹਾਂ ਨਗਰਾਂ ਦੇ ਨੇੜੇ ਤੇੜੇ ਹੈ ਨਹੀਂ। ਇੱਟਾਂ ਸਭ ਸਾਂਚੇ ਦੀ ਬਣੀਆਂ ਹੋਈਆਂ ਹਨ। ਕੋਠਿਆਂ ਕੰਧਾਂ ਨੂੰ ਲੱਗੀਆਂ ਹੋਈਆਂ ਇੱਟਾਂ ਆਮ ਕਰਕੇ 10.25 X 5 X 2.25 ਇੰਚ ਹਨ। ਪਰ ਕਈ ਵੱਡੀਆਂ ਇੱਟਾਂ, ਜਿਹੜੀਆਂ ਗੰਦਗੀ ਦੀਆਂ ਨਾਲੀਆਂ ਢੱਕਣ ਲਈ ਲੱਗੀਆਂ ਹੋਈਆਂ ਹਨ, ਉਹ ਆਮ ਇੱਟਾਂ ਨਾਲੋਂ ਦੁੱਗਣੀਆਂ ਹਨ। ਕਈ ਥਾਈਂ, ਨੀਹਾਂ ਵਿੱਚ, ਕੱਚੀਆਂ ਤੇ ਪੱਕੀਆਂ ਇੱਟਾਂ ਵਾਰੋ ਵਾਰੀ ਲਾਈਆਂ ਹੋਈਆਂ ਹਨ, ਇੱਕ ਤਹਿ ਪੱਕੀਆਂ ਇੱਟਾਂ ਦੀ ਤੇ ਦੂਜੀ ਕੱਚੀਆਂ ਦੀ ਤੇ ਤੀਜੀ ਫੇਰ ਪੱਕੀਆਂ ਦੀ। ਜਿਥੇ ਇਉਂ ਕੱਚੀਆਂ ਪੱਕੀਆਂ ਇੱਟਾਂ ਮਿਲਾ ਕੇ ਲਾਈਆਂ ਗਈਆਂ ਹਨ, ਉਥੇ ਕੱਚੀਆਂ ਤੇ ਪੱਕੀਆਂ ਇੱਟਾਂ ਬਹੁਤ ਵੱਡੇ ਆਕਾਰ ਦੀਆਂ ਹਨ, 15 X 7.15 X 3.1, ਇੰਚੀ।

ਇੱਟਾਂ ਬਣਾਉਣ ਦਾ ਢੰਗ ਓਹੋ ਵਰਤਿਆ ਗਿਆ ਜਾਪਦਾ ਹੈ ਜੋ ਅੱਜ ਕੱਲ ਵੀ ਪੰਜਾਬ ਦੇ ਪਿੰਡਾਂ ਵਿੱਚ ਵਰਤਿਆ ਜਾਂਦਾ ਹੈ। ਲੱਕੜ ਦਾ, ਇੱਕ ਉਪਰੋਂ ਖੁਲ੍ਹਾ ਸਾਂਚਾ ਲੈ ਲਿਆ ਤੇ ਉਸ ਵਿੱਚ ਤਿਆਰ ਕੀਤਾ ਹੋਇਆ ਗਾਰਾ ਭਰ ਲਿਆ। ਸਾਂਚੇ ਦੇ ਖੁੱਲ੍ਹੇ ਪਾਸਿਓਂ ਵਾਧੂ ਗਾਰਾ, ਇੱਕ ਲਕੜੀ ਜਾਂ ਧਾਤ ਦੀ ਕਾਤੀ ਨਾਲ ਲਾਹ ਸੁੱਟਿਆ, ਤੇ 'ਫੇਰ ਸਾਂਚੇ ਨੂੰ, ਸੁੱਕੇ ਥਾਂ ਜਿੱਥੇ ਸੁੱਕੀ ਮਿੱਟੀ ਭੁੱਕੀ ਹੋਈ ਹੋਵੇ, ਉਲਟ ਦਿੱਤਾ, ਤੇ ਇਉਂ ਇੱਟ ਉਥੇ ਸੁੱਕਣ ਲਈ ਰਹਿਣ ਦਿੱਤੀ। ਕੋਈ ਧਰਤੀ ਵਿੱਚ ਖੱਟੇ ਹੋਏ ਭੱਠਿਆਂ ਦੀ ਥਾਂ, ਜਿੱਥੇ ਕਿ ਇੱਟਾਂ ਪਕਾਈਆਂ ਜਾਂਦੀਆਂ ਹੋਣ, ਇਨ੍ਹਾਂ ਸ਼ਹਿਰਾਂ ਦੀ ਖੁਦਾਈ ਚੋਂ ਅਜੇ ਤੱਕ ਨਹੀਂ ਲੱਭੀ। ਇਉਂ ਜਾਪਦਾ ਹੈ ਜੁ ਕੋਠੇ-ਭੱਠੀਆਂ ਵਿੱਚ ਹੀ ਇੱਟਾਂ ਪਕਾਉਣ ਦਾ ਰਿਵਾਜ ਸੀ। ਧਰਤੀ ਉਤੇ ਇੱਟਾਂ ਦੀ ਥੇਹੀ ਚੁਣ ਦਿੱਤੀ ਤੇ ਵਿੱਚ ਵਿਰਲਾਂ ਰੱਖ ਕੇ

ਉਸ ਵਿੱਚ ਬਾਲਣ ਭਰ ਦਿੱਤਾ। ਫੇਰ ਸਾਰੀ ਥੇਹੀ ਨੂੰ ਉਤੋਂ ਲਿੰਬ ਦਿੱਤਾ ਤੇ ਭੱਠੀ ਨੂੰ ਅੱਗ ਦੇ ਦਿੱਤੀ। ਇਉਂ, ਥੋੜ੍ਹੇ ਸਮੇਂ ਵਿੱਚ ਹੀ ਇੱਟਾਂ ਪੱਕ ਕੇ ਤਿਆਰ ਹੋ ਗਈਆਂ।'

ਕੰਧਾਂ ਉਸਾਰਨ ਵੇਲੇ, ਇੱਟਾਂ ਦੀ ਚੁਣਾਈ ਦਾ ਢੰਗ ਇੰਨ ਬਿੰਨ ਉਹੋ ਹੈ, ਜੋ ਅੱਜ ਕੱਲ ਵੀ ਸਾਡੇ ਦੇਸ਼ ਵਿੱਚ ਪ੍ਰਚੱਲਤ ਹੈ ਤੇ ਜਿਸਨੂੰ ਅੱਗੜ ਪਿੱਛੜ ਚੁਣਾਈ ਕਹਿੰਦੇ ਹਨ। ਹੇਠਲੇ ਇੱਟਾਂ ਦੇ ਲੌ ਉਤੇ ਜਿਥੇ ਦੋਂਹ ਇੱਟਾਂ ਦੇ ਸਿਰ ਜੁੜਦੇ ਹੋਣ ਦੂਜੇ ਤੇ ਉਪਰਲੇ ਲੌ ਦੀ ਇੱਟ ਦਾ ਅੱਧ ਵਿੱਚਾਲਾ, ਓਸ ਥਾਂ ਰਖੀਦਾ ਹੈ। ਏਸੇ ਨੂੰ ਅੱਗੜ ਪਿੱਛੜ ਚੁਣਾਈ ਕਹਿੰਦੇ ਹਨ। ਇਉਂ ਕੰਧ ਦੀ ਉਚਾਣ ਵਿੱਚ ਕੋਈ ਸਿੱਧਾ ਜੋੜ ਨਹੀਂ ਰਹਿੰਦਾ। ਹੁਣ ਸਾਰੇ ਸੰਸਾਰ ਵਿੱਚ ਇੱਟਾਂ ਦੀ ਚੁਣਾਈ ਦਾ ਇਹੋ ਢੰਗ ਸਰਵੋਤਮ ਮੰਨਿਆ ਜਾਂਦਾ ਹੈ, ਤੇ ਇਸ ਚੁਣਾਈ ਦੇ ਢੰਗ ਨੂੰ, ਪਤਾ ਨਹੀਂ ਕਿਉਂ, ਇੰਗਲਿਸ਼ ਬੌਂਡ (English Bond) ਅੰਗਰੇਜ਼ੀ ਜੋੜ, ਕਹਿੰਦੇ ਹਨ। ਅਜੇ ਤੱਕ ਜੋ ਸ਼ਹਾਦਤ ਮਿਲੀ ਹੈ, ਉਸ ਤੋਂ ਤਾਂ ਇਹੋ ਦਿਸਦਾ ਹੈ ਕਿ ਪ੍ਰਾਚੀਨ ਸਮਿਆਂ ਤੋਂ ਇਹ ਢੰਗ ਮਹਿੰਜੋ-ਦਾਰੋ ਤੇ ਹੜੱਪਾ ਵਿੱਚ ਹੀ ਪ੍ਰਚੱਲਤ ਸੀ, ਤੇ ਇਹ ਇਥੋਂ ਦੀ ਹੀ ਕਾਢ ਹੈ। ਅੰਗਰੇਜ਼ ਤਾਂ ਮਹਿੰਜੋ-ਦਾਰੋ ਦੇ ਸਮੇਂ ਤੋਂ ਵੀ ਤਿੰਨ ਹਜ਼ਾਰ ਸਾਲ ਪਿੱਛੋਂ ਤਕ ਇਹ ਵੀ ਨਹੀਂ ਸੀ ਜਾਣਦੇ, ਜੁ ਰਹਿਣ ਲਈ ਘਰ ਬਣਾ ਲਈਦੇ ਹਨ, ਤੇ ਪਹਾੜਾਂ ਦੀਆਂ ਗੁਫਾਂ ਤੇ ਕੰਦਰਾਂ ਵਿੱਚ ਹੀ ਰਹਿੰਦੇ ਸਨ। ਇਹ ਗੱਲ ਵੀ ਹੁਣ ਸਪਸ਼ਟ ਹੈ ਕਿ ਇਨ੍ਹਾਂ ਇੱਟਾਂ ਦੀਆਂ ਪੱਕੀਆਂ ਕੰਧਾਂ ਉੱਤੇ, ਅੰਦਰੋਂ, ਤੇ ਹੋ ਸਕਦਾ ਹੈ, ਬਾਹਰੋਂ ਵੀ, ਪਲੱਸਤਰ ਕੀਤਾ ਹੁੰਦਾ ਹੋਵੇ, ਕਦੇ ਗਾਰੇ ਨਾਲ ਤੇ ਕਦੇ ਚੂਨੇ ਨਾਲ। ਕੰਧਾਂ ਉੱਤੇ ਰੰਗ ਵੀ ਫੇਰਿਆ ਜਾਂਦਾ ਹੋਵੇ ਤਾਂ ਕੋਈ ਅਸੰਭਵ ਨਹੀਂ। ਕੰਧਾਂ ਦੀਆਂ ਇੱਟਾਂ ਗਾਰੇ ਨਾਲ ਹੀ ਜੋੜੀਆਂ ਗਈਆਂ ਹਨ, ਤੇ ਅਜ ਚਾਰ ਪੰਜ ਹਜ਼ਾਰ ਸਾਲ ਪਿੱਛੋਂ ਵੀ ਉਹ ਕੰਧਾਂ ਥੇਹ ਵਿੱਚ ਦੱਬੀਆਂ ਹੋਈਆਂ ਓਵੇਂ ਖੜ੍ਹੀਆਂ ਨਿਕਲ ਆਈਆਂ ਹਨ। ਪਰ ਜੋ ਇੱਟਾਂ ਗੰਦੀਆਂ ਨਾਲੀਆਂ ਵਿੱਚ, ਜਾਂ ਗ਼ੁਸਲਖਾਨੀਆਂ ਤੇ ਤਲਾਬਾਂ ਵਿੱਚ ਲਗਾਈਆਂ ਗਈਆਂ ਹਨ, ਉਹ ਚੂਨੇ ਨਾਲ ਜੋੜੀਆਂ ਗਈਆਂ ਹਨ।

ਪੁਰਾਣੀਆਂ ਕੰਧਾਂ ਤੇ ਕੋਠਿਆਂ ਦੀਆਂ ਇੱਟਾਂ ਲਾਹ ਕੇ, ਨਵੇਂ ਕੋਠੇ ਕੰਧਾਂ ਬਣਾ ਲੈਣ ਦਾ ਰਿਵਾਜ, ਜਾਪਦਾ ਹੈ, ਕਿ ਹੜੱਪਾ ਤੇ ਮਹਿੰਜੋ-ਦਾਰੋ ਵਿੱਚ ਬੜੇ ਪੁਰਾਣੇ ਸਮਿਆਂ ਤੋਂ ਸੀ, ਤੇ ਹੁਣ ਤੱਕ ਸਾਡੇ ਦੇਸ਼ ਵਿੱਚ ਪ੍ਰਚੱਲਤ ਹੈ। ਜੇ ਕੰਧਾਂ ਵਿੱਚ ਗਾਰੇ ਦੀ ਥਾਂ ਚੂਨਾ ਲੱਗਾ ਹੁੰਦਾ ਤਾਂ ਇਉਂ ਪੁਰਾਣੀਆਂ ਇੱਟਾਂ ਲਾਹ ਲੈਣੀਆਂ ਔਖੀਆਂ ਹੋ ਜਾਂਦੀਆਂ। ਮਹਿੰਜੋਦਾਰੋ ਦੀ ਖੁਦਾਈ ਵਿੱਚ ਕਈ ਢੇਰ ਅਜੇਹੀਆਂ ਪੁਰਾਣੀਆਂ ਇੱਟਾਂ ਦੇ ਪਏ ਮਿਲੇ ਹਨ, ਜੁ ਜਾਪਦਾ ਹੈ ਕਿ ਪੁਰਾਣੀਆਂ ਕੰਧਾਂ ਤੋਂ ਲਾਹੇ ਗਏ ਹਨ ਤਾਂ ਜੁ ਕਿਸੇ ਹੋਰ ਥਾਂ ਕੋਠੇ ਕੰਧਾਂ ਬਣਾਉਣ ਲਈ ਲਿਜਾਏ ਜਾ ਸਕਣ, ਪਰ ਕਿਸੇ ਕਾਰਨ ਉਥੇ ਹੀ ਪਏ ਰਹਿ ਗਏ। ਬੋਧ ਸਤੂਪ ਜਿਹੜਾ ਕਿ ਮਹਿੰਜੋ-ਦਾਰੋ ਦੇ ਥੇਹ ਉਤੇ ਕੋਈ ਦੋ ਹਜ਼ਾਰ ਵਰ੍ਹਿਆਂ ਤੋਂ ਖੜ੍ਹਾ ਹੈ ਤੇ ਜਿਸ ਦੀ ਖੋਜ ਕਰਦਿਆਂ ਮੰਹਿਜੋ-ਦਾਰੋ ਦੇ ਥੇਹ ਦੇ ਪ੍ਰਾਚੀਨ ਹੋਣ ਬਾਬਤ ਖਿਆਲ ਹੋਇਆ, ਉਹ ਸਤੂਪ ਏਸੇ ਥੇਹ ਵਿੱਚੋਂ ਇੱਟਾਂ ਪੁੱਟ ਕੇ ਬਣਾਇਆ ਗਿਆ ਸੀ। ਹੁਣ ਵਧੇਰੇ ਖੁਦਾਈ ਕਰਨ ਤੋਂ ਪਤਾ ਲੱਗਾ ਹੈ ਕਿ ਸਤੂਪ ਮਹਿੰਜੋ-ਦਾਰੋ ਦੇ ਕਿਸੇ ਪ੍ਰਾਚੀਨ ਧਰਮ

ਮੰਦਰ ਦੀ ਥਾਂ ਉਤੇ ਹੀ ਬਣਾਇਆ ਗਿਆ ਸੀ। ਸੱਭੇ ਦੇਸ਼ਾਂ ਤੇ ਜਾਤੀਆਂ ਵਿੱਚ ਇਹ ਬੜਾ ਪ੍ਰਾਚੀਨ ਤੇ ਪ੍ਰਤਿਸ਼ਟ ਰਿਵਾਜ ਹੈ, ਕਿ ਜਦੋਂ ਕਦੇ ਕਿਸੇ ਸਥਾਨ ਨੂੰ ਇੱਕ ਧਰਮ ਵਾਲਿਆਂ ਨੇ ਪਵਿੱਤਰ ਮੰਨਿਆ ਹੋਵੇ, ਤਾਂ ਦੂਜੇ ਧਰਮ ਵਾਲੇ ਭੀ ਉਸ ਨੂੰ ਪਵਿੱਤਰ ਹੀ ਮੰਨਦੇ ਹਨ। ਸਾਡੇ ਦੇਸ਼ ਵਿੱਚ, ਪ੍ਰਾਚੀਨ ਮੰਦਰਾਂ ਦੀਆਂ ਥਾਵਾਂ ਉਤੇ ਮਸੀਤਾਂ ਖੜੀਆਂ ਕਰਨ ਦੇ ਰਿਵਾਜ ਪਿੱਛੇ ਅਸਲ ਵਿੱਚ ਇਹੋ ਅਸੂਲ ਕੰਮ ਕਰ ਰਿਹਾ ਸੀ। ਏਸੇ ਤਰ੍ਹਾਂ ਯੂਰਪ, ਦੱਖਣੀ ਅਮਰੀਕਾ ਤੇ ਹੋਰ ਸੱਭਯ ਦੇਸਾਂ ਵਿੱਚ, ਸਮੇਂ ਸਮੇਂ ਹੁੰਦਾ ਰਿਹਾ ਹੈ।

ਮਹਿੰਜੋ-ਦਾਰੋ ਵਿੱਚ ਹਜ਼ਾਰਾਂ ਵਰ੍ਹਿਆਂ ਤੱਕ ਉਪ੍ਰੋਥਲੀ ਪੱਕੀਆਂ ਇੱਟਾਂ ਦੇ ਵਰਤੇ ਜਾਣ ਦੇ ਰਿਵਾਜ ਤੋਂ ਇਹ ਕਿਆਸ ਲਗਾਇਆ ਗਿਆ ਹੈ ਕਿ ਉਹਨਾਂ ਸਮਿਆਂ ਵਿੱਚ ਸਿੰਧ ਦੇਸ਼ ਦਾ ਪੌਣ ਪਾਣੀ ਹੁਣ ਵਾਂਗਰ ਗਰਮ-ਖੁਸ਼ਕ ਨਹੀਂ ਸੀ। ਇਸ ਥਲ ਦੀ ਥਾਂ ਬੜਾ ਹਰਿਆ ਭਰਿਆ ਤੇ ਤਰ ਦੇਸ਼ ਹੋਵੇਗਾ। ਨਹੀਂ ਤਾਂ ਗਰਮ ਖੁਸ਼ਕ ਦੇਸ਼ ਵਿੱਚ ਕੱਚੇ ਕੰਧਾਂ ਕੋਠੇ ਸਸਤੇ ਵੀ ਬਣ ਜਾਂਦੇ ਹਨ ਤੇ ਠੰਢੇ ਵੀ ਰਹਿੰਦੇ ਹਨ।

ਕੰਧਾਂ ਵਿੱਚ ਰੋਸ਼ਨਦਾਨਾਂ ਜਾਂ ਖਿੜਕੀਆਂ ਦਾ ਕਿਤੇ ਖੁਰਾ ਖੋਜ ਨਹੀਂ ਮਿਲਦਾ, ਤੇ ਰਹਿਣ ਵਾਲੇ ਘਰਾਂ ਦੇ ਬੂਹੇ ਵੀ ਸੜਕਾਂ ਜਾਂ ਪੱਥਾਂ ਵਿੱਚ ਨਹੀਂ ਖੁਲ੍ਹਦੇ, ਸਗੋਂ ਗਲੀਆਂ ਵਿੱਚ ਖੁਲ੍ਹਦੇ ਹਨ। ਕਈਆਂ ਘਰਾਂ ਵਿੱਚ ਸਾਂਝੀ ਕੰਧ ਨਹੀਂ ਕੱਢੀ ਗਈ। ਸਾਂਝੀ ਕੰਧ ਨਾਲ ਝਗੜੇ ਜਾਂ ਮੁਕੱਦਮੇ ਵਧ ਜਾਂਦੇ ਹੋਣਗੇ। ਨਾਲ ਲਗਦੇ ਘਰਾਂ ਨੇ ਫੁੱਟ ਕੁ ਦਾ ਥਾਂ ਛੱਡਕੇ ਆਪੋ ਆਪਣੀਆਂ ਕੰਧਾਂ ਕੱਢ ਲਈਆਂ ਹਨ ਤੇ ਫੇਰ ਵਿੱਚਕਾਰਲੀ ਥਾਂ ਦੋਹਾਂ ਪਾਸਿਆਂ ਤੋਂ ਮੁੰਦ ਦਿੱਤੀ ਹੈ ਤਾਂ ਜੁ ਕੋਈ ਅੰਦਰ ਨਾ ਵੜ ਆਵੇ। ਕੰਧਾਂ ਦੀ ਮੋਟਾਈ ਤੋਂ ਇੰਜ ਭਾਸਦਾ ਹੈ ਕਿ ਮਕਾਨ ਦੋ ਦੋ ਤਿੰਨ ਤਿੰਨ ਮੰਜ਼ਲੇ ਸਨ। ਜਿੱਥੇ ਕੰਧਾਂ ਉੱਤੇ ਸ਼ਤੀਰੀਆਂ ਪਾਈਆਂ ਗਈਆਂ ਸਨ ਉਹ ਥਾਂ ਵੀ ਦਿਸ ਆਉਂਦੀ ਹੈ। ਛੱਤਾਂ ਪਾਉਣ ਦਾ ਢੰਗ ਇੰਨ ਬਿੰਨ ਉਹੋ ਸੀ, ਜੋ ਹੁਣ ਵੀ ਸਾਡੇ ਪਿੰਡਾਂ ਵਿੱਚ ਪ੍ਰਚੱਲਤ ਹੈ। ਸ਼ਤੀਰੀਆਂ ਉਤੇ ਬਾਲੇ ਪਾ ਕੇ ਪਹਿਲਾਂ ਸਰਕੰਡਾ ਪਾ ਲੈਣਾ ਤੇ ਫੇਰ ਉਤੇ ਲਿਪਾਈ ਕਰ ਦੇਣੀ ਜਾਂ ਸਰਕੰਡੇ ਦੀ ਥਾਂ ਸਿਰਕੀ ਪਾ ਦੇਣੀ ਤੇ ਉਤੇ ਲਿਪਾਈ ਗਾਰੇ ਦੀ ਕਰ ਦੇਣੀ। ਖੁਦਾਈ ਵਿੱਚ ਕੁਝ ਮਕਾਨ ਅਜਿਹੇ ਮਿਲੇ ਹਨ, ਜਿਨ੍ਹਾਂ ਦੀਆਂ ਛੱਤਾਂ ਨੂੰ ਕਿ ਜਾਪਦਾ ਹੈ ਅੱਗ ਲੱਗ ਗਈ ਸੀ। ਇਉਂ ਛੱਤਾਂ ਦੀ ਲਿਪਾਈ ਅੱਗ ਨਾਲ ਪੱਕ ਗਈ ਤੇ ਹੁਣ ਉਨ੍ਹਾਂ ਪੱਕੇ ਹੋਏ ਖਲੇਪੜਾਂ ਉਤੇ ਸਿਰਕੀ ਤੇ ਸਰਕੰਡੇ ਦੇ ਨਿਸ਼ਾਨ ਹੂ-ਬ-ਹੂ ਦਿੱਸ ਆਉਂਦੇ ਹਨ।

ਕਈਆਂ ਘਰਾਂ ਵਿੱਚ ਪੱਕੀਆਂ ਪੌੜੀਆਂ ਬਣੀਆਂ ਹੋਈਆਂ ਮਿਲੀਆਂ ਹਨ, ਜੋ ਕਿ ਦੂਜੀ ਮੰਜ਼ਲ ਉੱਤੇ ਜਾਣ ਲਈ ਹੋਣਗੀਆਂ। ਕਈਆਂ ਘਰਾਂ ਵਿੱਚ ਇਹ ਪੱਕੀਆਂ ਪੌੜੀਆਂ ਬਾਹਰੋਂ ਸੜਕ ਵਿੱਚੋਂ ਚੜ੍ਹਦੀਆਂ ਹਨ, ਜਿਸ ਤੋਂ ਅਨੁਮਾਨ ਹੈ, ਕਿ ਉਤਲੀ ਮੰਜ਼ਲ ਵਿੱਚ ਕੋਈ ਹੋਰ ਰਹਿੰਦਾ ਹੋਵੇਗਾ ਤੇ ਅੰਦਰਲੇ ਤੇ ਹੇਠਲੇ ਘਰ ਵਿੱਚ ਕੋਈ ਹੋਰ। ਕਈਆਂ ਘਰਾਂ ਵਿੱਚ ਉਤਲੀ ਮੰਜ਼ਲ ਤੇ ਚੜ੍ਹਨ ਲਈ ਕੋਈ ਪੌੜੀ ਹੈ ਹੀ ਨਹੀਂ। ਲੱਕੜ ਦੀਆਂ ਪੌੜੀਆਂ ਵਰਤੀਆਂ ਜਾਂਦੀਆਂ ਹੋਣਗੀਆਂ ਪਰ ਉਹ ਹੁਣ ਚਾਰ ਪੰਜ ਹਜ਼ਾਰ ਵਰ੍ਹਿਆਂ ਪਿੱਛੋਂ ਕਿੱਥੋਂ ਮਿਲਣੀਆਂ ਸਨ। ਛੱਤਾਂ ਖੁਲ੍ਹੀਆਂ ਤੇ

ਚੌੜੀਆਂ ਰਖਣ ਦਾ ਹੀ ਰਿਵਾਜ ਸੀ, ਜਿਵੇਂ ਕਿ ਅੱਜ ਕੱਲ ਸਾਡੇ ਦੇਸ਼ ਵਿੱਚ ਹੈ। ਮੀਂਹ ਦਾ ਪਾਣੀ ਪੱਕੀ ਮਿੱਟੀ ਦੇ ਜਾਂ ਲੱਕੜ ਦੇ ਪਰਨਾਲਿਆਂ ਨਾਲ ਬਾਹਰ ਸੜਕ ਵਿੱਚ ਕੱਢ ਦਿੱਤਾ ਜਾਂਦਾ ਸੀ। ਖਿੜਕੀਆਂ ਤੇ ਰੌਸ਼ਨਦਾਨਾਂ ਦੀ ਅਣਹੋਂਦ ਤੋਂ ਕਈ ਵਿੱਦਵਾਨ ਇਹ ਅਨੁਮਾਨ ਲਾਉਂਦੇ ਹਨ, ਕਿ ਮਹਿੰਜੋ-ਦਾਰੋ ਵਿੱਚ ਜ਼ਨਾਨੀਆਂ ਪਰਦੇ ਵਿੱਚ ਰੱਖੀਆਂ ਜਾਂਦੀਆਂ ਹੋਣਗੀਆਂ, ਪਰ ਇਹ ਠੀਕ ਨਹੀਂ ਜਾਪਦਾ। ਪਰਦੇ ਦਾ ਰਿਵਾਜ ਤਾਂ ਮੁਸਲਮਾਨੀ ਰਿਵਾਜ ਹੈ। ਸਾਡੇ ਦੇਸ਼ ਵਿੱਚ ਇਸਤ੍ਰੀਆਂ ਉਤੇ ਅਜਿਹੀਆਂ ਪਾਬੰਦੀਆਂ ਕਦੇ ਵੀ ਪਹਿਲਾਂ ਨਹੀਂ ਲਗਾਈਆਂ ਗਈਆਂ। ਖਿੜਕੀਆਂ ਤੇ ਰੌਸ਼ਨਦਾਨ ਨਾ ਰੱਖਣ ਦੇ ਰਿਵਾਜ ਦੇ ਕਾਰਨ ਹੋਰ ਹਨ। ਇੱਕ ਤਾਂ ਗਰਮ ਦੇਸ਼ਾਂ ਵਿੱਚ ਜਿਤਨੇ ਬੂਹੇ ਖਿੜਕੀਆਂ ਘੱਟ ਹੋਣ, ਉਤਨਾ ਹੀ ਅੰਦਰ ਠੰਢਾ ਰਹਿੰਦਾ ਹੈ, ਤੇ ਦੂਜੇ, ਇਉਂ ਚੋਰੀ ਚਕਾਰੀ ਤੋਂ ਵੀ ਬਚਾ ਰਹਿੰਦਾ ਹੈ। ਘਰਾਂ ਵਿੱਚ ਚੌਕੋਰ ਥੰਮ੍ਹਲੇ ਬਹੁਤ ਮਿਲੇ ਹਨ, ਤੇ ਇੱਕ ਗੋਲਾਈਦਾਰ, ਹੇਠੋਂ ਮੋਟਾ ਤੇ ਉਤੋਂ ਪਤਲਾ ਥੰਮ੍ਹਲਾ ਵੀ ਲੱਭਾ ਹੈ।

ਘਰਾਂ ਵਿੱਚੋਂ ਵੱਡੀਆਂ ਵੱਡੀਆਂ ਚਾਟੀਆਂ ਤੇ ਮੱਟ ਲੱਭੇ ਹਨ, ਜਿਨ੍ਹਾਂ ਵਿੱਚ ਦਾਣੇ ਆਟਾ ਆਦਿ ਰੱਖੇ ਜਾਂਦੇ ਹੋਣਗੇ। ਕਈਆਂ ਘਰਾਂ ਵਿੱਚ ਕੰਧਾਂ ਵਿੱਚ ਆਲ੍ਹੇ ਵੀ ਹਨ, ਜਿਹੜੇ ਲੱਕੜ ਦੀਆਂ ਖਿੜਕੀਆਂ ਲੱਗ ਕੇ ਚੀਜ਼ਾਂ ਵਸਤਾਂ ਸੰਭਾਲਣ ਦੇ ਕੰਮ ਆਉਂਦੇ ਹੋਣਗੇ। ਸਿੱਪ ਦੇ ਬਣੇ ਹੋਏ ਫੁੱਲ ਤੇ ਛੱਲੇ, ਤੇ ਹੱਡੀਆਂ ਦੇ ਬਣੇ ਹੋਏ ਕੁੰਡਿਆਂ ਤੋਂ ਅਨੁਮਾਨ ਲਾਇਆ ਗਿਆ ਹੈ, ਜੁ ਲੱਕੜੀ ਦੇ ਸੰਦੂਕ, ਜਿਨ੍ਹਾਂ ਉੱਤੇ ਸਿੱਪ ਆਦਿ ਦਾ ਕੰਮ ਕੀਤਾ ਹੋਣਾ ਹੈ, ਵੀ ਘਰਾਂ ਵਿੱਚ ਵਰਤੇ ਜਾਂਦੇ ਹੋਣਗੇ।

ਮਹਿੰਜੋ-ਦਾਰੋ ਤੇ ਹੜੱਪਾ ਵਾਸੀਆਂ ਦਾ ਪੰਜ ਹਜ਼ਾਰ ਸਾਲ ਪਹਿਲੋਂ ਦਾ ਜੋ ਚਿੱਤ੍ਰ ਇਉਂ ਉਜਾਗਰ ਹੁੰਦਾ ਹੈ, ਉਹ ਸਾਡੇ ਅੱਜ ਕੱਲ ਦੇ ਪੰਜਾਬ ਦੇ ਪੇਂਡੂ ਘਰਾਂ ਨਾਲ ਕਿਤਨਾ ਮਿਲਦਾ ਜੁਲਦਾ ਹੈ, ਇਹ ਵਿੱਚਾਰ ਕੇ ਅਚੰਭਤ ਰਹਿ ਜਾਈਦਾ ਹੈ, ਕਿ ਏਸ਼ੀਆਂ ਵਿੱਚ ਸਮੇਂ ਦੇ ਹਜ਼ਾਰਾਂ ਵਰ੍ਹੇ ਬੀਤ ਜਾਣ ਉੱਤੇ ਵੀ ਲੋਕਾਂ ਦੀ ਜੀਵਨ-ਸ਼ੈਲੀ ਕਿਸੇ ਬੁਨਿਆਦੀ ਤੌਰ ਤੇ ਨਹੀਂ ਬਦਲੀ। ਇਉਂ, ਜੋ ਯੂਰਪ ਵਾਲੇ ਕਹਿੰਦੇ ਹਨ, ਕਿ ਏਸ਼ੀਆ ਕਦੇ ਨਹੀਂ ਬਦਲਦਾ, ਇਸ ਅਖਾਣ ਵਿੱਚ ਕੁਝ ਸਚਾਈ ਭਾਸਣ ਲੱਗ ਪੈਂਦੀ ਹੈ। ਯੂਰਪ ਵਿੱਚ ਰਹਿਣ ਬਹਿਣ ਦਾ ਢੰਗ ਤੇ ਜੀਵਨ-ਸ਼ੈਲੀ, ਅੱਜ ਤੋਂ ਦੋ ਸੌ ਵਰ੍ਹੇ ਪਹਿਲੋਂ ਨਾਲੋਂ ਇੰਨਾਂ ਬੱਦਲ ਗਿਆ ਹੈ, ਕਿ ਪਛਾਣਿਆਂ ਨਹੀਂ ਜਾਂਦਾ।

ਰੋਟੀ ਟੁੱਕ ਪਕਾਉਣ ਦਾ ਢੰਗ ਵੀ ਮਹਿੰਜੋ-ਦਾਰੋ ਤੇ ਹੜੱਪਾ ਵਿੱਚ ਓਹੋ ਲੱਭਾ ਹੈ, ਜੋ ਅੱਜ ਕੱਲ ਸਾਡੇ ਪਿੰਡਾਂ ਵਿੱਚ ਆਮ ਦੇਖੀਦਾ ਹੈ। ਘਰਾਂ ਦੇ ਅੰਦਰ ਵਿਹੜਿਆਂ ਦੇ ਖੂੰਜਿਆਂ ਵਿੱਚ ਮਿੱਟੀ ਦੇ ਤੰਦੂਰ ਬਣੇ ਹੋਏ ਹਨ, ਤੇ ਨਾਲ ਆਟੇ ਦੀ ਪਰਾਤ ਦੇ ਬਾਲਣ ਰਖਣ ਲਈ ਇੱਕ ਚੌਂਤ੍ਰਾ ਜਿਹਾ ਬਣਿਆ ਹੋਇਆ ਹੈ। ਬੱਸ, ਇਉਂ ਤੰਦੂਰ ਗਰਮ ਕਰਕੇ, ਘਰ ਵਾਲਿਆਂ ਲਈ ਰੋਟੀਆਂ ਪੱਕਦੀਆਂ ਹੋਣਗੀਆਂ। ਕਈਆਂ ਘਰਾਂ ਵਿੱਚ ਲੰਗਰ ਬਣਾਉਣ ਲਈ ਵਖਰੇ ਕਮਰੇ ਵੀ ਬਣੇ ਹੋਏ ਹਨ, ਤੇ ਵਿੱਚ ਚੁਲ੍ਹੇ ਬਣੇ ਹੋਏ ਹਨ। ਦੋ ਦੋ, ਤਿੰਨ ਤਿੰਨ, ਚੁਲ੍ਹੇ ਅੱਗੜ ਪਿੱਛੜ ਵੀ ਕਈ ਥਾਵਾਂ ਤੇ ਹਨ, ਤਾਂ ਕਿ ਇਕੋ ਵੇਲੇ, ਉਸੇ ਬਾਲਣ ਨਾਲ, ਦੋ ਤਿੰਨ ਤੌੜੀਆਂ ਰਿੱਝ ਜਾਣ। ਕਈਆਂ ਘਰਾਂ ਵਿੱਚ

ਇਸ ਲੰਗਰ-ਕੋਠੜੀ ਦੀ ਕੰਧ ਵਿੱਚ ਇੱਕ ਮੋਰੀ ਕੱਢੀ ਹੋਈ ਮਿਲੀ ਹੈ, ਤਾਂ ਜੁ ਲੰਗਰ ਵਿੱਚੋਂ ਰੋਟੀ ਲੱਗ ਕੇ ਤੇ ਪਰੋਸ ਕੇ, ਨਾਲ ਲਗਦੇ ਕਮਰੇ ਵਿੱਚ ਬੈਠੇ ਆਦਮੀਆਂ ਨੂੰ, ਇਸ ਮੋਰੀ ਵਿੱਚੋਂ ਫੜਾਈ ਜਾ ਸਕੇ।

ਸਭ ਨਾਲੋਂ ਵਚਿੱਤਰ ਗੱਲ, ਜੋ ਮਹਿੰਜੋ-ਦਾਰੋ ਤੇ ਹੜੱਪਾ ਦੇ ਸ਼ਹਿਰਾਂ ਵਿੱਚ ਮਿਲੀ ਹੈ, ਤੇ ਜਿਸ ਉਤੇ ਸਾਰਾ ਸੰਸਾਰ ਅਚੰਭਤ ਹੈ, ਉਹ ਹੈ ਹਰ ਘਰ ਵਿੱਚ ਗੁੱਸਲਖਾਨਿਆਂ ਦਾ ਹੋਣਾ। ਕਈ ਥਾਈਂ ਇਸ ਗੁਸਲਖਾਨੇ ਦੇ ਨਾਲ ਲਗਦੀ ਇੱਕ ਟੱਟੀ ਵੀ ਹੈ। ਇਹ ਗੁਸਲਖਾਲੇ ਤੇ ਟੱਟੀਆਂ, ਹਮੇਸ਼ਾਂ ਸੜਕ ਨਾਲ ਲਗਦੀ ਕੰਧ ਨਾਲ ਬਣੀਆਂ ਹੋਈਆਂ ਹਨ ਤਾਂ ਜੁ ਪਾਣੀ ਦਾ ਨਿਕਾਸ ਸੁਖੈਨ ਹੀ ਹੋ ਸਕੇ। ਇਹ ਗੁਸਲਖਾਨੇ ਤੇ ਟੱਟੀਆਂ ਕਈ ਵਾਰ ਉਤਲੀਆਂ ਮੰਜ਼ਲਾਂ ਉੱਤੇ ਵੀ ਬਣੇ ਹੋਏ ਮਿਲੇ ਹਨ। ਇਨ੍ਹਾਂ ਗੁਸਲਖਾਨਿਆਂ ਵਿੱਚੋਂ ਪਾਣੀ ਪੱਕੇ ਤੇ ਬੰਦ ਪਰਨਾਲਿਆਂ ਰਾਹੀਂ ਹੇਠਾਂ ਸੜਕ ਦੀ ਗੰਦੀ ਨਾਲੀ ਤੱਕ ਪੁਚਾਇਆ ਗ੍ਰਿਆ ਹੈ। ਗੰਦੀਆਂ ਨਾਲੀਆਂ ਦੀਆਂ ਇੱਟਾਂ ਤੇ ਇਨ੍ਹਾਂ ਦੇ ਨਾਲ ਲਗਦੀਆਂ ਕੰਧਾਂ ਦੀਆਂ ਇੱਟਾਂ ਬੜੀ ਚਤੁਰਾਈ ਨਾਲ ਚਿਣੀਆਂ ਗਈਆਂ ਹਨ। ਇੱਟਾਂ ਦੇ ਦੋਹਾਂ ਸਿਰਿਆਂ ਨੂੰ ਇਸ ਸਫਾਈ ਨਾਲ ਘਸਾਇਆ ਗਿਆ ਹੈ, ਜੁ ਦੋਹਾਂ ਇੱਟਾਂ ਦੇ ਜੋੜ ਵਿੱਚ ਵਾਲ ਭਰ ਭੀ ਝੀਥ ਨਹੀਂ ਰਹੀ। ਇਉਂ ਇਸ ਚੁਣਾਈ ਵਿੱਚੋਂ ਪਾਣੀ ਬਿਲਕੁਲ ਨਹੀਂ ਰਿਸ ਸਕਦਾ। ਗੁਸਲਖਾਨਿਆਂ ਦੇ ਫਰਸ਼ ਭੀ ਇਉਂ ਹੀ ਇੱਟਾਂ ਦੇ ਸਿਰਿਆਂ ਨੂੰ ਘਸਾ ਘਸਾ ਕੇ ਬਣਾਏ ਗਏ ਹਨ, ਤੇ ਇਨ੍ਹਾਂ ਫਰਸ਼ਾਂ ਦਾ ਨਿਵਾਣ ਬਾਹਰ ਸੜਕ ਵਲ ਨੂੰ ਹੈ ਤਾਂ ਜੁ ਸਾਰਾ ਪਾਣੀ ਝੱਟ ਪੱਟ ਬਾਹਰ ਨਾਲੀ ਵਿੱਚ ਨਿਕਲ ਜਾਵੇ। ਗੁਸਲਖਾਨਿਆਂ ਦੇ ਫਰਸ਼ਾਂ ਦੀਆਂ ਨੀਹਾਂ ਵਿੱਚ ਠੀਕਰੀਆਂ ਦੀ ਭਰਤੀ ਪਾਈ ਗਈ ਹੈ, ਤਾਂ ਜੁ ਪਾਣੀ ਹੇਠਾਂ ਨਾ ਰਿਸੇ। ਕਈਆਂ ਗੁਸਲਖਾਨਿਆਂ ਦੇ ਫਰਸ਼ ਇਉਂ ਰੰਗਤ ਪਕੜ ਗਏ ਹਨ, ਜਿਵੇਂ ਕੋਈ ਬੜੀ ਪੁਰਾਣੀ ਥਿੰਧਿਆਈ ਲੱਗੀ ਹੁੰਦੀ ਹੈ। ਨ੍ਹਾਉਣ ਤੋਂ ਪਹਿਲਾਂ ਤੇਲ ਮਲਣ ਦਾ ਰਿਵਾਜ ਆਮ ਪ੍ਰਚਲਤ ਹੋਵੇਗਾ। ਆਯੁਰਵੈਦ ਵਾਲੇ ਭੀ ਕਹਿੰਦੇ ਹਨ, 'ਘ੍ਰਿਤਯਮ ਸ਼ਤਗੁਣੋ ਤੈਲਮ, ਮਰਦਨੇ`ਨ ਤੁ ਭਕਸ਼ਣੇ,' ਅਰਥਾਤ, ਤੇਲ ਮਲਣ ਨਾਲ, ਘਿਉ ਖਾਣ ਨਾਲੋਂ, ਸੌ ਗੁਣਾਂ ਵੱਧ ਲਾਭ ਹੁੰਦਾ ਹੈ। ਕਈਆਂ ਗੁਸਲਖ਼ਾਨਿਆਂ ਵਿੱਚ ਮੱਟਾਂ ਦੇ ਟੁੱਟੇ ਹੋਏ ਠੀਕਰੇ ਪਏ ਮਿਲੇ ਹਨ, ਜਿਨ੍ਹਾਂ ਵਿੱਚ ਨ੍ਹਾਉਣ ਦਾ ਪਾਣੀ ਭਰ ਕੇ ਰੱਖਦੇ ਹੋਣਗੇ। ਪੈਰਾਂ ਉਤੋਂ ਮੈਲ ਖੁਰਚਣ ਵਾਲੇ ਟੁੱਟੇ ਹੋਏ ਝਾਵੇਂ ਵੀ ਇਨ੍ਹਾਂ ਗੁਸਲਖਾਨਿਆਂ ਵਿੱਚੋਂ ਲੱਭੇ ਹਨ। ਕਈਆਂ ਗੁਸਲਖਾਨਿਆਂ ਵਿੱਚ ਟੁੱਟੇ ਹੋਏ ਮਿੱਟੀ ਦੇ ਖਿਲੌਣੇ ਗਾਂ, ਬੌਲਦ ਆਦਿ ਮਿਲੇ ਹਨ। ਨ੍ਹਾਉਣ ਵੇਲੇ ਬੱਚੇ, ਇਹ ਖਿਲੌਣੇ ਅੰਦਰ ਖੇਡਣ ਲਈ ਲੈ ਜਾਂਦੇ ਹੋਣਗੇ, ਜਿਹਾ ਕਿ ਅੱਜ ਕੱਲ ਵੀ ਹੁੰਦਾ ਹੈ।

ਛੋਟੇ ਘਰਾਂ ਦੇ ਬੂਹੇ ਤਾਂ ਸਿੱਧੇ ਹੀ ਸੜਕ ਉੱਤੇ ਖੁਲ੍ਹਦੇ ਹਨ, ਪਰ ਵੱਡੇ ਘਰਾਂ ਦੇ ਬੂਹੇ ਵੜਦਿਆਂ, ਪਹਿਲਾਂ ਵਿਹੜਾ ਆਉਂਦਾ ਹੈ ਤੇ ਉਸ ਦੇ ਪਿੱਛੇ ਰਹਿਣ ਵਾਲੇ ਘਰ। ਚੱਕੀਆਂ ਦੇ ਪੜੁਏ ਤੇ ਸਿਲ ਵੱਟੇ ਤੇ ਕੂੰਡੀਆਂ, ਟੁੱਟੀਆਂ ਭੱਜੀਆਂ ਇਨ੍ਹਾਂ ਵਿਹੜਿਆਂ ਵਿੱਚੋਂ ਮਿਲੀਆਂ ਹਨ ਤੇ ਕਈਆਂ ਵਿਹੜਿਆਂ ਵਿੱਚ ਪੱਕੀਆਂ ਖੁਰਲੀਆਂ ਦੇ ਨਿਸ਼ਾਨ ਵੀ ਮਿਲੇ ਹਨ। ਦੁੱਧ ਦੇਣ ਵਾਲੀਆਂ ਗਾਈਆਂ ਮਹੀਆਂ ਨੂੰ ਅੰਦਰ ਵੇਹੜਿਆਂ ਵਿੱਚ ਬੰਨ੍ਹਣ ਦਾ ਰਿਵਾਜ ਅੱਜ ਵਾਂਗਰ, ਓਦੋਂ ਵੀ ਸੀ।

ਕਈ ਘਰ ਪਹਿਲਾਂ ਬੜੇ ਖੁਲ੍ਹੇ ਤੇ ਸੁਚੱਜੇ ਢੰਗ ਨਾਲ ਬਣੇ ਹੋਏ ਹਨ, ਪਰ ਪਿੱਛੋਂ ਜਾ ਕੇ, ਕਮਰਿਆਂ ਤੇ ਵਿਹੜਿਆਂ ਵਿੱਚ ਕੰਧਾਂ ਪਾ ਕੇ ਤੇ ਨਵੇਂ ਬੂਹੇ ਕੱਢਕੇ ਉਨ੍ਹਾਂ ਨੂੰ ਵੰਡਿਆ ਗਿਆ ਹੈ। ਪੁਰਾਣੇ ਕੋਠਿਆਂ ਉੱਤੇ ਨਵੀਆਂ ਮੰਜ਼ਲਾਂ ਪਾ ਲਈਆਂ ਗਈਆਂ ਹਨ, ਤੇ ਨਵੀਆਂ ਪੌੜੀਆਂ ਚਾੜ੍ਹ ਲਈਆਂ ਗਈਆਂ ਹਨ। ਜਿਉਂ ਜਿਉਂ ਘਰ ਦੇ ਮੁੰਡੇ ਵੱਡੇ ਹੋ ਕੇ ਵਿਆਹੇ ਜਾਂਦੇ ਹੋਣਗੇ, ਉਹ ਅਡ ਹੁੰਦੇ ਜਾਂਦੇ ਹੋਣਗੇ ਤੇ ਇਉਂ ਘਰ ਦੀਆਂ ਵੰਡੀਆਂ ਪੈ ਪੈ ਕੇ, ਨਵੇਂ ਕੋਠੇ ਤੇ ਨਵੇਂ ਬੂਹੇ ਬਣਦੇ ਜਾਂਦੇ ਹੋਣਗੇ। ਇਹੋ ਵਰਤਾਰਾ ਅੱਜ ਤਕ, ਮਹਿੰਜੋ ਦਾਰੋ ਦੇ ਸਮਿਆਂ ਤੋਂ, ਸਾਡੇ ਪਿੰਡਾਂ ਵਿੱਚ ਚਲਿਆ ਆਉਂਦਾ ਹੈ।

ਮਹਿੰਜੋ-ਦਾਰੋ, ਤੇ ਇੱਕ ਹੋਰ ਏਸੇ ਸਮੇਂ ਦਾ ਥੇਹ, ਚਨ੍ਹੂ-ਦਾਰੋ ਜਿਸ ਦੀ ਕਿ ਖੁਦਾਈ ਉਤੇ ਕਹਿ ਚੁੱਕੇ ਹਾਂ, ਇਨ੍ਹਾਂ ਦੋਹਾਂ ਨੱਗਰਾਂ ਵਿੱਚ, ਸਭ ਨਾਲੋਂ ਪ੍ਰਭਾਵ-ਸ਼ਾਲੀ ਗੱਲ ਇਨ੍ਹਾਂ ਸ਼ਹਿਰਾਂ ਦੀਆਂ ਗੰਦੀਆਂ ਨਾਲੀਆਂ ਤੇ ਗੰਦੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਹੈ। ਅਜ ਤੋਂ ਪੰਜ ਹਜ਼ਾਰ ਸਾਲ ਪਹਿਲਾਂ, ਸ਼ਹਿਰ ਵਿੱਚੋਂ ਗੰਦਗੀ ਦੇ ਨਿਕਾਸ ਦਾ ਜੋ ਸੁਚੱਜਾ ਢੰਗ ਵਰਤਿਆ ਗਿਆ ਸੀ, ਉਹ ਕਿਤੇ ਹੁਣ ਸੌ ਕੁ ਸਾਲ ਹੋਇਆ ਤਾਂ ਦੁਨੀਆਂ ਦੇ ਨਵੀਨ ਸ਼ਹਿਰਾਂ ਵਿੱਚ ਪ੍ਰਚੱਲਤ ਹੋਇਆ ਹੈ। ਹਰ ਸੜਕ ਤੇ ਹਰ ਗਲੀ ਵਿੱਚ ਇੱਕ ਪੱਕੀ ਤੇ ਉਤੋਂ ਢੱਕੀ ਹੋਈ, ਗੰਦੇ ਪਾਣੀ ਦੀ ਨਾਲੀ ਹੈ, ਜਿਸ ਵਿੱਚ ਹਰ ਘਰ ਤੋਂ ਗੰਦੀਆਂ ਨਾਲੀਆਂ, ਪੱਕੀਆਂ ਤੇ ਉਪਰੋਂ ਢਕੀਆਂ ਹੋਈਆਂ ਆ ਕੇ ਪੈਂਦੀਆਂ ਹਨ। ਇਨ੍ਹਾਂ ਨਾਲੀਆਂ ਦੀ ਡੂੰਘਾਈ ਤੇ ਚੌੜਾਈ ਇਸ ਗੱਲ ਨੂੰ ਮੁੱਖ ਰੱਖ ਕੇ ਬਣਾਈ ਗਈ ਹੈ, ਜੁ ਇਸ ਵਿੱਚ ਕਿਤਨਾ ਕੁ ਗੰਦਾ ਪਾਣੀ ਆਵੇਗਾ। ਇਹ ਨਾਲੀਆਂ ਕਈਆਂ ਸੜਕਾਂ ਵਿੱਚ ਦੋ ਫੁੱਟ ਡੂੰਘੀਆਂ ਤੇ ਡੇਢ ਫੁੱਟ ਚੌੜੀਆਂ ਹਨ, ਤੇ ਉਤੋਂ ਪਈਆਂ ਇੱਟਾਂ ਨਾਲ ਢੱਕੀਆਂ ਹੋਈਆਂ ਹਨ। ਘਰਾਂ ਵਿੱਚੋਂ ਜੋ ਗੰਦਗੀ ਦੀਆਂ ਨਾਲੀਆਂ ਨਿਕਲਦੀਆਂ ਹਨ, ਉਹ ਸਿੱਧੀਆਂ ਸੜਕ ਵਾਲੀ ਗੰਦੀ ਨਾਲੀ ਵਿੱਚ ਨਹੀਂ ਆ ਪੈਂਦੀਆਂ। ਪਹਿਲਾਂ ਇੱਕ ਛੋਟੇ ਜਿਹੇ ਪੱਕੇ ਟੋਏ ਵਿੱਚ ਆ ਕੇ ਪੈਂਦੀਆਂ ਹਨ, ਤਾਂ ਜੁ ਗੰਦੇ ਪਾਣੀ ਵਿੱਚ ਰਲਿਆ ਹੋਇਆ ਠੋਸ ਮਾਦਾ ਉਸ ਟੋਏ ਦੀ ਤਹਿ ਉਤੇ ਬੈਠ ਜਾਵੇ, ਤੇ ਬਾਕੀ ਪਾਣੀ ਸੜਕ ਦੀ ਗੰਦੀ ਨਾਲੀ ਵਿੱਚ ਰਿੜ੍ਹ ਜਾਵੇ। ਇਨ੍ਹਾਂ ਟੋਇਆਂ ਵਿੱਚੋਂ, ਸੜਕ ਵਾਲੀ ਗੰਦ ਨਾਲੀ ਵਿੱਚ ਪਾਣੀ ਓਦੋਂ ਹੀ ਜਾ ਸਕਦਾ ਹੈ, ਜਦੋਂ ਇਹ ਟੋਏ ਤਿੰਨ ਚੌਥਾਈ ਭਰ ਜਾਣ।

ਇਉਂ ਹੀ ਮੀਂਹ ਦਾ ਪਾਣੀ ਸ਼ਹਿਰੋਂ ਬਾਹਰ ਲੈ ਜਾਣ ਲਈ, ਪੱਕੇ ਤੇ ਉੱਤੋਂ ਢਕੇ ਹੋਏ ਖਾਲ੍ਹ, ਸ਼ਹਿਰ ਦੇ ਆਲੇ ਦੁਆਲੇ ਬਣਾਏ ਹੋਏ ਹਨ। ਇਹਨਾਂ ਖਾਲ੍ਹਾਂ ਵਿੱਚ ਇੱਟਾਂ ਬੜੀਆਂ ਪੱਕੀਆਂ ਤੇ ਬੜੀ ਸੋਹਣੀ ਤਰ੍ਹਾਂ ਤੇ ਪੱਕੇ ਢੰਗ ਨਾਲ ਜੋੜੀਆਂ ਹੋਈਆਂ ਹਨ। ਇਨ੍ਹਾਂ ਖਾਲ੍ਹਾਂ ਉੱਤੇ ਜੋ ਛੱਤ ਪਾਈ ਗਈ ਹੈ, ਉਹ ਡਾਟਾਂ ਲਾ ਕੇ ਨਹੀਂ ਪਾਈ ਗਈ ਸਗੋਂ ਇਉਂ ਕੀਤਾ ਗਿਆ ਹੈ, ਜੁ ਜਿਸ ਵੇਲੇ ਖਾਲ੍ਹ ਦੀ ਉਸਰਾਈ ਹੋ ਚੁੱਕੀ ਤਾਂ ਓਥੋਂ ਅੰਦਰ ਨੂੰ ਢੁੱਕਵੀਆਂ ਇੱਟਾਂ ਦੀ ਚੜ੍ਹਾਈ ਸ਼ੁਰੂ ਕਰ ਦਿੱਤੀ। ਇੱਕ ਇੱਟਾਂ ਦਾ ਲੇਅ, ਕੁਝ ਇੰਚੀ ਅੰਦਰ ਵਲ ਨੂੰ ਵਧਾਇਆ, ਦੋਹਾਂ ਪਾਸਿਆਂ ਤੋਂ। ਉਸ ਤੋਂ ਉਤਲਾ ਲੇਅ ਹੋਰ ਕੁਝ ਇੰਚ ਅੰਦਰ ਨੂੰ ਵਧਾਇਆ, ਤੇ ਇਉਂ ਉਹ ਉੱਤੋਂ ਤੰਗ ਹੁੰਦੀ ਹੁੰਦੀ ਤ੍ਰਿਕੋਨ ਜਿਹੀ

ਬਣ ਕੇ, ਉੱਤੋਂ ਜਾ ਮਿਲੀ। ਇਉਂ ਖਾਲ੍ਹ ਉੱਤੇ ਛੱਤ ਪੈ ਗਈ। ਚੁਣਾਈ ਦੇ ਏਸ ਢੰਗ ਨੂੰ ਦੇਖ ਕੇ, ਖੋਜੀ ਕਹਿੰਦੇ ਹਨ, ਜੁ ਹੜੱਪਾ ਤੇ ਮਹਿੰਜੋਦਾਰੋ ਦੇ ਲੋਕਾਂ ਨੂੰ ਅਸਲੀ ਡਾਟ ਲਾਉਣ ਦਾ ਢੰਗ ਨਹੀਂ ਸੀ ਆਉਂਦਾ। ਇਹ ਮੰਨ ਲਿਆ ਗਿਆ ਹੈ ਕਿ ਮਹਿੰਜੋਦਾਰੋ ਦੇ ਸਮਕਾਲੀ ਸ਼ਹਿਰ, ਬਾਬਲ, ਜੋ ਕਿ ਮੈਸੋਪੋਟੇਮੀਆਂ ਦੇ ਮੁਲਕ ਵਿੱਚ ਸੀ, ਉਥੋਂ ਦੇ ਲੋਕ ਅਸਲੀ ਡਾਟ ਲਾਉਣ ਦੇ ਢੰਗ ਨੂੰ ਜਾਣਦੇ ਸਨ। ਇਹ ਵੀ ਹੁਣ ਪ੍ਰਤੱਖ ਹੋ ਗਿਆ ਹੈ ਜੁ ਮਹਿੰਜੋਦਾਰੋ ਦੇ ਲੋਕਾਂ ਤੇ ਬਿਉਪਾਰੀਆਂ ਦੀ ਆਵਾਜਾਈ ਖਲੀਜ ਫਾਰਸ ਦੇ ਰਾਹ, ਬਾਬਲੁ ਸ਼ਹਿਰ ਤੇ ਹੋਰ ਇਸ ਦੇਸ਼ ਦੇ ਪ੍ਰਾਚੀਨ ਸ਼ਹਿਰਾਂ ਨਾਲ ਸੀ। ਫੇਰ ਇਹ ਕਿਵੇਂ ਹੋ ਸਕਦਾ ਹੈ ਕਿ ਮਹਿੰਜੋ-ਦਾਰੋ ਦੇ ਲੋਕਾਂ ਨੂੰ ਡਾਟ ਲਾਉਣ ਦੇ ਢੰਗ ਦਾ ਉੱਕਾ ਪਤਾ ਨਾ ਹੋਵੇ। ਬਾਕੀ ਰਹੀ ਗੱਲ ਇਹਨਾਂ ਖਾਲ੍ਹਾਂ ਉਤੇ ਪਾਈਆਂ ਤ੍ਰਿਕੋਨ ਢੁੱਕਵੀਆਂ ਛੱਤਾਂ ਦੀ। ਕੇਵਲ ਇਨ੍ਹਾਂ ਦੀ ਹੋਂਦ ਤੋਂ, ਤੇ ਇਸ ਕਰਕੇ ਕਿ ਮਹਿੰਜੋ-ਦਾਰੋ ਦੀ ਖੁਦਾਈ ਵਿੱਚ ਕੋਈ ਅਸਲੀ ਡਾਟ ਨਹੀਂ ਲੱਭੀ, ਇਹ ਅਟੁੱਕ ਸਿੱਟਾ ਕੱਢਣਾ ਕਿ ਮਹਿੰਜੋਦਾਰੋ ਦੇ ਵਸਨੀਕ ਅਸਲੀ ਡਾਟ ਕੇ ਢੰਗਾਂ ਤੋਂ ਅਗਿਆਤ ਸਨ, ਯੁਕਤੀ ਅਨੁਕੂਲ ਨਹੀਂ। ਜਿਹੋ ਜਿਹੀਆਂ ਤ੍ਰਿਕੋਨ ਡਾਟ ਛੱਤਾਂ, ਮੀਂਹ ਦੇ ਪਾਣੀ ਦੇ ਨਿਕਾਸ ਲਈ ਮਹਿੰਜੋਦਾਰੋ ਵਿੱਚ ਮਿਲੀਆਂ ਹਨ, ਐਨ ਉਸੇ ਤਰ੍ਹਾਂ ਦੀਆਂ ਤ੍ਰਿਕੋਨ ਡਾਟ ਛੱਤਾਂ, ਮੀਂਹ ਦੇ ਪਾਣੀ ਦੇ ਨਿਕਾਸ ਲਈ, ਅੰਗਰੇਜ਼ ਇੰਜੀਨੀਅਰਾਂ ਨੇ ਸੰਨ 1860 ਤੇ ਲਗ ਭਗ ਸ਼ਿਮਲੇ ਸ਼ਹਿਰ ਵਿੱਚ ਬਣਾਈਆਂ ਸਨ ਤੇ ਅੱਜ ਵੀ ਮੌਜੂਦ ਹਨ। ਸੱਚੀ ਗੱਲ ਤਾਂ ਇਹ ਹੈ ਕਿ ਇਹ ਤ੍ਰਿਕੋਨ ਡਾਟਾਂ ਛੱਤਾਂ, ਬਣਾਉਣ ਵਿੱਚ ਸਸਤੀਆਂ ਪੈਂਦੀਆਂ ਹਨ, ਤੇ ਕੰਮ ਓਹੋ ਹੀ ਸਾਰ ਦਿੰਦੀਆਂ ਹਨ। ਹਾਂ, ਦੇਖਣ ਨੂੰ ਅਸਲੀ ਡਾਟ ਵਾਂਗਰ ਸੋਹਣੀਆਂ ਨਹੀਂ ਹੁੰਦੀਆਂ, ਪਰ ਮੀਂਹ ਦਾ ਪਾਣੀ ਸ਼ਹਿਰੋਂ ਬਾਹਰ ਕੱਢਣ ਲਈ ਨਾ ਹੀ ਪੰਜ ਹਜ਼ਾਰ ਵਰ੍ਹੇ ਪਹਿਲਾਂ ਮਹਿੰਜੋ-ਦਾਰੋ ਦੇ ਇੰਨਜੀਨੀਅਰਾਂ ਨੇ ਸੁਹਣੀਆਂ ਤੇ ਮਹਿੰਗੀਆਂ ਡਾਟਾਂ ਲਾਉਣਾ ਅਵੱਸ਼ ਸਮਝਿਆ ਤੇ ਨਾ ਹੀ ਅੱਸੀ ਨਵੇ ਸਾਲ ਪਹਿਲਾਂ, ਸ਼ਿਮਲੇ ਦੇ ਅੰਗਰੇਜ਼ ਇੰਨਜੀਨੀਅਰਾਂ ਨੇ। ਹੁਣ ਰਹੀ ਗੱਲ ਮਹਿੰਜੋਦਾਰੋ ਦੀ ਖੁਦਾਈ ਵਿੱਚ, ਵੱਸੋਂ ਵਾਲੇ ਮਕਾਨਾਂ ਵਿੱਚ ਕਿਸੇ ਡਾਟ ਦੇ ਨਾ ਮਿਲਣ ਦੀ। ਪਰ ਇਨ੍ਹਾਂ ਥਾਵਾਂ ਉਤੇ ਕੋਈ ਤ੍ਰਿਕੋਨ ਡਾਟ ਵੀ ਤਾਂ ਨਹੀਂ ਮਿਲੀ। ਭਾਵ ਇਹ ਕਿ ਮਹਿੰਜੋ-ਦਾਰੋ ਵਿੱਚ ਮਕਾਨ ਬਣਾਉਣ ਉਸਾਰਨ ਦਾ ਢੰਗ, ਤੇ ਓਥੋਂ ਦੇ ਵਸਨੀਕਾਂ ਦੀਆਂ ਆਪਣੀਆਂ ਲੋੜਾਂ ਕੁਝ ਅਜਿਹੀਆਂ ਸਨ, ਜੁ ਡਾਟ ਦੀ ਲੋੜ ਨਹੀਂ ਸੀ ਪੈਂਦੀ। ਕੁਝ ਖਾਸ ਖਾਸ ਇਮਾਰਤਾਂ ਵਿੱਚ ਸੰਭਵ ਹੈ, ਡਾਟਾਂ ਦੀ ਲੋੜ ਪਈ ਹੋਵੇ, ਪਰ ਉਹ ਹੁਣ ਢੱਠ ਚੁਕੀਆਂ ਹੋਣ ਤੇ ਖੁਦਾਈ ਵਿੱਚ ਉਹਨਾਂ ਦਾ ਕੋਈ ਖੁਰਾ ਖੋਜ ਨਾ ਲੱਭਦਾ ਹੋਵੇ। ਮੁਕਦੀ ਗੱਲ ਇਹ ਹੈ ਕਿ ਇਉਂ ਕਤਈ ਕਹਿਣਾ, ਜਿਵੇਂ ਕਿ ਯੂਰਪੀਨ ਖੋਜੀ ਕਹਿੰਦੇ ਹਨ, ਕਿ ਮਹਿੰਜੋ ਦਾਰੋ ਦੇ ਲੋਕ ਅਸਲੀ ਡਾਟ ਬਨਾਉਣ ਦੇ ਢੰਗ ਤੋਂ ਉੱਕਾ ਆਗਿਆਤ ਸਨ, ਬਣਦਾ ਨਹੀਂ।

ਮਹਿੰਜੋ-ਦਾਰੋ ਵਿੱਚ ਚੰਗ ਪੀਣ ਤੇ ਵਰਤਣ ਵਾਲੇ ਪਾਣੀ ਦਾ ਬੜਾ ਸੁਹਣਾ ਪ੍ਰਬੰਧ ਸੀ। ਪੱਕੇ ਖੂਹ ਥਾਂ ਥਾਂ ਤੇ ਘਰ ਘਰ ਉਸਰੇ ਹੋਏ ਮਿਲਦੇ ਹਨ। ਵੱਡੇ ਘਰਾਂ ਵਿੱਚ ਖੂਹ, ਸੜਕ ਵਾਲੀ ਕੰਧ ਦੇ ਵਿੱਚਕਾਰ, ਅੱਧੇ ਅੰਦਰ ਤੇ ਅੱਧੇ ਬਾਹਰ, ਲੱਗੇ ਹੋਏ ਹਨ, ਤਾਂ ਜੁ ਲੋਕ ਬਾਹਰੋਂ ਆ ਕੇ

ਵੀ ਪਾਣੀ ਭਰ ਲੈਣ। ਖੂਹਾਂ ਦੀਆਂ ਮੌਣਾਂ ਤੇ ਆਲੇ ਦੁਆਲੇ ਦੇ ਫਰਸ਼ ਪੱਕੇ ਹਨ, ਤੇ ਅੱਜ ਵੀ ਉਨ੍ਹਾਂ ਤੇ ਘੜੇ ਰੱਖਣ ਨਾਲ ਟੋਏ ਪਏ ਹੋਏ ਦਿਸ ਆਉਂਦੇ ਹਨ। ਜਦੋਂ ਕਦੇ ਖੂਹਾਂ ਉੱਤੇ ਪਾਣੀ ਭਰਨ ਵਾਲਿਆਂ ਦੀ ਭੀੜ ਹੁੰਦੀ ਹੋਵੇਗੀ ਤੇ ਭੌਣੀਆਂ ਰੁਕੀਆਂ ਹੋਈਆਂ ਹੁੰਦੀਆਂ ਹੋਣਗੀਆਂ ਤਾਂ ਲੋਕ ਘੜ ਤੇ ਡੋਲ ਰੱਸਿਆਂ ਨਾਲ ਲਮਕਾ ਕੇ ਹੀ ਪਾਣੀ ਕੱਢ ਲੈਂਦੇ ਹੋਣਗੇ। ਅੱਜ ਵੀ ਖੂਹਾਂ ਵਿੱਚ ਇਹ ਰੱਸਿਆਂ ਦੀਆਂ ਪਈਆਂ ਹੋਈਆਂ ਘਾਸੀਆਂ ਸਾਫ ਦਿਸਦੀਆਂ ਹਨ। ਪਿਛਲੇ, ਤੇ ਬੀਤ ਚੁੱਕੇ ਪੰਜ ਹਜ਼ਾਰ ਵਰ੍ਹਿਆਂ ਵਿੱਚ, ਸਿੰਧ ਦਰਿਆ ਦੀ ਭੱਲ੍ਹ ਇਸ ਥਾਂ ਉਤੇ ਇਕੱਠੀ ਹੁੰਦੀ ਰਹੀ ਹੈ, ਤੇ ਅੱਜ ਸਿੰਧ ਦਰਿਆ ਦਾ ਬਿਸਤਰਾ ਉਹਨਾਂ ਸਮਿਆਂ ਨਾਲੋਂ ਕੋਈ ਵੀਹ ਫੁੱਟ ਉਚਾ ਹੋ ਗਿਆ ਹੈ, ਤੇ ਏਸੇ ਹਿਸਾਬ ਨਾਲ ਬਾਕੀ ਨਾਲ ਲਗਦੀ ਧਰਤੀ ਵੀ ਉੱਚੀ ਹੋ ਗਈ ਹੈ। ਇਉਂ, ਮਹਿੰਜੋ-ਦਾਰੋ ਦੇ ਕੰਧਾਂ ਕੋਠੇ ਵੀ, ਸਮਝੋ ਵੀਹ ਫੁੱਟ ਧਰਤੀ ਦੇ ਹੇਠਾਂ ਧਸ ਗਏ ਹਨ, ਤੇ ਮਹਿੰਜੋ-ਦਾਰੋ॥ 1॥ ਤੋਂ ਹੇਠਾਂ, ਜੋ ਸ਼ਹਿਰ ਦੀਆਂ ਨੀਂਹਾਂ ਤੇ ਕੰਧਾਂ ਕੋਠੇ ਹਨ, ਉਹ ਹੁਣ ਧਰਤੀ ਦੇ ਪਾਣੀ ਤੋਂ ਕਈ ਫੁੱਟ ਹੇਠ ਹਨ। ਇਸ ਕਰਕੇ ਮਹਿੰਜੋ-ਦਾਰੋ ਦੇ ਖੂਹਾਂ ਦੀ ਖੁਦਾਈ ਵਿੱਚੋਂ ਨਹੀਂ ਹੋ ਸਕਦੀ। ਜੇ ਹੋ ਸਕਦੀ ਤਾਂ ਇਹਨਾਂ ਖੂਹਾਂ ਦਾ ਪਾਣੀ ਕੁਲੰਜ ਲਿਆ ਜਾਂਦਾ ਤੇ ਦੇਖਿਆ ਜਾਂਦਾ ਜੁ ਖੂਹਾਂ ਵਿੱਚ ਉਸ ਵੇਲੇ ਦੇ ਲੋਕਾਂ ਦੀਆਂ ਕਿਹੜੀਆਂ ਕਿਹੜੀਆਂ ਵਸਤਾਂ ਡਿੱਗ ਪਈਆਂ ਸਨ। ਜ਼ਨਾਨੀਆਂ ਮਰਦਾਂ ਤੇ ਬਾਲਾਂ ਦੀਆਂ ਬਹੁਤ ਸਾਰੀਆਂ ਚੀਜ਼ਾਂ ਖੂਹਾਂ ਵਿੱਚ ਡਿਗ ਪੈਂਦੀਆਂ ਹੋਣਗੀਆਂ, ਤੇ ਜੇ ਉਹ ਅੱਜ ਕੱਢੀਆਂ ਜਾ ਸਕਣ ਤਾਂ ਉਸ ਸਮੇਂ ਦੇ ਲੋਕਾਂ ਦੇ ਰਹਿਣ ਬਹਿਣ ਬਾਬਤ, ਬਹੁ-ਮੁੱਲਾ ਗਿਆਨ ਪ੍ਰਾਪਤ ਹੋ ਸਕੇ। ਮਹਿੰਜੋ-ਦਾਰੋ ਵਿੱਚ ਕਿਤੇ ਵੀ ਖੂਹਾਂ ਦੀਆਂ ਮੌਣਾਂ ਉੱਚੀਆਂ ਨਹੀਂ। ਐਵੇਂ ਇੱਕ ਫੁੱਟ ਨਾਲੋਂ ਵੀ ਘੱਟ ਉੱਚੀਆਂ ਹਨ। ਕੇਵਲ ਦੋ ਖੂਹ ਅਜਿਹੇ ਲੱਭੇ ਹਨ, ਜਿਨ੍ਹਾਂ ਦੀਆਂ ਮੌਣਾਂ ਕੋਈ ਡੇਢ ਡੇਢ ਫੁੱਟ ਉੱਚੀਆਂ ਹਨ। ਇਹ ਨੀਵੀਆਂ ਮੌਣਾਂ ਵਾਲੇ ਖੂਹ ਬਾਲਾਂ ਲਈ ਬੜੇ ਭਾਰੇ ਖਤਰੇ ਦੀ ਥਾਂ ਹੁੰਦੇ ਹੋਣਗੇ ਤੇ ਕਈ ਵਾਰ ਬਾਲ ਵਿੱਚ ਡਿੱਗ ਕੇ ਡੁੱਬ ਜਾਂਦੇ ਹੋਣਗੇ। ਕਈ ਖੂਹ ਅਜਿਹੇ ਲੱਭੇ ਹਨ, ਜੋ ਕੁਝ ਚਿਰ ਵਰਤੇ ਜਾਣ ਪਿੱਛੋਂ ਛੱਡ ਦਿੱਤੇ ਗਏ ਹਨ। ਕਿਆਸ ਇਹ ਹੈ, ਕਿ ਇਨ੍ਹਾਂ ਵਿੱਚ ਕੋਈ ਡੁੱਬ ਕੇ ਮਰ ਗਿਆ ਹੋਵੇਗਾ। ਅੱਜ ਜੇ ਇਹ ਖੂਹ ਕੁਲੰਜ ਕੇ ਸੁਕਾਏ ਜਾ ਸਕਣ ਤਾਂ ਹੇਠੋਂ ਇਨ੍ਹਾਂ ਡੁੱਬਿਆਂ ਹੋਇਆਂ ਦੇ ਪਿੰਜਰ, ਸਣੇ ਸੋਨੇ ਚਾਂਦੀ ਦੇ ਗਹਿਣਿਆਂ ਆਦਿ ਦੇ, ਨਿਕਲ ਆਉਣ ਤੇ ਮਹਿੰਜੋ-ਦਾਰੋ ਦੇ ਲੋਕਾਂ ਬਾਬਤ, ਸਾਡੇ ਗਿਆਨ ਵਿੱਚ ਭਾਰੀ ਵਾਧਾ ਹੋਵੇ।

ਮਹਿੰਜੋ-ਦਾਰੋ ਦੇ ਥੇਹ ਦੀ ਖੁਦਾਈ, ਜੋ 1950 ਸੰਨ ਦੇ ਅੰਤ ਤੱਕ ਹੋ ਸਕੀ ਹੈ, ਉਹ ਸਾਰੇ ਸ਼ਹਿਰ ਦਾ ਥੋੜ੍ਹਾ ਜਿਹਾ ਹੀ ਭਾਗ ਹੈ। ਸੈਂਕੜੇ ਘਰ ਛੋਟੇ ਵੱਡੇ ਕੋਠੇ, ਇਉਂ ਪੁਟੇ ਜਾ ਚੁੱਕੇ ਹਨ ਤੇ ਇਹ ਸਪਸ਼ਟ ਹੈ ਜੁ ਇਸ ਪੁੱਟੇ ਜਾ ਚੁੱਕੇ ਸ਼ਹਿਰ ਦੇ ਭਾਗਾਂ ਵਿੱਚ, ਵੱਡੇ ਵੱਡੇ ਵਿਉਪਾਰੀ ਵਸਦੇ ਸਨ, ਜਿਨ੍ਹਾਂ ਦੇ ਰਿਹਾਇਸ਼ੀ ਮਕਾਨਾਂ ਦੇ ਨਾਲ ਨਾਲ ਵੱਡੇ ਵੱਡੇ ਗੁਦਾਮਾਂ ਦੀ ਰਾਖੀ ਲਈ, ਕਈ ਥਾਈਂ ਅਟਾਰੀਆਂ ਦੀਆਂ ਨੀਂਹਾਂ ਵੀ ਨਿਕਲੀਆਂ ਹਨ, ਜਿਨ੍ਹਾਂ ਅਟਾਰੀਆਂ ਉਤੇ ਚੌਂਕੀਦਾਰ ਗੁਦਾਮਾਂ ਦੀ ਰਖਵਾਲੀ ਕਰਦੇ ਹੋਣਗੇ। ਪੁੱਟੇ ਜਾ ਚੁੱਕੇ ਸ਼ਹਿਰਾਂ ਵਿੱਚ ਪੰਜ ਛੇ ਬੜੀਆਂ ਵੱਡੀਆਂ

ਵੱਡੀਆਂ ਇਮਾਰਤਾਂ ਦੀਆਂ ਨੀਹਾਂ ਨਿਕਲੀਆਂ ਹਨ, ਜਿਨ੍ਹਾਂ ਬਾਰੇ ਕਿਆਸ ਹੈ ਜੁ ਉਹ ਕੋਈ ਸਰਕਾਰੀ ਇਮਾਰਤਾਂ ਹੋਣਗੀਆਂ। ਬਿਨਾਂ ਕਿਸੇ ਕਿਸਮ ਦੇ ਸਰਕਾਰੀ ਪ੍ਰਬੰਧ ਦੇ, ਇਤਨੇ ਵੱਡੇ ਸ਼ਹਿਰ ਵਿੱਚ, ਕੰਮ ਚਲ ਵੀ ਨਹੀਂ ਸੀ ਸਕਦਾ। ਇਹ ਗੱਲ ਅਜੇ ਤਕ ਨਿਸਚਿਤ ਨਹੀਂ ਕੀਤੀ ਜਾ ਸਕੀ ਜੁ ਇਥੋਂ ਦਾ ਰਾਜ ਪ੍ਰਬੰਧ ਕਿਸੇ ਪ੍ਰੋਹਿਤ-ਪੁਜਾਰੀ ਦੇ ਹੱਥ ਵਿੱਚ ਸੀ, ਜਾਂ ਕਿਸੇ ਰਾਜ-ਘਰਾਣੇ ਦੇ ਹੱਥ ਵਿੱਚ।

ਜਿਹੜਾ ਦੋ ਹਜ਼ਾਰ ਵਰ੍ਹੇ ਪੁਰਾਣਾ ਬੋਧੀ-ਸਤੂਪ, ਮਹਿੰਜੋ-ਦਾਰੋ ਦੇ ਥੇਹ ਉੱਤੇ ਖੜਾ ਹੈ, ਉਸ ਦੇ ਹੇਠਾਂ ਖੁਦਾਈ ਕਈ ਕਾਰਨਾਂ ਕਰਕੇ ਨਹੀਂ ਹੋ ਸਕੀ। ਸੰਨ 1946 ਤੱਕ, ਖੁਦਾਈ ਨਾ ਕਰਨ ਦਾ ਕਾਰਨ ਇਹ ਸੀ, ਜੁ ਸਤੂਪ ਦੇ ਢਹਿ ਜਾਣ ਨਾਲ ਕਿਤੇ ਬਰ੍ਹਮਾਂ ਤੇ ਲੰਕਾ ਦੇ ਬੋਧੀ ਬੁਰਾ ਨਾ ਮਨਾਉਣ। ਇਹ ਸਪਸ਼ਟ ਸੀ, ਜੁ ਇਸ ਸਤੂਪ ਦੇ ਹੇਠਾਂ ਕੋਈ ਵੱਡੀ ਭਾਰੀ ਇਮਾਰਤ ਹੈ ਜੋ ਕਿ ਕੋਈ ਵੀਹ ਫੁੱਟ ਉੱਚੇ ਥੜ੍ਹੇ ਉਤੇ ਬਣੀ ਹੋਈ ਹੈ। ਤਿੰਨ ਕਾਰਨਾਂ ਕਰਕੇ ਇਹ ਮੰਨ ਲਿਆ ਗਿਆ ਸੀ, ਕਿ ਇਹ ਇਮਾਰਤ, ਮਹਿੰਜੋ-ਦਾਰੋ ਦੇ ਨਗਰ-ਦੇਵਤਾ ਦਾ ਮੰਦਰ ਹੈ, ਜਿਸ ਦੇ ਆਲੇ ਦੁਆਲੇ ਪੁਜਾਰੀਆਂ ਆਦਿ ਦੇ ਵਸਣ ਲਈ ਘਰ ਬਣੇ ਹੋਏ ਹਨ। ਪਹਿਲਾ ਕਾਰਨ ਇਹ ਕਿ, ਸਦਾ ਤੋਂ ਤਵਾਰੀਖੀ ਸਮਿਆਂ ਵਿੱਚ, ਜਦੋਂ ਕਦੇ ਵੀ ਕੋਈ ਇੱਕ ਥਾਂ ਪਵਿੱਤ੍ਰ ਮੰਨੀ ਜਾ ਚੁੱਕੀ ਹੋਵੇ, ਉਹ ਪਿੱਛੋਂ ਆਉਣ ਵਾਲੇ ਤੇ ਦੂਜੇ ਮੱਤਾਂ ਵਾਲਿਆਂ ਦੀ ਦ੍ਰਿਸ਼ਟੀ ਵਿੱਚ ਭੀ ਪਵਿੱਤ੍ਰ ਹੀ ਰਹਿੰਦੀ ਹੈ। ਇਸ ਦੀਆਂ ਅਨੇਕ ਮਿਸਾਲਾਂ ਸਾਡੇ ਆਪਣੇ ਦੇਸ਼ ਦੀ ਤਵਾਰੀਖ ਤੇ ਦੂਜੇ ਦੇਸ਼ਾਂ ਦੀਆਂ ਤਵਾਰੀਖਾਂ ਵਿੱਚ ਮਿਲਦੀਆਂ ਹਨ। ਇਉਂ ਅਨੁਮਾਨ ਹੈ ਜੁ ਸਤੂਪ ਵਾਲੀ ਥਾਂ ਦੇ ਹੇਠਾਂ ਮਹਿੰਜੋ-ਦਾਰੋ ਦੇ ਸਮਿਆਂ ਵਿੱਚ ਵੀ ਕੋਈ ਪਵਿੱਤ੍ਰ ਤੇ ਧਾਰਮਿਕ ਮੰਦਰ ਹੀ ਹੋਵੇਗਾ। ਦੂਜੀ ਦਲੀਲ ਇਹ ਦਿੱਤੀ ਜਾਂਦੀ ਹੈ ਜੁ ਹਜ਼ਾਰਾਂ ਵਰ੍ਹੇ ਪਹਿਲਾਂ ਮਹਿੰਜੋ-ਦਾਰੋ ਦੇ ਸਮਿਆਂ ਵਿੱਚ, ਜੋ ਵੀ ਪ੍ਰਾਚੀਨ ਸੱਭਯਤਾ ਪ੍ਰਚੱਲਤ ਸਨ, ਉਨ੍ਹਾਂ ਦੇ ਰਾਜ-ਸ਼ਾਸਨ ਦੀ ਨਹੀਂ ਨਗਰ-ਦੇਵ ਦੀ ਪੂਜਾ ਦੇ ਕੇਂਦਰ ਤੇ ਦੇਵ-ਪੁਜਾਰੀ ਦੀ ਵਿਯੱਕਤੀ ਉਤੇ ਹੀ ਰੱਖੀ ਹੋਈ ਸੀ। 'ਸੁਮੇਰ' ਆਦਿ ਨਗਰਾਂ ਤੇ ਦੇਸ਼ਾਂ ਵਿੱਚ ਜਿਨ੍ਹਾਂ ਨਾਲ ਕਿ ਮਹਿੰਜੋ-ਦਾਰੋ ਦੇ ਵਸਨੀਕਾਂ ਦੀ ਆਵਾਜਾਈ ਸੀ, ਇਹੋ ਰੀਤੀ ਪ੍ਰਚੱਲਤ ਸੀ, ਤੇ ਇਉਂ ਅਨੁਮਾਨ ਹੈ ਕਿ ਮਹਿੰਜੋ-ਦਾਰੋ ਵਿੱਚ ਭੀ ਇਉਂ ਹੀ ਹੋਵੇਗਾ। ਤੀਜੇ, ਇਸ ਸਤੂਪ ਦੇ ਆਲੇ ਦੁਆਲੇ ਜੋ ਇਮਾਰਤਾਂ ਦੀਆਂ ਨੀਹਾਂ ਮਿਲੀਆਂ ਹਨ, ਉਨ੍ਹਾਂ ਦੀ ਰੂਪ-ਰੇਖਾ ਤੋਂ ਇਹੋ ਕਿਹਾ ਜਾ ਸਕਦਾ ਹੈ ਜੁ ਇਹ ਕਿਸੇ ਮੰਦਰ ਨਾਲ ਤੇ ਮੰਦਰ ਦੇ ਪੁਜਾਰੀਆਂ ਨਾਲ ਸੰਬੰਧਤ ਹਨ। ਸੰਨ 1950 ਵਿੱਚ ਪਾਕਿਸਤਾਨ ਦੀ ਸਰਕਾਰ ਨੇ ਇਸ ਥਾਂ ਦੀ ਖੁਦਾਈ ਅਰੰਭ ਕੀਤੀ, ਤਾਂ ਇੱਕ ਬੜਾ ਵਿਸ਼ਾਲ ਮੋਦੀ-ਖਾਨਾ ਹੇਠੋਂ ਨਿਕਲਿਆ ਹੈ, ਜਿਸ ਵਿੱਚ ਕਿ ਹਜ਼ਾਰਾਂ ਮਣ ਜਿਨਸ, ਕਣਕ, ਛੋਲੇ, ਆਦਿ ਭਰੇ ਜਾ ਸਕਦੇ ਹਨ। ਅਨੁਮਾਨ ਹੈ, ਕਿ ਮੰਦਰ ਲਈ ਕਾਰ ਭੇਟ, ਜਾਂ ਰਾਜ-ਪੁਜਾਰੀ ਦਾ ਮਾਮਲਾ ਜਿਨਸ ਵਿੱਚ ਉਗਰਾਹ ਕੇ ਏਥੇ ਰੱਖਿਆ ਜਾਂਦਾ ਹੋਵੇਗਾ। ਏਥੇ, ਹੁਣ 1951 ਦੀਆਂ ਸਰਦੀਆਂ ਵਿੱਚ ਖੁਦਾਈ ਕਰਨ ਦੀ ਕੋਈ ਸੂੰਹ ਅਜੇ ਤੱਕ ਨਹੀਂ ਮਿਲੀ, ਪਰ ਜਿਤਨਾਂ ਚਿਰ ਆਲੇ ਦੁਆਲੇ ਦਾ ਸਾਰਾ ਥੇਹ ਨਹੀਂ ਪੁੱਟ ਲਿਆ ਜਾਂਦਾ, ਇਸ ਮੰਦਰ ਤੇ ਮੋਦੀ ਖਾਨੇ ਬਾਰੇ

ਕਿਆਸਾਂ ਦੀ ਪੁਸ਼ਟੀ ਨਹੀਂ ਹੋ ਸਕਦੀ।

ਇਸ ਥਾਂ ਦੇ ਲਾਗੇ, ਸਭ ਨਾਲੋਂ ਵਧੇਰੇ ਮਨੋਰੰਜਕ ਜੋ ਇਮਾਰਤ ਲੱਭੀ ਹੈ, ਉਸ ਨੂੰ ਸਰੋਵਰ (Great Bath) ਦਾ ਨਾਮ ਦਿੱਤਾ ਗਿਆ ਹੈ। ਇਹ ਸਰੋਵਰ ਪੱਕੀਆਂ ਇੱਟਾਂ ਦਾ ਬਣਿਆ ਹੋਇਆ ਹੈ, ਤੇ 39 ਫੁੱਟ 3 ਇੰਚ ਲੰਮਾਂ ਤੇ 23 ਫੁੱਟ 2 ਇੰਚ ਚੌੜਾ ਹੈ। ਇਸ ਸਰੋਵਰ ਦੇ ਦੋਹੀਂ ਪਾਸੀਂ ਪੱਕੀਆਂ ਪੌੜੀਆਂ ਬਣੀਆਂ ਹੋਈਆਂ ਹਨ, ਜੋ ਕਿ 9 ਇੰਚ ਚੌੜੀਆਂ, 8 ਇੰਚ ਉੱਚੀਆਂ ਹਨ। ਹਰ ਪੌੜੀ ਦੇ ਸਿਰੇ ਉੱਤੇ ਕੋਈ ਦੋ ਇੰਚ ਚੌੜੀ ਘਾਸ ਪਾ ਕੇ ਘਾਟ ਬਣਾਈ ਹੋਈ ਹੈ, ਜਿਥੇ ਲੱਕੜੀ ਦਾ ਤਖ਼ਤਾ ਫਸ ਸਕੇ। ਸਪਸ਼ਟ ਹੈ, ਕਿ ਇਹ ਪੌੜੀਆਂ ਲੱਕੜ ਦੇ ਤਖਤਿਆਂ ਨਾਲ ਢਕੀਆਂ ਹੁੰਦੀਆਂ ਸਨ। ਦੋਹੀਂ ਪਾਸੀਂ, ਹੇਠਲੀ ਪੌੜੀ ਦੇ ਕੋਲ, 16 ਇੰਚ ਉੱਚੇ ਤੇ 39 ਇੰਚ ਚੌੜੇ ਥੜ੍ਹੇ ਬਣੇ ਹੋਏ ਹਨ, ਜੋ ਬੱਚਿਆਂ ਜਾਂ ਜ਼ਨਾਨੀਆਂ ਦੇ ਨਹਾਉਣ ਲਈ ਹੋਣਗੇ। ਇਸ ਸਰੋਵਰ ਦੇ ਦੁਆਲੇ ਦੁਆਲੇ, ਇੱਕ ਪੱਕੀ ਪ੍ਰਕਰਮਾਂ, 15 ਫੁੱਟ ਚੌੜੀ ਬਣੀ ਹੋਈ ਹੈ। ਇਸ ਪ੍ਰਕਰਮਾਂ ਦੇ ਇਰਦ ਗਿਰਦ ਇੱਕ ਲੱਕ ਜਿੰਨੀ ਉੱਚੀ ਕੰਧ ਹੈ, ਤੇ ਇਸ ਕੰਧ ਵਿੱਚ ਬੂਹੇ ਹਨ, ਜਿਨ੍ਹਾਂ ਥਾਣੀ ਇੱਕ ਹੋਰ ਛੱਤੀ ਹੋਈ ਪ੍ਰਕਰਮਾਂ ਵਿੱਚ ਵੜ ਸਕੀਦਾ ਹੈ। ਇਹ ਛੱਤੀ ਹੋਈ ਪ੍ਰਕਰਮਾਂ ਕੋਈ ਸੱਤ ਫੁੱਟ ਚੌੜੀ ਹੈ। ਇਸ ਛੱਤੀ ਹੋਈ ਪ੍ਰਕਰਮਾਂ ਦੇ ਇਰਦ ਗਿਰਦ ਕੋਠੜੀਆਂ ਤੇ ਬੁੰਗੇ ਬਣੇ ਹੋਏ ਹਨ। ਇਸ ਸਰੋਵਰ ਦੀ ਤਹਿ ਵਿੱਚ, ਦੱਖਣ-ਪੱਛਮੀ ਖੂੰਜੇ, ਸਰੋਵਰ ਵਿੱਚੋਂ ਪਾਣੀ ਕੱਢਣ ਲਈ ਇੱਕ ਗਲੀ ਕੱਢੀ ਹੋਈ ਹੈ ਤੇ ਉਹ ਹੇਠਾਂ ਇੱਕ ਛੱਤੀ ਹੋਈ ਨਾਲੀ ਵਿੱਚ ਜਾ ਪੈਂਦੀ ਹੈ। ਇਉਂ ਪਾਣੀ ਇਸ ਸਰੋਵਰ ਵਿੱਚੋਂ ਬਾਹਰ ਨਿਕਲ ਜਾਂਦਾ ਹੈ। ਸਰੋਵਰ ਦੇ ਪੂਰਬ ਵੱਲ ਇੱਕ ਬੜਾ ਵੱਡਾ ਖੂਹ ਹੈ, ਜਿਸ ਵਿੱਚੋਂ ਕਿ ਸਰਵੋਰ ਵਿੱਚ ਪਾਣੀ ਭਰਿਆ ਜਾਂਦਾ ਹੋਵੇਗਾ। ਇਸ ਸਰੋਵਰ ਦੇ ਉੱਤਰ ਵਲ ਅੱਠ ਗੁਸਲਖਾਨੇ ਜਾਂ ਪੌਣੇ ਬਣੇ ਹੋਏ ਹਨ, ਤੇ ਇਨ੍ਹਾਂ ਦੇ ਵਿੱਚਾਲਿਓਂ ਇਨ੍ਹਾਂ ਗੁਸਲਖਾਨਿਆਂ ਦਾ, ਜਿਹੜੇ ਕਿ ਚਾਰ ਇੱਕ ਪਾਸੇ ਤੇ ਚਾਰ ਦੂਜੇ ਪਾਸੇ ਹਨ, ਪਾਣੀ ਨਿਕਲਣ ਲਈ ਨਾਲੀ ਬਣੀ ਹੋਈ ਹੈ। ਹਰ ਪੌਣੇ ਦੇ ਖੂੰਜੇ ਵਿੱਚੋਂ ਉੱਤੇ ਨੂੰ ਪੌੜੀਆਂ ਚੜ੍ਹਦੀਆਂ ਹਨ। ਹਰ ਗੁਸਲਖ਼ਾਨੇ ਦੇ ਉੱਤੇ ਇੱਕ ਕਮਰਾ ਹੁੰਦਾ ਹੋਵੇਗਾ, ਜੋ ਸਮਾਧੀ ਲਾਉਣ ਜਾਂ ਪੂਜਾ ਪਾਠ ਦੇ ਕੰਮ ਆਉਂਦਾ ਹੋਵੇਗਾ।

ਹਰ ਘਰ ਵਿੱਚ ਗੁਸਲਖਾਨੇ ਦਾ ਹੋਣਾ ਤੇ ਇਸ ਸਰੋਵਰ ਦੀ ਹੋਂਦ ਤੇ ਬਣਤਰ ਤੋਂ ਇਹ ਸਪਸ਼ਟ ਹੈ, ਕਿ ਮਹਿੰਜੋ-ਦਾਰੋ ਦੇ ਵਾਸੀਆਂ ਦੇ ਨਿਤਾਪ੍ਰਤ ਧਾਰਮਿਕ ਜੀਵਨ ਵਿੱਚ ਸੌਚ ਇਸ਼ਨਾਨ ਨੂੰ ਬੜੀ ਮਹੱਤਤਾ ਦਿੱਤੀ ਜਾਂਦੀ ਸੀ। ਸੌਚ ਇਸ਼ਨਾਨ ਦੀ ਜਿਹੜੀ ਪ੍ਰਪਾਟੀ ਅੱਜ ਵੀ ਸਾਡੇ ਦੇਸ਼ ਦੀ ਧਾਰਮਿਕ ਰਹੁ ਰੀਤ ਵਿੱਚ ਪ੍ਰਚੱਲਤ ਹੈ, ਇਹ ਮਹਿੰਜੋ-ਦਾਰੋ ਦੇ ਪ੍ਰਾਚੀਨ ਸਮਿਆਂ ਤੋਂ ਹੀ ਚਲੀ ਹੋਵੇਗੀ।

ਪਹਿਲੇ ਪਹਿਲ ਜਦੋਂ ਮਹਿੰਜੋ-ਦਾਰੋ ਦੀ ਖੁਦਾਈਂ ਕੀਤੀ ਗਈ, ਤਾਂ ਸ਼ਹਿਰ ਦੇ ਆਲੇ ਦੁਆਲੇ ਕਿਸੇ ਕਿਲ੍ਹੇ-ਬੰਦੀ ਜਾਂ ਖਾਈ ਦੇ ਨਿਸ਼ਾਨ ਨਹੀਂ ਸਨ ਮਿਲੇ, ਜਿਸ ਤੋਂ ਅਨੁਮਾਨ ਲਾਇਆ ਗਿਆ ਸੀ, ਕਿ ਮਹਿੰਜੋਦਾਰੋ ਤੇ ਹੜੱਪਾ ਦੇ ਸਮੇਂ ਦੀ ਸੱਭਯਤਾ ਇੱਕ ਸ਼ਾਂਤਮਈ ਤੇ ਅਹਿੰਸਕ ਸਭਯਤਾ ਸੀ, ਜਿਸ ਵਿੱਚ ਕਿ ਯੁੱਧਾਂ ਜੰਗਾਂ ਲਈ ਕੋਈ ਥਾਂ ਨਹੀਂ ਸੀ। ਪਰ ਹੁਣ ਇਸ ਥੇਹ ਦੀਆਂ

ਹਵਾਈ ਤਸਵੀਰਾਂ ਲੈਣ ਉਪਰੰਤ, ਇਸ ਸ਼ਹਿਰ ਦੇ ਆਲੇ ਦੁਆਲੇ, ਭਾਰੀ ਕਿਲ੍ਹਾ-ਬੰਦੀ ਦੇ ਨਿਸ਼ਾਨ ਪ੍ਰਗਟ ਹੋ ਆਏ ਹਨ। ਅੱਗੇ ਚੱਲ ਕੇ ਜਦੋਂ ਇਨ੍ਹਾਂ ਨੱਗਰਾਂ ਦੇ ਪ੍ਰਾਜੈ ਤੇ ਵਿਨਾਸ਼ ਬਾਰੇ ਵਿੱਚਾਰ ਕਰਾਂਗੇ, ਤਾਂ ਹੋਰ ਵੀ ਨਿਸ਼ਚੇ ਹੋ ਜਾਵੇਗਾ, ਕਿ ਇਹ ਨਗਰ ਬੜੀ ਭਾਰੀ ਕਿਲ੍ਹਾ-ਬੰਦੀਆਂ ਨਾਲ ਸਬਲ ਕੀਤੇ ਹੋਏ ਸਨ, ਤੇ ਇਨ੍ਹਾਂ ਦੇ ਵਸਨੀਕ ਬੜੀ ਉੱਚੀ ਸੱਭਯਤਾ ਦੇ ਸੰਚਾਲਕ ਤੇ ਚੰਗੇ ਯੋਧੇ ਸਨ। ਮਹਿੰਜੋ-ਦਾਰੋ ਦੀ ਅਨੁਮਾਨਤ ਕਿਲ੍ਹੇ-ਬੰਦੀ ਦੀ ਲਕੀਰ ਉਤਲਾ ਇੱਕ ਥੇਹ ਪੁੱਟਣ ਉੱਤੇ, ਇੱਕ 30 ਫੁੱਟ ਮੋਈ ਕੰਧ ਮਿਲੀ ਹੈ।

ਪ੍ਰਾਚੀਨ ਮਿਸਰ ਤੇ ਬਾਬਲ ਦੇ ਸ਼ਹਿਰਾਂ ਵਿੱਚ ਰਿਵਾਜ ਸੀ ਕਿ ਇਮਾਰਤਾਂ ਦੀਆਂ ਨੀਹਾਂ ਵਿੱਚ ਪ੍ਰਚੱਲਤ ਸਿੱਕੇ ਤੇ ਹੋਰ ਚੀਜ਼ਾਂ ਸ਼ੁਭ ਸ਼ਗਨ ਵਜੋਂ ਦੱਬਦੇ ਸਨ। ਉਹ ਅੱਜਕਲ ਖੁਦਾਈ ਵਿੱਚ ਮਿਲਦੀਆਂ ਹਨ, ਤੇ ਉਸ ਸਮੇਂ ਦੀ ਸੰਸਕ੍ਰਿਤੀ ਉੱਤੇ ਬਹੁਤ ਚਾਨਣਾ ਪਾਉਂਦੀਆਂ ਹਨ। ਕੋਈ ਦਸ ਬਾਰਾਂ ਸਾਲ ਹੋਏ, ਜਦੋਂ ਲੰਦਨ ਵਿਸ਼ਵ-ਵਿਦਿਆਲੇ ਦੀ ਇੱਕ ਵਿਗਿਆਨਿਕ ਇਮਾਰਤ ਦੀ ਨੀਂਹ ਰੱਖੀ ਗਈ ਸੀ ਤਾਂ ਨੀਹਾਂ ਵਿੱਚ ਪ੍ਰਚੱਲਤ ਸੋਨੇ ਚਾਂਦੀ ਦੇ ਸਿੱਕੇ, ਕਈ ਮਸ਼ੀਨਾਂ ਦੇ ਟੁਕੜੇ, ਤੇ ਉਸ ਦਿਨ ਦੇ 'ਟਾਈਮਜ਼' ਅਖ਼ਬਾਰ ਦੀ ਇੱਕ ਕਾਪੀ, ਇੱਕ ਖ਼ਾਸ ਧਾਤ ਦੇ ਬਣੇ ਹੋਏ ਗੋਲੇ ਵਿੱਚ ਪਾ ਕੇ, ਦੱਬੇ ਗਏ ਸਨ, ਤਾਂ ਕਿ ਹਜ਼ਾਰਾਂ ਵਰ੍ਹੇ ਪਾ ਕੇ, ਜੇ ਕਦੇ ਇਹ ਇਮਾਰਤ ਥੇਹ ਬਣ ਜਾਏ ਤੇ ਆਉਣ ਵਾਲੀਆਂ ਨਸਲਾਂ, ਇਸ ਦੀ ਖੁਦਾਈ ਕਰਨ, ਤਾਂ ਇਹ ਚੀਜ਼ਾਂ ਨਿਕਲ ਆਉਣ ਤੇ ਉਨ੍ਹਾਂ ਨੂੰ ਅੱਜ ਕੱਲ ਦੀ ਸੰਸਕ੍ਰਿਤੀ ਬਾਰੇ ਗਿਆਨ ਹੋ ਜਾਵੇ। ਹੜੱਪਾ ਤੇ ਮਹਿੰਜੋ ਦਾਰੋ ਦੀ ਖੁਦਾਈ ਤੋਂ ਅਜੇ ਤੱਕ ਅਜੇਹੀ ਕੋਈ ਸ਼ਹਾਦਤ ਨਹੀਂ ਮਿਲੀ, ਜਿਸ ਤੋਂ ਕਿਹਾ ਜਾ ਸਕੇ ਕਿ ਇਹ ਨੀਹਾਂ ਵਿੱਚ ਚੀਜ਼ਾਂ ਦਫਨਾਉਣ ਦਾ ਰਿਵਾਜ਼ ਇਨ੍ਹਾਂ ਨਗਰਾਂ ਵਿੱਚ ਵੀ ਸੀ। ਜੇ ਕਿਤੇ ਅਜੇਹੇ ਦਫ਼ੀਨੇ ਮਿਲ ਪੈਣ ਤਾਂ ਇਮਾਰਤਾਂ ਦੇ ਬਣਨ ਦਾ ਸਮਾਂ ਨਿੱਯਤ ਕਰਨ ਵਿੱਚ ਬੜੀ ਸਹਾਇਤਾ ਮਿਲੇ।

ਇਹ ਵਰਨਣ, ਹੜੱਪਾ ਤੇ ਮਹਿੰਜੋਦਾਰੋ ਦੀਆਂ ਇਮਾਰਤਾ ਦਾ ਹੈ। ਹੁਣ ਇਨ੍ਹਾਂ ਨਗਰਾਂ ਦੇ ਵਸਨੀਕਾਂ ਦਾ ਪਹਿਰਾਵਾ, ਇਨ੍ਹਾਂ ਦੇ ਵਰਤਣ ਦੇ ਸੰਦ ਤੇ ਹੋਰ ਚੀਜ਼ਾਂ, ਇਨ੍ਹਾਂ ਦਾ ਨਿਤਾਪ੍ਰਤ ਜੀਵਨ ਤੇ ਇਨ੍ਹਾਂ ਦੇ ਧਾਰਮਿਕ ਵਿਸ਼ਵਾਸ਼ਾਂ ਬਾਰੇ ਵੀਚਾਰ ਕਰਨੀ ਉਚਿਤ ਹੈ।

ਹੜੱਪਾ ਤੇ ਮਹਿੰਜੋ-ਦਾਰੋ, ਦੋਹਾਂ ਥਾਵਾਂ ਦੀ ਖੁਦਾਈ ਵਿੱਚੋਂ ਬਹੁਤ ਸਾਰੀਆਂ ਪੱਕੀ ਮਿੱਟੀ ਦੀਆਂ ਬਣੀਆਂ ਹੋਈਆਂ ਛੋਟੀਆਂ ਛੋਟੀਆਂ ਤੀਵੀਆਂ ਨਿਕਲੀਆਂ ਹਨ। ਅਨੁਮਾਨ ਇਉਂ ਹੈ ਜੁ ਇਹ ਛੋਟੀਆਂ ਛੋਟੀਆਂ ਮਿੱਟੀ ਦੀਆਂ ਮੂਰਤੀਆਂ ਦੇਵੀਆਂ ਦੀਆਂ ਮੂਰਤੀਆਂ ਹਨ, ਜਿਹੜੀਆਂ ਕਿ ਘਰਾਂ ਵਿੱਚ ਪੂਜਣ ਲਈ ਬਣਾਈਆਂ ਗਈਆਂ ਹੋਣਗੀਆਂ। ਇਨ੍ਹਾਂ ਮੂਰਤੀਆਂ ਦੇ ਪਹਿਰਾਵੇ ਤੇ ਲਿਬਾਸ ਤੋਂ ਇਹ ਅਨੁਮਾਨਣ ਦਾ ਯਤਨ ਕੀਤਾ ਗਿਆ ਹੈ ਜੁ ਉਦੋਂ ਇਸਤ੍ਰੀਆਂ ਕੀ ਤੇ ਕਿਹੋ ਜਿਹੇ ਕੱਪੜੇ ਪਾਉਂਦੀਆਂ ਹੋਣਗੀਆਂ। ਜੇ ਇਉਂ ਅਨੁਮਾਨ ਲਾਉਣਾ ਠੀਕ ਹੈ ਤਾਂ ਸਪਸ਼ਟ ਹੈ ਕਿ ਇਸਤ੍ਰੀਆਂ ਦਾ ਲਿਬਾਸ ਕੋਈ ਬਹੁਤਾ ਲੰਮਾ ਚੌੜਾ ਨਹੀਂ ਸੀ, ਬੱਸ ਇੱਕ ਛੋਟੀ ਜਿਹੀ ਧੋਤੀ, ਲੱਕ ਦੁਆਲੇ ਤੋਂ ਗੋਡਿਆਂ ਤੱਕ, ਮਸਾਂ। ਬਾਕੀ, ਸਿਰ ਦੀਆਂ ਗੁੱਤਾਂ ਕਈ ਫੈਸ਼ਨ ਦੀਆਂ ਤੇ ਸਿਰ ਦੇ

ਵਾਲਾਂ ਵਿੱਚ ਬਹੁਤ ਸਾਰੇ ਗਹਿਣੇ ਤੇ ਫੁੱਲ। ਇਉਂ ਹੀ, ਗਲ੍ਹ ਵਿੱਚ ਤੇ ਬਾਹਵਾਂ ਉਤੇ ਬਹੁਤ ਸਾਰੇ ਤੇ ਕਈ ਪ੍ਰਕਾਰ ਦੇ ਹਾਰ, ਕੰਗਣ ਤੇ ਗਹਿਣੇ। ਯਾਦ ਰਖਣਾ ਚਾਹੀਏ ਜੁ ਅੱਜ ਤੋਂ ਪੰਜ ਹਜ਼ਾਰ ਵਰ੍ਹੇ ਪਹਿਲਾਂ ਸਿੰਧ ਤੇ ਮਿੰਟਗੁਮਰੀ ਦੇ ਇਲਾਕਿਆਂ ਦਾ ਹਵਾ ਪਾਣੀ ਹੁਣ ਨਾਲੋਂ ਭਿੰਨ ਸੀ ਤੇ ਗਰਮ ਤਰ ਸੀ, ਜਿਵੇਂ ਅੱਜ ਕੱਲ੍ਹ ਮਰਦਾਸ ਦੇ ਪੱਛਮੀ ਘਾਟਾਂ ਉੱਤੇ। ਮਰਦਾਸ ਦੇ ਪੱਛਮੀ ਘਾਟਾਂ ਉਤੇ ਵੱਸਣ ਵਾਲੇ ਲੋਕ ਅੱਜ ਕੱਲ੍ਹ ਵੀ ਲਗਭਗ ਇਹੋ ਜਿਹਾ ਪਹਿਰਾਵਾ ਪਹਿਨਦੇ ਹਨ, ਜਿਸ ਦਾ ਅਨੁਮਾਨ ਮਹਿੰਜੋ-ਦਾਰੋ ਤੇ ਹੜੱਪਾ ਦੀਆਂ ਇਸਤ੍ਰੀਆਂ ਬਾਰੇ ਲਗਾਇਆ ਗਿਆ ਹੈ। ਹਾਂ, ਅੱਜ ਕਲ ਛਾਤੀਆਂ ਨੂੰ ਅੱਧ ਪਚੱਧਾ ਢੱਕਣ ਲਈ ਚੋਲੀਆਂ ਵੀ ਪਾਈਆਂ ਜਾਂਦੀਆਂ ਹਨ ਤੇ ਮਹਿੰਜੋ-ਦਾਰੋ ਵਿੱਚ ਛਾਤੀਆਂ ਬਿਲਕੁੱਲ ਨੰਗੀਆਂ ਹੀ ਰਖਣ ਦਾ ਰਿਵਾਜ ਭਾਸਦਾ ਹੈ, ਜਿਵੇਂ ਕਿ ਬਾਲੀ ਤੇ ਸੁਮਾਟ੍ਰਾਂਦੀਪਾਂ ਦੀਆਂ ਅੱਜ ਕੱਲ ਦੀਆਂ ਇਸਤ੍ਰੀਆਂ ਵਿੱਚ। ਧੋਤੀਆਂ ਨੂੰ ਲੱਕ ਨਾਲ ਮਣਕਿਆਂ ਦੀਆਂ ਪੇਟੀਆਂ ਨਾਲ ਬੰਨਣ ਦਾ ਰਿਵਾਜ ਸੀ। ਇੱਕ ਮੂਰਤੀ ਵਿੱਚ ਧੋਤੀ ਉਤੇ ਲੱਕ ਦੁਆਲੇ, ਕਿਸੇ ਬੇਲ ਬੂਟੇਦਾਰ ਕੱਪੜੇ ਦਾ ਪੱਲੂ ਬੱਧਾ ਹੋਇਆ ਜਾਪਦਾ ਹੈ। ਇੱਕ ਮੂਰਤੀ ਵਿੱਚ ਮੋਢਿਆਂ ਉਤੋਂ ਦੀ ਇੱਕ ਚੁੰਨੀ ਜਿਹੀ ਵੀ ਸੁੱਟੀ ਹੋਈ ਹੈ, ਪਰ ਛਾਤੀਆਂ ਅਜੇ ਵੀ ਨੰਗੀਆਂ ਹੀ ਹਨ। ਸਿਰਾਂ ਉਤੇ ਮੁਕਟ ਜਿਹੇ ਬਣਾ ਕੇ ਰੱਖਣ ਦਾ ਰਿਵਾਜ ਸੀ, ਪਰ ਇਹ ਨਹੀਂ ਕਿਹਾ ਜਾ ਸਕਦਾ ਜੁ ਇਹ ਮੁਕਟ ਕਿਸ ਚੀਜ਼ ਦੇ ਬਣਦੇ ਸਨ। ਮਾਵਾ ਲੱਗੇ ਹੋਏ ਮੋਟੇ ਤੇ ਛਾਪੇ ਹੋਏ ਖੱਦੜ ਦੇ ਬਣਾਏ ਜਾਂਦੇ ਹੋਣਗੇ। ਇਹ ਮੁਕਟ ਬੜੇ ਵੱਡੇ ਵੱਡੇ ਦਿਸਦੇ ਹਨ, ਤੇ ਪਹਿਨਣ ਵਾਲੀਆਂ ਨੂੰ ਇਹ ਸਿਰਾਂ ਉਤੇ ਸਜਾ ਕੇ ਰਖਣੇ ਕਾਫੀ ਔਖੇ ਹੁੰਦੇ ਹੋਣਗੇ। ਪਰ ਜਿੱਥੇ ਸਜਾਵਟ ਤੇ ਸੁਖ ਵਿੱਚ ਟੱਕਰ ਹੋਵੇ ਉਥੇ ਇਸਤ੍ਰੀ ਦੇ ਮਨ ਵਿੱਚ ਕਦੇ ਵੀ ਜੱਕੋਤੱਕਾ ਨਹੀਂ ਹੋਇਆ। ਅੱਜ ਕੱਲ ਵੀ ਜਿਹੋ ਜਿਹੀਆਂ ਭਾਂਤ ਭਾਂਤ ਰੰਗਾਂ ਤੇ ਸ਼ਕਲਾਂ ਦੀਆਂ ਟੋਪੀਆਂ, ਜੋ ਯੂਰਪ ਵਿੱਚ ਜ਼ਨਾਨੀਆਂ ਪਹਿਨਦੀਆਂ ਹਨ, ਤੇ ਸਾਡੇ ਆਪਣੇ ਵੱਡੇ ਵੱਡੇ ਸ਼ਹਿਰਾਂ ਵਿੱਚ ਜੋ ਸਮਾਂ ਤੇ ਵਿੱਚਕਸ਼ਨ ਬੁੱਧੀ ਕੁੜੀਆਂ ਆਪਣੇ ਜੂੜੇ ਬਣਾਉਣ ਉਤੇ ਖਰਚ ਕਰਦੀਆਂ ਹਨ, ਨੂੰ ਮੁੱਖ ਰੱਖ ਕੇ ਕੌਣ ਕਹਿ ਸਕਦਾ ਹੈ, ਕਿ ਮਹਿੰਜੋ-ਦਾਰੋ ਦੀਆਂ ਜ਼ਨਾਨੀਆਂ ਦਾ ਸਿਰ ਦਾ ਪਹਿਰਾਵਾ ਅਜੇਹਾ ਹੈ, ਜਿਸ ਉਤੇ ਇਸਤ੍ਰੀ ਦ੍ਰਿਸ਼ਟੀ ਕੋਣ ਤੋਂ ਕਿੰਤੂ ਕੀਤਾ ਜਾ ਸਕਦਾ ਹੈ। ਕਈਆਂ ਮੂਰਤੀਆਂ ਦੇ ਗਲਾਂ ਵਿੱਚ, ਇੱਕ ਦੂਜੇ ਉਤੇ ਚੜ੍ਹਦੇ ਤੰਦੀਰੇ ਪਾਏ ਹੋਏ ਹਨ, ਤਾਂ ਜੁ ਗਰਦਨ ਬਹੁਤ ਲੰਮੀ ਲੱਗੇ। ਅੱਜਕਲ੍ਹ ਵੀ ਅਫਰੀਕਾ ਵਿੱਚ ਤੇ ਪੂਰਬੀ ਹਿੰਦ ਵਿੱਚ ਇਉਂ ਗਰਦਨ ਬਣਾਉਟੀ ਢੰਗ ਨਾਲ ਲੰਮਾ ਬਣਾਉਣ ਤੇ ਦਿਖਾਉਣ ਦਾ ਰਿਵਾਜ ਹੈ। ਕੁੱਝ ਮੂਰਤੀਆਂ ਧਾਤ ਦੀਆਂ ਬਣੀਆਂ ਹੋਈਆਂ ਜੋ ਬਿਲਕੁਲ ਨਗਨ ਹਨ, ਕੇਸਾਂ ਦੇ ਗਿੱਚੀ ਵੱਲ ਬੜੇ ਸੋਹਣੇ ਜੂੜੇ ਕੀਤੇ ਹੋਏ ਤੇ ਬਾਹਵਾਂ ਵਿੱਚ ਕੂਹਣੀਆਂ ਤੱਕ ਵੰਗਾਂ ਪਾਈਆਂ ਹੋਈਆਂ। ਕਿਆਸ ਹੈ ਜੁ ਇਹ ਨਾਂਚੀਆਂ ਹਨ। ਨਗਨ ਨਾਚਾਂ ਦਾ ਰਿਵਾਜ ਬੜਾ ਪ੍ਰਾਚੀਨ ਹੈ, ਤੇ ਅੱਜ ਕੱਲ ਵੀ ਫਰਾਂਸ, ਮਿਸਰ ਆਦਿ ਦੇਸ਼ਾਂ ਵਿੱਚ ਖਾਸ ਖਾਸ ਥਾਵਾਂ ਤੇ ਵੇਖਿਆ ਜਾ ਸਕਦਾ ਹੈ।

ਆਦਮੀਆਂ ਦਾ ਪਹਿਰਾਵਾ ਕੀ ਸੀ, ਇਸ ਬਾਰੇ ਕਿਆਸ ਜਾਂ ਤਾਂ ਆਦਮੀਆਂ ਦੀਆਂ ਮਿੱਟੀ ਦੀਆਂ ਮੂਰਤੀਆਂ ਤੋਂ ਤੇ ਜਾਂ ਠੀਕਰ ਮੋਹਰਾਂ ਉੱਤੇ ਬਣੀਆਂ ਮੂਰਤੀਆਂ ਤੋਂ ਹੀ ਲਗਾਇਆ

ਜਾ ਸਕਦਾ ਹੈ। ਮਿੱਟੀ ਦੀਆਂ ਆਦਮੀਆਂ ਦੀਆਂ ਮੂਰਤੀਆਂ ਤਾਂ ਆਮ ਕਰਕੇ ਨੰਗੀਆਂ ਹੀ ਹਨ, ਪਰ ਪਰ ਕੁੱਝ ਐਸੀਆਂ ਵੀ ਹਨ ਜਿਨ੍ਹਾਂ ਦੇ ਮੋਢਿਆਂ ਉਤੇ ਚਿਟਕਣੇ ਖੇਸ ਰੱਖੇ ਹੋਏ ਹਨ। ਠੀਕਰ ਮੋਹਰਾਂ ਦੀ ਇੱਕ ਮੂਰਤੀ ਉਤੇ ਖੇਸ ਛਾਤੀ ਤੋਂ ਹੇਠਾਂ ਤੱਕ ਲਪੇਟਿਆਂ ਹੋਇਆ ਹੈ, ਤੇ ਹੜੱਪੇ ਤੋਂ ਇੱਕ ਅਜੇਹੀ ਮੂਰਤੀ ਲੱਭੀ ਹੈ ਜਿਸ ਨੇ ਲੱਤਾਂ ਨਾਲ ਲੱਗਵੀਂ ਧੋਤੀ ਬੰਨ੍ਹੀ ਹੋਈ ਹੈ ਜਿਵੇਂ ਬਾਂਗਰ ਵਿੱਚ ਅੱਜ ਕਲ ਵੀ ਬੰਨ੍ਹਦੇ ਹਨ। ਅਜੇ ਤੱਕ ਕੋਈ ਜੁਤੀ ਪਹਿਨੀ ਹੋਈ ਮੂਰਤੀ ਜਾਂ ਠੀਕਰ ਮੁਹਰ ਚਿੱਤ੍ਰ ਨਹੀਂ ਲੱਭਾ ਪਰ ਇਹ ਗੱਲ ਹੁਣ ਮੰਨ ਲਈ ਗਈ ਹੈ ਜੁ ਪਗੜੀ ਬੰਨ੍ਹਣ ਦਾ ਰਿਵਾਜ, ਮਹਿੰਜੋਦਾਰੋ ਤੇ ਹੜੱਪਾ ਦੇ ਲੋਕਾਂ ਦਾ ਪ੍ਰਾਚੀਨ ਰਿਵਾਜ਼ ਹੈ।

ਕੇਸ ਰੱਖਣ ਦਾ ਰਿਵਾਜ ਮਰਦਾਂ ਵਿੱਚ ਆਮ ਜਾਪਦਾ ਹੈ। ਮਰਦ ਆਪਣੇ ਕੇਸਾਂ ਨੂੰ ਕਿਵੇਂ ਰਖਦੇ ਸਨ, ਇਹ ਵਧੇਰੇ ਸਪਸ਼ਟ ਹੈ ਕਿਉਂ ਜੁ ਜ਼ਨਾਨੀਆਂ ਦੇ ਕੇਸ ਮੁਕਟਾਂ ਨਾਲ ਢੱਕੇ ਹੋਏ ਹਨ। ਇੱਕ ਜ਼ਨਾਨੀ ਮੂਰਤੀ ਵਿੱਚ, ਕੇਸ ਪਿੱਛੇ ਮੋਢਿਆਂ ਉੱਤੇ ਖੁਲ੍ਹੇ ਲਟਕ ਰਹੇ ਹਨ ਤੇ ਨਾਚੀਆਂ ਕੁੜੀਆਂ, ਜਿਨ੍ਹਾਂ ਬਾਬਤ ਉਤੇ ਕਿਹਾ ਜਾ ਚੁੱਕਾ ਹੈ ਦੇ ਵਾਲ ਲਮਕਦੀ ਗੁੱਤ ਵਿੱਚ ਬੰਨ੍ਹੇ ਹੋਏ ਹਨ, ਤੇ ਇੱਕ ਠੀਕਰ ਮੁਹਰ ਉਤੇ ਪੰਜ ਸੱਤ ਕੁੜੀਆਂ ਜਾਂ ਦੇਵੀਆਂ ਦੀਆਂ ਮੂਰਤਾਂ ਬਣੀਆਂ ਹੋਈਆਂ ਹਨ ਜਿਨ੍ਹਾਂ ਵਿੱਚ ਵਾਲਾਂ ਦੀ ਲੰਮੀ ਗੁਤਨੀ ਕਰਕੇ ਹੇਠਾਂ ਸਿਰੇ ਉੱਤੇ ਪਰਾਂਦੀ ਬੰਨ੍ਹੀ ਹੋਈ ਹੈ। ਇਉਂ ਕੇਸ ਸੰਭਾਲਣ ਦਾ ਰਿਵਾਜ ਅੱਜ ਕੱਲ ਵੀ ਸਾਡੇ ਦੇਸ਼ ਦੀਆਂ ਕੁੜੀਆਂ ਵਿੱਚ ਆਮ ਹੈ। ਆਦਮੀਆਂ ਦੇ ਵਾਲ ਇਉਂ ਹਨ ਜਿਵੇਂ ਅੱਜ ਕਲ ਮੀਆਂ-ਵਾਲੀ ਵਾਲੇ ਪਾਸੇ ਪਟ ਰੱਖਦੇ ਹਨ। ਕੁੱਝ ਮੂਰਤੀਆਂ ਵਿੱਚ ਸਿੱਖਾਂ ਵਾਂਗ ਜੂੜੇ ਵੀ ਕੀਤੇ ਹੋਏ ਹਨ।

ਦਾੜ੍ਹੀਆਂ ਰੱਖਣ ਦੇ ਰਿਵਾਜ ਵੀ ਕਈ ਜਾਪਦੇ ਹਨ। ਦੋ ਮੂਰਤੀਆਂ ਵਿੱਚ ਛੋਟੀਆਂ ਛੋਟੀਆਂ ਸ਼ਰੱਈ ਦਾੜ੍ਹੀਆਂ, ਤੇ ਲਬਾਂ ਉਸਤਰੇ ਨਾਲ ਮੁੰਨੀਆਂ ਹੋਈਆਂ, ਦਿਖਾਈਆਂ ਗਈਆਂ ਹਨ। ਇੱਕ ਮੂਰਤੀ ਦੇ ਇੱਕ ਛੋਟੀ ਜਹੀ ਦਾਹੜੀ ਠੋਡੀ ਹੇਠਾਂ ਰੱਖੀ ਹੋਈ ਹੈ, ਤੇ ਬਾਕੀ ਦਾਹੜੀ ਉਸਤਰੇ ਨਾਲ ਮੁੰਨੀ ਹੋਈ ਹੈ। ਬਹੁਤੀ ਭਰਵੀਂ ਤੇ ਲੰਮੀ ਦਾੜ੍ਹੀ ਵਾਲੀ ਮੂਰਤੀ ਅਜੇ ਤਕ ਨਹੀਂ ਲੱਭੀ।

ਹੜੱਪਾ ਤੇ ਮਹਿੰਜੋ-ਦਾਰੋ ਦੀ ਖੁਦਾਈ ਵਿੱਚੋਂ ਸੋਨੇ ਚਾਂਦੀ ਦੇ ਗਹਿਣੇ ਵੀ ਬਹੁਤ ਲੱਭੇ ਹਨ, ਜਿਨ੍ਹਾਂ ਤੋਂ ਪਤਾ ਲੱਗਦਾ ਹੈ, ਕਿ ਉਹ ਲੋਕ ਕਿਹੋ ਜਿਹਾ ਸ਼ਿੰਗਾਰ ਕਰਦੇ ਸਨ। ਗਹਿਣੇ ਸੋਨੇ ਤੇ ਚਾਂਦੀ ਦੋਹਾਂ ਦੇ, ਤੇ ਸੋਨਾ ਚਾਂਦੀ ਮਿਲੀ ਹੋਈ ਧਾਤ ਦੇ, ਤੇ ਤਾਂਬੇ ਤੇ ਕਾਂਸੀ ਦੇ ਬਣੇ ਹੋਏ, ਬੜੇ ਸੁਹਣੇ ਮਣਕੇ ਤੇ ਮੂੰਗੇ ਵੀ ਕਈ ਥਾਵਾਂ ਤੋਂ ਲੱਭੇ ਹਨ। ਗਲ੍ਹ ਵਿੱਚ ਪਾਉਣ ਵਾਲੇ ਹਾਰ, ਲੱਕਾਂ ਉੱਤੇ ਬੰਨ੍ਹਣ ਵਾਲੀਆਂ ਪੇਟੀਆਂ, ਮਣਕਿਆਂ ਆਦਿ ਦੀਆਂ ਬਣੀਆਂ ਹੋਈਆਂ, ਵੰਗਾਂ ਤੇ ਚੂੜੀਆਂ, ਤੰਦੀਰੇ, ਸੱਗੀਆਂ, ਤੇ ਕੰਨਾਂ ਵਿੱਚ ਪਾਉਣ ਵਾਲੀਆਂ ਮੁਰਕੀਆਂ ਤੇ ਕਾਂਟੇ, ਤੇ ਪ੍ਰੈਰਾਂ ਦੀਆਂ ਝਾਂਜਰਾਂ, ਆਦਿ ਹਰ ਪਰਕਾਰ ਦੇ ਗਹਿਣੇ, ਜਿਨ੍ਹਾਂ ਦਾ ਸਾਡੇ ਪਿੰਡਾਂ ਵਿੱਚ ਅੱਜ ਕਲ ਵੀ ਰਿਵਾਜ਼ ਹੈ, ਮਿਲੇ ਹਨ।

ਕੰਘੇ ਤੇ ਕੰਘੀਆਂ ਕੇਸਾਂ ਵਿੱਚ ਰੱਖਣ ਦਾ ਰਿਵਾਜ ਸੀ, ਜਿਵੇਂ ਕਿ ਅੱਜ ਕੱਲ ਵੀ ਹੈ। ਦੰਦ-

ਖੰਡ ਤੇ ਧਾਤ ਦੀਆਂ ਕੰਘੀਆਂ ਤੇ ਕੰਘੇ ਵੀ ਮਿਲੇ ਹਨ, ਜਿਨ੍ਹਾਂ ਦੀ ਬਣਤਰ ਇੰਨ ਬਿੰਨ ਓਹ ਜਿਹੀ ਹੈ, ਜਿਹੜੀ ਕਿ ਅੰਜਕੱਲ ਸਾਡੇ ਪਿੰਡਾਂ ਵਿੱਚ ਪ੍ਰਚਲੱਤ ਹੈ। ਮਹਿੰਜੋ-ਦਾਰੋ ਦੀ ਖ਼ੁਦਾਈ ਕਰਦਿਆਂ ਇੱਕ ਥਾਂ ਤੋਂ ਇੱਕ ਕੁੜੀ ਦਾ ਪਿੰਜਰ ਲੱਭਾ ਹੈ ਜਿਸ ਦੇ ਸਿਰ ਦੇ ਕੋਲ ਹੀ ਇੱਕ ਦੰਦਖੰਡ ਦੀ ਕੰਘੀ ਲੱਭੀ ਹੈ। ਇਸ ਕੰਘੀ ਉੱਤੇ ਬਿਲਕੁੱਲ ਓਹੋ ਜਿਹੇ ਚੱਕਰ ਜਿਹੇ ਸਜਾਵਟ ਲਈ ਬਣੇ ਹੋਏ ਹਨ, ਜਿਨ੍ਹ ਨੂੰ ਕਿ 'ਚੰਦ' ਕਹੀਦਾ ਹੈ ਤੇ ਜੋ ਅੱਜਕੱਲ ਵੀ ਸਾਡੇ ਪਿੰਡਾਂ ਵਿੱਚ ਕੰਘੀਆਂ ਉਤੇ ਬਣੇ ਹੋਏ ਹੁੰਦੇ ਹਨ।

ਬਟਣ ਦੰਦਖੰਡ ਦੇ ਪੱਥਰਾਂ ਦੇ ਤੇ ਧਾਤ ਦੇ ਬਣੇ ਹੋਏ, ਲੱਭੇ ਹਨ, ਜਿਨ੍ਹਾਂ ਵਿੱਚ ਉਨ੍ਹਾਂ ਬਟਣਾਂ ਨੂੰ ਕਪੜਿਆਂ ਨਾਲ ਸਿਉਣ ਲਈ ਬੜੀਆਂ ਸੁਹਣੀਆਂ ਗਲੀਆਂ ਕੱਢੀਆਂ ਹੋਈਆਂ ਹਨ। ਧਾਤ ਦੇ ਬਣੇ ਹੋਏ ਸ਼ੀਸ਼ੇ ਜਿਵੇਂ ਕਿ ਪ੍ਰਾਚੀਨ ਰੋਮ ਵਿੱਚ ਰਿਵਾਜ਼ ਸੀ, ਲੱਭੇ ਹਨ, ਤੇ ਕਈ ਸੁਰਮੇਦਾਣੀਆਂ ਦੇ ਸੁਰਮਚੂ। ਉਸਤਰੇ, ਵੱਡੇ ਤੇ ਛੋਟੇ ਹਰ ਪ੍ਰਕਾਰ ਦੇ ਬਹੁਤ ਗਿਣਤੀ ਵਿੱਚ ਲੱਭੇ ਹਨ, ਤੇ ਜਾਪਦਾ ਹੈ, ਜੁ ਉਸਤਰੇ ਵਰਤਣ ਦਾ ਰਿਵਾਜ਼ ਮਰਦਾਂ ਤ੍ਰੀਮਤਾਂ ਦੋਹਾਂ ਵਿੱਚ ਆਮ ਹੋਵੇਗਾ।

ਭਾਂਡਿਆਂ ਲਈ ਪਿੱਤਲ ਤੇ ਕਾਂਸੀ ਤੇ ਤਾਂਬਾ ਵਰਤਿਆਂ ਜਾਂਦਾ ਸੀ। ਇਹ ਧਾਤਾਂ ਕਿੱਥੋਂ ਆਉਂਦੀਆਂ ਸਨ, ਇਸ ਬਾਰੇ ਕਈ ਕਿਆਸ ਲਗਾਏ ਗਏ ਹਨ। ਤਾਂਬਾ ਰਾਜਪੂਤਾਨਾਂ ਤੇ ਬਲੋਚਿਸਤਾਨ ਵਿੱਚ ਮਿਲਦਾ ਹੈ ਤੇ ਕਾਂਸੀ ਲਈ ਟੀਨ ਛੋਟਾ ਨਾਗਪੁਰ ਵਿੱਚ। ਅਰਬ ਦੇਸ਼ ਵਿੱਚ ਕੁੱਝ ਪੁਰਾਣੀਆਂ ਵਰਤੀਆਂ ਹੋਈਆਂ ਖਾਣਾਂ ਮਿਲੀਆਂ ਹਨ। ਜਿਨ੍ਹਾਂ ਵਿੱਚ ਤਾਂਬੇ ਦਾ ਮਨੂਰ ਓਸੇ ਕਿਸਮ ਦਾ ਹੈ, ਜੋ ਮਹਿੰਜੋਦਾਰੋ ਵਿੱਚ ਤੇ ਸਮਕਾਲੀ ਪ੍ਰਾਚੀਨ ਦੇਸ਼ਾਂ ਵਿੱਚ ਵਰਤਿਆ ਜਾਂਦਾ ਸੀ। ਮਹਿੰਜੋਦਾਰੋ ਵਿੱਚ ਕਈ ਭੱਠੀਆਂ ਲੱਭੀਆਂ ਹਨ, ਜਿਨ੍ਹਾਂ ਵਿੱਚ ਇਹ ਮਨੂਰ ਢਾਲ ਕੇ, ਤਾਂਬਾਂ ਸਾਫ ਕੀਤਾ ਜਾਂਦਾ ਸੀ, ਤੇ ਕਈ ਇਉਂ ਸਾਫ ਹੋਈਆਂ ਹੋਈਆਂ ਤਾਂਬੇ ਦੀਆਂ ਇੱਟਾਂ ਭੀ ਲੱਭੀਆਂ ਹਨ। ਭਾਂਡਿਆਂ ਵਿੱਚ ਤਾਂਬੀਏ, ਗਾਗਰਾਂ ਤੇ ਕੜਛੀਆਂ ਮਿਲੀਆਂ ਹਨ ਤੇ ਇੱਕ ਪਰਾਤ ਵੀ। ਇੱਕ ਦਸਤੇ ਵਾਲੀ ਥਾਲੀ ਜਿਹੀ (Frying pan) ਵੀ ਮਿਲੀ ਹੈ, ਜਿਸ ਨੂੰ ਅੱਗ ਉੱਤੇ ਰਖਕੇ ਚੀਜ਼ਾਂ ਪਕਾਈਆਂ ਜਾ ਸਕਦੀਆਂ ਹਨ। ਤਿੰਨ ਸਾਦੀਆਂ ਜਿਹੀਆਂ ਚਾਂਦੀ ਦੀਆਂ ਗੜਵੀਆਂ ਵੀ ਲੱਭੀਆਂ ਹਨ।

ਤਾਂਬੇ ਦੇ ਕੁਹਾੜੇ ਤੇ ਕੁਹਾੜੀਆਂ, ਓਹੋ ਜਹੀਆਂ ਹੀ ਜਿਹੋ ਜਿਹੀਆਂ ਕਿ ਅੱਜਕੱਲ ਸਾਡੇ ਪਿੰਡਾਂ ਵਿੱਚ ਬਣਦੀਆਂ ਹਨ, ਤੇ ਇੱਕ ਆਰਾ, ਤੇ ਕਈ ਹਥੌੜੇ ਮਿਲੇ ਹਨ। ਇੱਕ ਤਲਵਾਰ ਤੇ ਇੱਕ ਖੰਡਾਂ, ਦੋਵੇ ਤਾਂਬੇ ਦੇ ਭੀ ਮਿਲੇ ਹਨ। ਇਉਂ ਹੀ ਤਾਂਬੇ ਦੇ ਭਾਲੇ ਪਰ ਬੜੇ ਵੱਡੇ ਵੱਡੇ ਮਹਿੰਜੋਦਾਰੋ ਵਿੱਚੋਂ ਲੱਭੇ ਹਨ। ਇਹ ਭਾਲੇ ਕੋਈ 15 ਇੰਚ ਲੰਮੇ ਤੇ 5 ਇੰਚ ਚੋੜੇ ਹਨ। ਇਹ ਭਾਲੇ ਬੜੇ ਵੱਡੇ ਪਰ ਉਂਜ ਬੜੇ ਪਤਲੇ ਹਨ, ਤੇ ਇਹ ਭਾਲੇ ਮਾਰਨ ਵੇਲੇ ਝਟ ਮੁੜ ਜਾਂਦੇ ਹੋਣਗੇ। ਇਹ ਗੱਲ ਵਿੱਚਾਰ ਗੋਚਰੀ ਹੈ, ਜੁ ਇਹ ਭਾਲੇ ਇਤਨੇ ਪਤਲੇ ਕਿਉਂ ਬਣਾਏ ਜਾਂਦੇ ਸਨ, ਜਦੋਂ ਕਿ ਤਾਂਬੇ ਦੀ ਤਾਂ ਕੋਈ ਘਾਟ ਮਹਿੰਜੋਦਾਰੋ ਵਿੱਚ ਨਹੀਂ ਸੀ। ਕੀ ਇਹ ਸਮਝੀਏ, ਕਿ ਇਹ ਭਾਲੇ ਕਿਸੇ

ਨੁਮਾਇਸ਼ੀ ਮੰਤਵ ਲਈ, ਜਿਵੇਂ ਨਾਟਕ ਖੇਲ੍ਹਣ ਵੇਲੇ ਸੁਰਾਸੁਰ ਪਾਤ੍ਰਾਂ ਦੇ ਹੱਥੀਂ ਭਾਲੇ ਆਦਿ ਪਕੜਾਉਣ ਲਈ, ਬਣਾਏ ਗਏ ਹੋਣ? ਚਾਕੂ ਤੇ ਖੰਜਰ, ਤਾਂਬੇ ਦੇ ਬਣੇ ਹੋਏ, ਵੀ ਮਿਲੇ ਹਨ, ਤੇ ਤੀਰਾਂ ਦੇ ਮੂੰਹ ਵੀ। ਮੱਛੀਆਂ ਫੜਨ ਵਾਲੀਆਂ ਕੁੰਡੀਆਂ ਦਰਜਨਾਂ ਮੂੰਹੀਂ ਲੱਭੀਆਂ ਹਨ। ਸਿੰਧ ਦਰਿਆ, ਜਿਹੜਾ ਕਿ ਓਦੋਂ ਮਹਿੰਜੋਦਾਰੋ ਦੇ ਪੈਰਾਂ ਵਿੱਚ ਹੀ ਵਗਦਾ ਸੀ, ਮੱਛੀਆਂ ਦਾ ਘਰ ਹੋਵੇਗਾ, ਜਿਥੋਂ ਕਿ ਮੱਛੀਆਂ ਇਨ੍ਹਾਂ ਕੁੰਡੀਆਂ ਨਾਲ ਫੜੀਆਂ ਜਾਂਦੀਆਂ ਹੋਣਗੀਆਂ। ਦੋ ਕੁਹਾੜੇ ਅਜੇਹੇ ਮਿਲੇ ਹਨ, ਜਿਨ੍ਹਾਂ ਉੱਤੇ ਮਹਿੰਜੋਦਾਰੋ ਦੀ ਲਿੱਪੀ ਵਿੱਚ ਕੁੱਛ ਲਿਖਿਆ ਹੋਇਆ ਹੈ। ਕਈ ਪੱਥਰਾਂ ਦੇ ਬਣੇ ਹੋਏ ਗੋਲੇ, ਜਿਨ੍ਹਾਂ ਵਿੱਚ ਲੱਕੜ ਦਾ ਦਸਤਾ ਫਸਾਉਣ ਲਈ ਮੋਰੀ ਕੱਢੀ ਹੋਈ ਹੈ, ਮਿਲੇ ਹਨ। ਇਹ ਗੁਰਜਾਂ ਦੇ ਸਿਰ ਜਾਪਦੇ ਹਨ। ਚੱਕੀਆਂ ਦੇ ਪੜ੍ਹਏ ਪੱਥਰ ਦੇ ਬਣੇ ਹੋਏ, ਬਹੁਤ ਸਾਰੇ ਮਿਲੇ ਹਨ ਤੇ ਸਪਸ਼ਟ ਹੈ ਜੁ ਕਣਕ ਤੇ ਜੌਂ ਓਦੋਂ ਆਮ ਹੁੰਦੇ ਸਨ, ਕਿਉਂਕਿ ਦੋਵੇਂ ਜਿਨਸਾਂ ਖੁਦਾਈ ਵਿੱਚ ਲੱਭ ਪਈਆਂ ਹਨ। ਪੱਥਰ ਦੀਆਂ ਕੁੰਡੀਆਂ ਤੇ ਪੱਥਰ ਤੋਲਣ ਵਾਲੇ ਵੱਟੇ ਆਮ ਮਿਲੇ ਹਨ। ਪੱਥਰ ਦੇ ਵੱਟੇ ਬੜੇ ਸੁਹਣੇ ਘਸਾਏ ਹੋਏ, ਤੇ ਉਨ੍ਹਾਂ ਉੱਤੇ ਉਨ੍ਹਾਂ ਦਾ ਭਾਰ ਤੋਲ ਲਿਖਿਆ ਹੋਇਆ ਮਿਲੇ ਹਨ, ਤੇ ਸਭ ਤੋਂ ਛੋਟਾ ਵੱਟਾ ਜੋ ਮਿਲਿਆ ਹੈ ਉਹ ਅੱਧੇ ਮਾਸ਼ੇ ਦਾ ਹੈ। ਇਨ੍ਹਾਂ ਵੱਟਿਆਂ ਨੂੰ ਬੜੀ ਚੰਗੀ ਤਰ੍ਹਾਂ ਜਾਂਚਿਆ ਤੋਲਿਆ ਗਿਆ ਹੈ, ਤੇ ਪਤਾ ਲੱਗਾ ਹੈ ਜੁ ਤੋਲ ਦੀ ਇਕਾਈ 0.8565 ਗਰਾਮ ਦੀ ਸੀ ਤੇ ਔਸਤ 1, 2½ X 8, 4, 8, 16, 32, 64, 160, 200, 320, 640, 1600, 3200, 6400, 8000 ਤੇ 12800 ਦੀ ਸੀ। ਮਹਿੰਜੋਦਾਰੋ ਤੇ ਹੜੱਪਾ ਵਿੱਚੋਂ ਇਹ ਤੋਲ ਦੇ ਵੱਟੇ ਸੈਂਕੜਿਆਂ ਦੀ ਗਿਣਤੀ ਵਿੱਚ ਨਿੱਕਲੇ ਹਨ, ਪਰ ਇਨ੍ਹਾਂ ਵਿੱਚ ਝੂਠਾ ਵੱਟਾ ਇੱਕ ਵੀ ਨਹੀਂ ਮਿਲਿਆ। ਜਾਂ ਤਾਂ ਲੋਕ ਉਂਜ ਆਪ ਹੀ ਬੜੇ ਧਰਮੀ ਹੋਣਗੇ ਜਾਂ ਕੋਈ ਸਰਕਾਰੀ ਅਫਸਰ ਇਹਨਾਂ ਵੱਟਿਆਂ ਦੀ ਦੇਖ ਭਾਲ ਸਦਾ ਕਰਦੇ ਰਹਿੰਦੇ ਹੋਣਗੇ। ਤੱਕੜੀਆਂ ਦੀਆਂ ਡੰਡੀਆਂ ਤੇ ਤੱਲੜੇ, ਤਾਂਬੇ ਦੇ ਬਣੇ ਹੋਏ ਵੀ ਮਿਲੇ ਹਨ।

ਲੰਬਾਈ ਨਾਪਣ ਦਾ ਪੈਮਾਨਾ ਹੜੱਪਾ ਤੇ ਮਹਿੰਜੋਦਾਰੋ ਦੀ ਖੁਦਾਈ ਵਿੱਚੋਂ ਕੇਵਲ ਇੱਕ ਹੀ ਮਿਲ ਸਕਿਆ ਹੈ। ਇਹ ਵੀ ਮੁਕੰਮਲ ਪੈਮਾਨਾ ਨਹੀਂ, ਕਿਸੇ ਸਾਲਮ ਪੈਮਾਨੇ ਦਾ ਅੰਸ਼ ਹੈ। ਇਹ ਇੱਕ ਸਿੱਪ ਦਾ ਟੁਕੜਾ ਹੈ ਤੇ ਇਹਦੇ ਉਤੇ ਲਕੀਰ ਵਾਹ ਕੇ ਇਸ ਦੇ ਭਾਗ ਕੀਤੇ ਹੋਏ ਹਨ। ਇੱਕ ਭਾਗ 0.264 ਇੰਚ ਦਾ ਹੈ ਤੇ ਇਸ ਸਿੱਪ ਦੇ ਟੁਕੜੇ ਉੱਤੇ ਜੋ ਕਿ ਇੱਕ ਪਾਸਿਉਂ ਟੁੱਟਿਆਂ ਹੋਇਆ ਹੈ, ਅਜੇ 9 ਭਾਗ ਸਾਲਮ ਹਨ। ਇਨ੍ਹਾਂ ਭਾਗਾਂ ਨੂੰ ਹੁਣ ਫੇਰ ਮਾਪਿਆ ਗਿਆ ਹੈ, ਤਾਂ ਕੇਵਲ 0.003 ਇੰਚ ਦਾ ਔਸਤ ਵਾਧਾ ਘਾਟਾ ਨਿਕਲਿਆ ਹੈ। ਦੋਹਾਂ ਥਾਵਾਂ ਉੱਤੇ ਲਕੀਰਾਂ ਉੱਤੇ ਗੋਲ ਦਾਇਰੇ ਬਣੇ ਹਨ, ਜਿਸ ਤੋਂ ਸਪਸ਼ਟ ਹੈ ਜੁ ਇਹ ਪੈਮਾਨਾ ਕਿਸੇ ਵੱਡੇ ਪੈਮਾਨੇ ਦਾ ਇੱਕ ਅੰਗ ਸੀ। ਇਹ ਸਿੱਪ ਦੇ ਟੁਕੜੇ ਤਾਰਾਂ ਨਾਲ ਇੱਕ ਦੂਜੇ ਨਾਲ ਜੋੜੇ ਕੇ ਪੂਰਾ ਪੈਮਾਨਾ ਬਣਾ ਲਿਆ ਜਾਂਦਾ ਹੋਵੇਗਾ। ਇਹ ਸਪਸ਼ਟ ਹੈ ਜੁ ਪੈਮਾਨੇ ਦੀ ਮਿਣਤੀ ਦੀ ਨੀਂਹ ਦਸ਼ਮਲਬ ਸਿਧਾਂਤ ਉੱਤੇ ਸੀ। ਹੁਣ ਸਾਡੇ ਦੇਸ਼ ਵਿੱਚ ਪ੍ਰਚੱਲਤ ਗਿਣਤੀ ਸੋਲ੍ਹਾਂ ਦੇ ਸਿਧਾਂਤ ਉੱਤੇ ਹੈ। ਦਸ਼ਮਲਬ ਸਿਧਾਂਤ ਉੱਤੇ ਰੱਖੀ ਗਿਣਤੀ ਮਿਣਤੀ ਵਿੱਚ ਬੜਾ ਸੌਖਾ ਰਹਿੰਦਾ ਹੈ। ਨੈਪੋਲੀਅਨ ਨੇ ਫਰਾਂਸ ਵਿੱਚ

ਗਿਣਤੀ ਮਿਣਤੀ ਦਸ਼ਮਲਬ ਦੀਆਂ ਨੀਹਾਂ ਉੱਤੇ ਪ੍ਰਚੱਲਤ ਕਰ ਦਿੱਤੀ ਸੀ ਤੇ ਹੁਣ ਰੂਸ ਵਿੱਚ ਵੀ ਇਹੋ ਢੰਗ ਪ੍ਰਚੱਲਤ਼ ਹੈ। ਸਾਡੇ ਦੇਸ਼ ਵਿੱਚ ਮਿਣਤੀ ਵਾਂਗਰ ਗਿਣਤੀ ਵੀ 16 ਦੇ ਅੰਕ ਉੱਤੇ ਹੀ ਨਿਰਭਰ ਹੈ ਪਰ ਇਹ ਖਿਆਲ ਹੁਣ ਸਾਰੇ ਯੂਰਪ ਤੇ ਏਸ਼ੀਆਂ ਵਿੱਚ ਪ੍ਰਮਾਣੀਕ ਹੋ ਰਿਹਾ ਹੈ ਜੁ ਦਸ਼ਮਲਬ ਸਿਧਾਂਤ ਹੀ ਗਿਣਤੀ ਮਿਣਤੀ ਲਈ ਸੁੱਖਲਾ ਤੇ ਵਿਗਿਆਨਕ ਸਿਧਾਂਤ ਹੈ। ਅਸਾਡੇ ਦੇਸ਼ ਵਿੱਚ ਭੀ ਹੁਣ ਸੰਨ 1957 ਤੋਂ ਗਿਣਤੀ ਮਿਣਤੀ ਦਸ਼ਮਲਵ ਦੇ ਆਧਾਰ ਉੱਤੇ ਹੀ ਪ੍ਰਚੱਲਤ ਹੋਣਾ ਨਿਸ਼ਚੇ ਹੋ ਗਿਆ ਹੈ। ਪੈਮਾਨਾ ਬਣਾਉਣ ਲਈ ਸਿੱਪ ਦੀ ਚੋਣ ਵੀ ਬੜੀ ਸੋਝੀ ਭਰੀ ਤੇ ਸ਼ੁਭ ਹੈ। ਸਿੱਪ ਗਰਮੀ ਸਰਦੀ ਵਿੱਚ ਫੈਲਦੀ ਸੁਕੜਦੀ ਨਹੀਂ ਤੇ ਇਉਂ ਮਿਣਤੀ ਵਿੱਚ ਰੰਚਮਾਤਰ ਘਾਟ ਵਾਧ ਵੀ ਨਹੀਂ ਹੋ ਸਕਦੀ।

ਮਹਿੰਜੋਦਾਰੋ ਤੇ ਹੜੱਪਾ ਵਿੱਚ ਰਾਤ ਵੇਲੇ ਘਰਾਂ ਅੰਦਰ ਚਾਨਣ ਕਿਵੇਂ ਕੀਤਾ ਜਾਂਦਾ ਸੀ? ਇਸ ਪ੍ਰਸ਼ਨ ਦਾ ਸਪਸ਼ਟ ਉੱਤਰ ਕਈ ਸਾਲ ਨਾ ਮਿਲ ਸਕਿਆ, ਕਿਉਂਕਿ ਕੋਈ ਦੀਵਾ ਜਾਂ ਹੋਰ ਕੋਈ ਇਹੋ ਜਿਹੀ ਚੀਜ਼ ਜਿਸ ਵਿੱਚ ਤੇਲ ਤੇ ਵੱਟੀ ਜਲਣ ਦੇ ਨਿਸ਼ਾਨ ਹੋਣ ਨਹੀਂ ਲੱਭ ਸਕੀ। ਹਾਂ, ਇੱਕ ਪੱਕੀ ਮਿੱਟੀ ਦਾ ਡੀਵਟ ਮਿਲਿਆ ਹੈ, ਇੱਕ ਪਿਆਲਾ ਜਿਹਾ ਤੇ ਵਿੱਚਕਾਰ ਮੋਮ ਬਤੀ ਖੜੀ ਕਰਨ ਲਈ ਥਾਂ ਬਣੀ ਹੋਈ। ਇਹ ਬੜੀ ਮੰਨੋਰੰਜਕ ਗਲ ਹੈ, ਜੁ ਅੱਜ ਤੋਂ ਪੰਜ ਛੇ ਹਜ਼ਾਰ ਵਰ੍ਹੇ ਪਹਿਲਾਂ ਮੋਮ ਬਤੀਆਂ ਬਾਲਣ ਦਾ ਰਿਵਾਜ਼ ਸੀ। ਪਰ ਇਹ ਗੱਲ ਮੰਨਣ ਵਿੱਚ ਨਹੀਂ ਆਉਂਦੀ ਜੁ ਉਸ ਸਮੇਂ ਤੇਲ ਦੇ ਦੀਵੇ ਬਾਲਣ ਦਾ ਉੱਕਾ ਰਿਵਾਜ਼ ਨਾ ਹੋਵੇ, ਕਿਉਂ ਜੁ ਮਹਿੰਜੋਦਾਰੋ ਦੇ ਸਮਕਾਲੀ ਦੇਸ਼ਾਂ ਵਿੱਚ ਤੇਲ ਦੇ ਦੀਵੇ ਬਾਲਣ ਦਾ ਰਿਵਾਜ਼ ਸਰਬ ਸਾਧਾਰਣ ਸੀ।

ਪੱਕੀ ਮਿੱਟੀ ਦੀਆਂ ਫੱਟੀਆਂ ਕੋਈ 4 X 7 ਇੰਚ ਬਹੁਤ ਮਿਲੀਆਂ ਹਨ, ਜੋ ਲਿਖਣ ਦੇ ਕੰਮ ਆਉਂਦੀਆਂ ਹੋਣਗੀਆਂ। ਚਨੂਦਾਰੋ ਵਿੱਚੋਂ ਇੱਕ ਮਿੱਟੀ ਦੀ ਦਵਾਤ ਭੀ ਲੱਭੀ ਹੈ।

ਦੰਦ-ਖੰਡ ਦੇ ਮੁਕਾਬਲੇ ਉਤੇ ਸਿੱਪ ਨੂੰ ਵਰਤਣ ਦਾ ਰਿਵਾਜ ਮਹਿੰਜੋ ਦਾਰੋ ਵਿੱਚ ਬਹੁਤ ਭਾਸਦਾ ਹੈ। ਕੀ ਜਾਣੀਏ ਹਾਥੀ ਦੰਦ ਦੁਰਲੱਭ ਹੋਵੇ ਜਾਂ ਮਹਿੰਗਾ ਪੈਂਦਾ ਹੋਵੇ। ਇਸ ਵਿੱਚ ਸ਼ੱਕ ਨਹੀਂ, ਜੁ ਅੱਜ ਤੋਂ ਪੰਜ ਕੁ ਹਜ਼ਾਰ ਵਰ੍ਹੇ ਪਹਿਲਾਂ ਸਿੰਧ ਵਿੱਚ ਹਾਥੀ ਹੁੰਦੇ ਸਨ।

ਅਜੇਹੇ ਪ੍ਰਾਚੀਨ ਥੇਹਾਂ ਦੀ ਖੁਦਾਈ ਵਿੱਚੋਂ ਪੱਕੀ ਮਿੱਟੀ ਦੇ ਭਾਂਡੇ ਤੇ ਠੀਕਰ ਹਮੇਸ਼ਾਂ ਬਹੁਤ ਨਿਕਲਦੇ ਹਨ, ਕਿਉਂਕਿ ਇਹ ਹਜ਼ਾਰਾਂ ਸਾਲ ਥੇਹਾਂ ਵਿੱਚ ਦੱਬੇ ਰਹਿਣ ਪਿੱਛੋ ਵੀ ਜ਼ੰਗਲਾਦੇ ਜਾਂ ਖੁਰਦੇ ਨਹੀਂ। ਇਨ੍ਹਾਂ ਮਿੱਟੀ ਦੇ ਭਾਂਡਿਆਂ ਦੀ ਰੂਪ ਰੇਖਾ ਤੋਂ ਹੀ ਬਹੁਤ ਕਰਕੇ ਥੇਹ ਦਾ ਸਮਾਂ ਕਾਲ ਤੇ ਉਥੋਂ ਦੇ ਵਸਨੀਕਾਂ ਦੀ ਸੰਸਕ੍ਰਿਤੀ ਬਾਰੇ ਅਨੁਮਾਨ ਲਾਏ ਜਾਂਦੇ ਹਨ। ਮਹਿੰਜੋਦਾਰੋ ਤੇ ਹੜੱਪਾ ਵਿੱਚੋਂ ਕਈ ਪ੍ਰਕਾਰ ਦੇ ਭਾਂਡੇ ਤੇ ਠੀਕਰ ਸਾਦੇ ਤੇ ਉਲੀਕੇ ਹੋਏ, ਮਿਲੇ ਹਨ। ਮਹਿੰਜੋਦਾਰੋ ਤੇ ਹੜੱਪਾ ਦੇ ਭਾਂਡੇ ਬਿਲਕੁੱਲ ਇਕੋ ਜਿਹੇ ਹਨ ਤੇ ਉਨ੍ਹਾਂ ਉੱਤੇ ਥੇਲ ਬੂਟੇ ਵੀ ਇੱਕੋ ਢੰਗ ਦੇ ਹਨ। ਘੁਮਿਆਰਾਂ ਦੇ ਚੱਕ ਇਨ੍ਹਾਂ ਸ਼ਹਿਰਾਂ ਵਿੱਚੋਂ ਬਿਲਕੁਲ ਨਹੀਂ ਲਭੇ। ਇਉਂ ਅਨੁਮਾਨ ਹੈ ਜੁ ਉਹ ਸਾਰੇ ਲੱਕੜੀ ਦੇ ਹੀ ਬਣੇ ਹੋਏ ਹੋਣਗੇ। ਹਾਂ, ਘੁਮ੍ਹਿਆਰਾਂ ਦੀਆਂ ਭੱਠੀਆਂ ਕਈ ਲੱਭੀਆਂ ਹਨ। ਦਰਿਆ ਦੀ ਚੀਕਣੀ ਮਿੱਟੀ ਦੇ ਭਾਂਡੇ ਬਣਾਕੇ ਫੇਰ ਇਨ੍ਹਾਂ ਉਤੇ ਲਾਲ ਗੇਰੂ ਫੇਰਿਆ ਜਾਂਦਾ ਸੀ। ਇਹ ਲਾਲ

ਗੇਰੂ ਜਾਂ ਤਾਂ ਕਿਤੇ ਲਾਗੇ ਹੀ ਮਿਲਦਾ ਹੋਵੇਗਾ, ਜਾਂ ਬਾਹਰੋਂ ਦਿਸਾਵਰ ਤੋਂ ਖਲੀਜ ਫਾਰਸ ਦੇ ਰਾਹੀ ਹੁਰਮਜ਼ ਨਾਮੀ ਪ੍ਰਾਚੀਨ ਸ਼ਹਿਰ ਤੋਂ ਆਉਂਦਾ ਹੋਵੇ। ਅੱਜ ਕੱਲ ਵੀ ਸਾਡੇ ਦੇਸ਼ ਵਿੱਚ ਹੁਰਮੁਜ਼ ਤੋਂ ਹੀ ਗੇਰੂ ਆਉਂਦਾ ਹੈ, ਜੋ ਕਿ ਬਹੁਤ ਵਧੀਆਂ ਕਿਸਮ ਦਾ ਹੈ। ਫੇਰ ਇਸ ਗੇਰੂ ਉੱਤੇ ਕਾਲਖ ਨਾਲ ਬੇਲ ਬੂਟੇ ਵਾਹੁੰਦੇ ਸਨ, ਤੇ ਭੱਠੀ ਵਿੱਚ ਪੱਕਣ ਲਈ ਰੱਖ ਦਿੰਦੇ ਸਨ। ਗੋਲ ਚੱਕ੍ਰ ਇੱਕ ਦੂਜੇ ਨੂੰ ਕਾਟ ਕਰਦੇ, ਸੱਭ ਨਾਲੋਂ ਵੱਧ ਭਾਂਡਿਆਂ ਤੇ ਠੀਕਰਾਂ ਉੱਤੇ ਉਲੀਕੇ ਹੋਏ ਲੱਭੇ ਹਨ। ਤ੍ਰਿਕੋਨਾਂ ਬੇਲਾਂ ਪਿੱਪਲ ਪੱਤੀਆਂ, ਹਰਨ ਤੇ ਮੋਰ ਆਦਿ ਵੀ ਭਾਂਡਿਆਂ ਉੱਤੇ ਵਾਹੇ ਹੋਏ ਹਨ। ਹੜੱਪਾ ਤੇ ਮਹਿੰਜੋਦਾਰੋ ਦੇ ਭਾਂਡੇ ਬੜੀ ਸੂਝ ਨਾਲ ਬਣਾਏ ਤੇ ਉਲੀਕੇ ਹੋਏ ਹਨ, ਜਿਸ ਤੋਂ ਇਹ ਸਪਸ਼ਟ ਹੈ ਜੁ ਇਥੇ ਦੇ ਘੁਮਿਆਰ ਬੜੇ ਸੁਚੱਜੇ ਕਾਰੀਗਰ ਸਨ, ਤੇ ਏਸ ਕਿੱਤੇ ਦੀਆਂ ਜੜ੍ਹਾ ਸੈਂਕੜੇ ਸਾਲ ਬੀਤ ਚੁੱਕੇ ਭਵਿੱਖ ਵਿੱਚ ਸਨ। ਕੁਝ ਵਚਿੱਤ੍ਰ ਢੰਗ ਦੇ ਭਾਂਡੇ, ਜਿਹੜੇ ਕਿ ਮਹਿੰਜੋਦਾਰੋ ਵਿੱਚ ਬਹੁਤੇ ਨਹੀਂ ਲੱਭੇ , ਛੋਟੇ ਮੱਟ ਜਿਹੇ ਹਨ ਜਿਨ੍ਹਾਂ ਉਤੇ ਬਹੁਤ ਸਾਰੇ ਮੁਣਮੁਣੇ ਜਿਹੇ ਲੱਗੇ ਹੋਏ ਹਨ। ਇਹਨਾਂ ਮੁਣਮੁਣਿਆਂ ਦਾ ਕੀ ਲਾਭ ਹੈ, ਨਿਸਚੈ ਨਹੀਂ ਹੋ ਸਕਿਆ, ਪਰ ਬਿਲਕੁੱਲ ਇਹੋ ਜਿਹੇ ਭਾਂਡੇ ਤਲ ਅਸਮਰ ਦੇ ਥੇਹ ਵਿੱਚੋਂ, ਜੋ ਕਿ ਬਾਬਲ ਦੇ ਥੇਹ ਦੇ ਲਾਗੇ ਹੀ ਹੈ, ਬਹੁਤ ਲੱਭੇ ਹਨ। ਤਲ ਅਸਮਰ ਦੇ ਥੇਹ ਦੀ ਜਿਸ ਡੂੰਘਾਈ ਵਿੱਚੋਂ ਇਹ ਮੁਣਮੁਣੇਦਾਰ ਭਾਂਡੇ ਲੱਭੇ ਹਨ, ਉਸ ਦਾ ਜੋ ਸਮਾਂ ਕਾਲ ਨਿੱਯਤ ਕੀਤਾ ਗਿਆ ਹੈ, ਉਹੋ ਸਮਾਂ ਕਾਲ ਹੈ, ਜੋ ਸੁੰਤਤਰ ਤੌਰ ਉਤੇ ਮਹਿੰਜੋ ਦਾਰੋ ਦਾ ਨਿੱਯਤ ਕੀਤਾ ਗਿਆ ਹੈ। ਇਉਂ ਹੁਣ ਪੱਕਾ ਹੁੰਦਾ ਜਾਂਦਾ ਹੈ, ਜੁ ਮਹਿੰਜੋਦਾਰੋ ਭਰਯੋਬਨ ਕਾਲ ਦਾ ਸਮਾਂ ਅੱਜ ਤੋਂ ਪੰਜ ਕੁ ਹਜ਼ਾਰ ਵਰ੍ਹੇ ਪਹਿਲੋਂ ਦਾ ਜੋ ਨਿੱਯਤ ਹੋਇਆ ਹੈ, ਉਹ ਲੱਗਭਗ ਠੀਕ ਹੀ ਹੈ। ਇੱਕ ਹੋਰ ਕਿਸਮ ਦੇ ਭਾਂਡੇ ਵੀ ਮਿਲੇ ਹਨ ਜੋ ਢੋਲ ਵਾਂਗਰ ਬਣੇ ਹੋਏ ਹਨ, ਤੇ ਜਿਨ੍ਹਾਂ ਵਿੱਚ ਬਹੁਤ ਸਾਰੀਆਂ ਗਲੀਆਂ ਕੱਢੀਆਂ ਹੋਈਆਂ ਹਨ। ਇਹ ਭਾਂਡੇ ਕਈ ਤਾਂ ਬਹੁਤ ਹੀ ਛੋਟੇ ਇੱਕ ਇੰਚ ਗੋਲਾਈ ਤੇ ਡੇਢ ਇੰਚ ਉਚਾਈ ਦੇ ਹਨ ਤੇ ਕਈ ਵੀਹ ਵੀਹ ਇੰਚ ਉਚਾਈ ਦੇ ਵੀ ਹਨ। ਹੁਣ ਬਲੋਚਿਸਤਾਨ ਦੇ ਦੂਰ ਦੁਰਾਡੇ ਪਿੰਡਾਂ ਵਿੱਚ ਇਹੋ ਜਿਹੇ ਭਾਂਡੇ ਅੱਜਕੱਲ ਪ੍ਰਚੱਲਤ ਲੱਭੇ ਹਨ, ਜਿਨ੍ਹਾਂ ਵਿੱਚ ਕਿ ਸਰਦੀਆਂ ਵਿੱਚ ਗਰਮ ਭੁੱਬਲ ਤੇ ਮਘੇ ਹੋਏ ਕੋਲੇ ਭਰ ਲੈਂਦੇ ਹਨ ਤੇ ਇਉਂ ਸਰੀਰ ਨੂੰ ਗਰਮਾਉਣ ਲਈ ਵਰਤਦੇ ਹਨ। ਇਹ ਇੰਚੀ ਡੇਢ ਇੰਚੀ ਵਾਲੇ ਭਾਂਡੇ ਹੱਥਾਂ ਨੂੰ ਗਰਮ ਕਰਨ ਲਈ ਵਰਤਦੇ ਹੋਣਗੇ। ਅੱਜ ਤੋਂ ਕੋਈ ਚਾਲੀ ਪੰਜਾਹ ਸਾਲ ਪਹਿਲਾਂ, ਇੰਗਲਸਤਾਨ ਵਿੱਚ ਭੀ, ਦੋ ਸਿੱਪੀਆਂ ਲੈ ਕੇ ਵਿੱਚ ਇੱਕ ਮਘਿਆ ਹੋਇਆ ਕੋਲਾ ਪਾ ਲੈਂਦੇ ਸਨ, ਤੇ ਉਹਨਾ ਦੋਹਾਂ ਨੂੰ ਤਾਰ ਨਾਲ ਬੰਨ੍ਹ ਕੇ ਹੱਥ ਗਰਮ ਕਰਨ ਲਈ ਵਰਤਦੇ ਸਨ। ਸੈਂਕੜਿਆਂ ਦੀ ਗਿਣਤੀ ਵਿੱਚ ਬੜੀਆਂ ਛੋਟੀਆਂ ਛੋਟੀਆਂ ਕੁੱਜੀਆਂ ਲੱਭੀਆਂ ਹਨ। ਜਾਂ ਤਾਂ ਇਹ ਬਾਲਾਂ ਦੇ ਖਿਡੌਣੇ ਹੋਣਗੇ ਜਾਂ ਕੋਈ ਮਹਿੰਗੇ ਅਤਰ ਫੁਲੇਲ ਇਨ੍ਹਾਂ ਵਿੱਚ ਪਾਉਂਦੇ ਹੋਣਗੇ। ਪੱਕੀ ਮਿੱਟੀ ਦੀਆਂ ਥਾਲੀਆਂ, ਤੇ ਵਿੱਚ ਖਾਨੇ ਬਣੇ ਹੋਏ, ਬਹੁਤ ਮਿਲੀਆਂ ਹਨ। ਕਈਆਂ ਨੂੰ ਦਸਤੇ ਵੀ ਲੱਗੇ ਹੋਏ ਹਨ। ਇਨ੍ਹਾਂ ਦੇ ਛੋਟੇ ਖਾਨਿਆਂ ਵਿੱਚ ਇਲਾਚੀ, ਸੁਪਾਰੀ, ਮਿਸਰੀ, ਮਲੱਠੀ ਪਾਕੇ ਪਰਾਹੁਣਿਆਂ ਦੀ ਆਉ ਭਗਤ ਕਰਦੇ ਹੋਣਗੇ, ਇਹੋ ਅਨੁਮਾਨ ਹੈ। ਮਹਿੰਜੋਦਾਰੋ ਵਿੱਚ ਤਾਂ ਨਹੀਂ, ਪਰ ਹੜੱਪਾ ਵਿੱਚੋਂ ਕਈ ਠੀਕਰ ਅਜੇਹੇ ਲੱਭੇ

ਹਨ, ਜਿਨ੍ਹਾਂ ਉਤੇ ਮਹਿੰਜੋ ਦਾਰੋ ਲਿੱਪੀ ਵਿੱਚ ਕੁੱਝ ਲਿਖਿਆ ਹੋਇਆ ਹੈ। ਪਰ ਕੋਈ ਲੰਮੀ ਲਿਖਤ ਅਜੇ ਤਕ ਨਹੀਂ ਲੱਭੀ, ਐਵੇਂ ਦੋ ਦੋ, ਚਾਰ ਚਾਰ, ਅਖਸ਼ਰ ਮੂਰਤਾਂ ਵਾਹੀਆਂ ਹੋਈਆ ਹੀ ਮਿਲੀਆਂ ਹਨ। ਮਹਿੰਜੋ-ਦਾਰੋ ਤੇ ਹੜੱਪਾ ਵਿੱਚ ਜਿਤਨੇ ਵੀ ਮਿੱਟੀ ਦੇ ਭਾਂਡੇ ਮਿਲੇ ਹਨ, ਉਨ੍ਹਾਂ ਦੇ ਥੱਲੇ ਥਾਲੀ ਵਾਂਗੂੰ ਚੌੜੇ ਹਨ, ਗੋਲਾਈਦਾਰ ਨਹੀਂ। ਇਨ੍ਹਾਂ ਪ੍ਰਾਚੀਨ ਨੱਗਰਾਂ ਵਿੱਚ ਘਰਾਂ ਦੇ ਫਰਸ਼ ਪੱਕੇ ਹੁੰਦੇ ਸਨ, ਤੇ ਗੋਲਾਈਦਾਰ ਥੱਲੇ ਵਾਲਾ ਭਾਂਡਾ ਭੁੰਜੇ ਸੁਖੈਨ ਨਹੀਂ ਸੀ ਟਿਕ ਸਕਦਾ। ਹਾਂ, ਵੱਡੇ ਵੱਡੇ ਮੱਟ ਗੋਲਾਈਦਾਰ ਥੱਲੇ ਵਾਲੇ ਮਿਲੇ ਹਨ, ਜਿਨ੍ਹਾਂ ਵਿੱਚ ਆਟਾ ਦਾਲਾਂ ਭਰ ਕੇ ਰੱਖਦੇ ਹੋਣਗੇ। ਉਨ੍ਹਾਂ ਨੂੰ ਟਿਕਾਉਣ ਲਈ ਲੱਕੜ ਦੀਆਂ ਘੜਵੰਜੀਆਂ ਵਰਤਦੇ ਹੋਣਗੇ ਤੇ ਇਉਂ ਉਨ੍ਹਾਂ ਨੂੰ ਹੇਠਾਂ ਰੱਖਣ ਦੀ ਲੋੜ ਨਹੀਂ ਪੈਂਦੀ ਹੋਵੇਗੀ। ਭੱਜੇ ਹੋਏ ਭਾਂਡਿਆਂ ਦੇ ਠੀਕਰ ਵੀ ਐਵੇਂ ਨਹੀਂ ਸੀ ਸੁੱਟ ਦਿਤੇ ਜਾਂਦੇ। ਛੋਟੇ ਛੋਟੇ ਟੁਕੜਿਆਂ ਨੂੰ ਗੋਲਾਈਦਾਰ ਰਗੜ ਕੇ ਗੀਟੀਆਂ ਬਣਾ ਲੈਂਦੇ ਸਨ, ਜਿਨ੍ਹਾਂ ਨਾਲ ਬਾਲ ਖੇਡਦੇ ਸਨ। ਜਾਂ ਟੁੱਟੇ ਹੋਏ ਭਾਂਡਿਆਂ ਦੀਆਂ ਠੀਕਰੀਆਂ ਕੁੱਟ ਕੇ, ਪੱਕੇ ਫ਼ਰਸ਼ਾਂ ਹੇਠਾਂ ਭਰਤੀ ਪਾ ਲੈਂਦੇ ਸਨ। ਟੁੱਟੇ ਹੋਏ ਭਾਂਡਿਆਂ ਦੇ ਇਉਂ ਦੋਹਾਂ ਤਰੀਕਿਆਂ ਨਾਲ ਵਰਤੇ ਜਾਣ ਦੀ ਸ਼ਹਾਦਤ ਦੋਹਾਂ ਨੱਗਰਾਂ ਦੇ ਥੇਹਾਂ ਦੀ ਖੁਦਾਈ ਵਿੱਚੋਂ ਮਿਲੀ ਹੈ। ਸੈਂਕੜਿਆਂ ਦੀ ਗਿਣਤੀ ਵਿੱਚ ਪੱਕੀਆਂ ਟਿੰਡਾਂ, ਸਾਬਤ ਤੇ ਭੱਜੀਆਂ ਹੋਈਆਂ, ਲੱਭੀਆਂ ਹਨ। ਕਿਹਾ ਗਿਆ ਹੈ ਜੁ ਇਹ ਪਾਣੀ ਪੀਣ ਵਾਲੇ ਕਸੋਰੇ ਹੋਣਗੇ, ਜਿਵੇਂ ਕਿ ਪਾਣੀਪਤ ਦੇ ਉੱਤਰ ਵਲ ਅੱਜ ਕਲ ਵੀ ਆਮ ਵਰਤੇ ਜਾਂਦੇ ਹਨ। ਨਵੇਂ ਕਸੋਰੇ ਵਿੱਚ ਪਾਣੀ ਜਾਂ ਦੁੱਧ ਪੀਤਾ ਤੇ ਪਿੱਛੋਂ ਭੰਨ ਦਿਤਾ। ਪਰ ਵਰਤੋਂ ਦਾ ਇਹ ਕਾਰਨ ਤਾਂ ਜਾਤ ਪਾਤ ਤੇ ਛੂਆ ਛੂਤ ਦੇ ਭਰਮਾਂ ਕਰਕੇ ਹੈ। ਮਹਿੰਜੋ-ਦਾਰੋ ਤੇ ਹੜੱਪਾ ਦੇ ਸਮਿਆਂ ਵਿੱਚ ਜ਼ਾਤ ਪਾਤ ਦੇ ਪ੍ਰਚੱਲਤ ਹੋਣ ਦਾ ਕੋਈ ਸਬੂਤ ਅਜੇ ਨਹੀਂ ਮਿਲਿਆ ਤੇ ਵਿਸ਼ਵਾਸ ਇਹੋ ਹੈ, ਜੁ ਉਸ ਸਮੇਂ ਇਹ ਭਰਮ ਭਾਰਤੀ ਸਮਾਜ ਦਾ ਧਾਰਮਿਕ ਅੰਗ ਨਹੀਂ ਸਨ।ਇਹ ਟਿੰਡਾਂ ਬਹੁਤੀ ਗਿਣਤੀ ਵਿੱਚ ਖੂਹਾਂ ਦੇ ਨੇੜੇ ਤੇੜੇ ਮਿਲਿਆਂ ਹਨ, ਜਿਨ੍ਹਾਂ ਤੋਂ ਅਨੁਮਾਨ ਹੈ, ਜੁ ਇਹ ਹਲਟਾਂ ਦੀਆਂ ਟਿੰਡਾਂ ਹੋਣਗੀਆਂ, ਭਾਵੇਂ ਹਲਟਾਂ ਦੇ ਉਨ੍ਹਾਂ ਸਮਿਆਂ ਵਿੱਚ ਪ੍ਰਚੱਲਤ ਹੋਣ ਬਾਰੇ ਹੋਰ ਕੋਈ ਸ਼ਹਾਦਤ ਨਹੀਂ ਮਿਲ ਸਕੀ। ਉਂਜ, ਇਹ ਸਿਧਾਂਤ ਜੁ ਇਹ ਟਿੰਡਾਂ ਪਾਣੀ ਪੀਣ ਵਾਲੇ ਕਸੋਰੇ ਸਨ, ਇੱਕ ਹੋਰ ਗੱਲੇ ਵੀ ਮੰਨਣ ਵਿੱਚ ਨਹੀਂ ਆਉਂਦਾ। ਇਹ ਟਿੰਡਾਂ ਕੋਈ ਛੇ ਇੰਚ ਉੱਚੀਆਂ ਹਨ, ਤੇ ਇਨ੍ਹਾਂ ਦਾ ਥੱਲਾ ਨੋਕਦਾਰ ਹੈ। ਇਨ੍ਹਾਂ ਦਾ ਢਿੱਡ ਏਡਾ ਵੱਡਾ ਹੈ, ਜੁ ਇੱਕ ਹੱਥ ਵਿੱਚ ਸੁਖੈਨਤਾ ਨਾਲ ਫੜਿਆ ਨਹੀਂ ਜਾ ਸਕਦਾ। ਨਾਲ ਇਨ੍ਹਾਂ ਦਾ ਬਾਹਰਵਾਰ ਬੜਾ ਖੁਰਦਰਾ ਹੈ। ਇਉਂ ਇਨ੍ਹਾਂ ਦਾ ਪਾਣੀ ਪੀਣ ਲਈ ਵਰਤੇ ਜਾਣ ਦਾ ਯਕੀਨ ਨਹੀਂ ਆਉਂਦਾ। ਇਨ੍ਹਾਂ ਦਾ ਹਲਟਾਂ ਦੀਆਂ ਟਿੰਡਾਂ ਹੋਣਾ ਵਧੇਰੇ ਠੀਕ ਭਾਸਦਾ ਹੈ। ਪੱਕੀ ਮਿੱਟੀ ਦੇ ਬਣੇ ਹੋਏ ਦੋ ਚੂਹੇ ਫੜਨ ਵਾਲੇ ਪਿੰਜਰੇ ਵੀ ਲੱਭੇ ਹਨ ਤੇ ਇਹ ਵੀ ਸਪਸ਼ਟ ਹੈ, ਜੁ ਚਿੜੀਆਂ ਆਦਿਕ ਜਨੌਰ ਘਰਾਂ ਵਿੱਚ ਰੱਖਣ ਲਈ ਵੀ ਪਿੰਜਰੇ ਮਿੱਟੀ ਦੇ ਬਣਾਕੇ ਭੱਠੀ ਵਿੱਚ ਪਕਾ ਲਏ ਜਾਂਦੇ ਸਨ।

ਕਲਾਕਾਰੀ ਦੇ ਨੁਕਤੇ ਤੋਂ, ਸਭ ਨਾਲੋਂ ਵਧੀਆ ਕਾਰੀਗਰੀ ਦੇ ਨਮੂਨੇ ਇਨ੍ਹਾਂ ਲੋਕਾਂ ਦੇ, ਠੀਕਰ-ਮੁਹਰਾਂ ਹਨ, ਜਿਨ੍ਹਾਂ ਉਤੇ ਪੰਛੀ ਜਨੌਰ ਤੇ ਮੂਰਤ-ਲਿਖਤਾਂ ਵਾਹੀਆਂ ਹੋਈਆਂ ਹਨ। ਇਹ

ਮੁਹਰਾਂ ਥੇਹਾਂ ਵਿੱਚੋਂ ਬੜੀ ਵੱਡੀ ਗਿਣਤੀ ਵਿੱਚ ਮਿਲੀਆਂ ਹਨ, ਜਿਸ ਤੋਂ ਅਨੁਮਾਨਿਆ ਗਿਆ ਹੈ ਜੁ ਇਹ ਮੋਹਰਾਂ ਸਰਬ ਸਾਧਾਰਨ ਦੇ ਵਰਤੋਂ ਦੀਆਂ ਚੀਜ਼ਾਂ ਸਨ। ਇਹ ਮੁਹਰਾਂ ਅੱਧ ਇੰਚ ਵਰਗ ਤੋਂ ਲੈ ਕੇ ਢਾਈ ਇੰਚ ਵਰਗ ਚੌਕੋਰ ਹਨ, ਤੇ ਇਹ ਦੋ ਪ੍ਰਕਾਰ ਦੀਆਂ ਹਨ ਇੱਕ ਤਾਂ ਬਿਲਕੁਲ ਚੌਕੋਰ ਹਨ, ਜਿਨ੍ਹਾਂ ਉਤੇ ਜਨੌਰ ਦੀ ਮੂਰਤ ਤੇ ਉੱਤੇ ਮੂਰਤ-ਲਿਖਤ ਹੈ। ਦੂਜੇ ਮੁਸਤਤੀਲ ਆਕਾਰ ਦੇ ਜਿਨ੍ਹਾਂ ਉੱਤੇ ਕੇਵਲ ਮੂਰਤ ਲਿਖਤ ਹੀ ਹੈ, ਜਨੌਰਾਂ ਦੀ ਮੂਰਤ ਕੋਈ ਨਹੀਂ ਦੋਹਾਂ ਵਿੱਚ ਧਾਗਾ ਪਾਉਣ ਲਈ ਗਲੀਆਂ ਕੱਢੀਆਂ ਗਈਆਂ ਹਨ ਤਾਂ ਜੁ ਇਹ ਗਲ੍ਹ ਵਿੱਚ ਜਾਂ ਬਾਹਾਂ ਉੱਤੇ ਜਾਂ ਕਿਸੇ ਹੋਰ ਚੀਜ਼ ਨਾਲ ਬੰਨੀਆਂ ਜਾ ਸਕਣ। ਇਨ੍ਹਾਂ ਠੀਕਰ ਮੁਹਰਾਂ ਉੱਤੇ ਜਨੌਰਾਂ ਦੀਆਂ ਮੂਰਤਾਂ ਬਹੁਤ ਸੁਹਣੀਆਂ ਤੇ ਵਧੀਆ ਕਲਾਕਾਰੀ ਦਾ ਨਮੂਨਾ ਹਨ।

ਕਿਰਸਾਣੇ ਸੰਦ ਬਹੁਤ ਘੱਟ ਲੱਭੇ ਹਨ। ਇਹ ਆਮ ਕਰਕੇ ਲੱਕੜੀ ਦੇ ਹੀ ਹੁੰਦੇ ਹੋਣਗੇ ਜੋ ਹੁਣ ਗਲ ਸੜ ਗਏ ਹਨ। ਇੱਕ ਦੋ ਪੱਥਰ ਦੇ ਫ਼ਾਲੇ ਲੱਭੇ ਹਨ, ਜੋ ਹੱਲ੍ਹ ਵਾਹੁਣ ਲਈ ਵਰਤਦੇ ਹੋਣਗੇ। ਇਨ੍ਹਾਂ ਦਾ ਅਕਾਰ 11 X 4¾ X 3 ਇੰਚ ਹੈ, ਤੇ ਇਹ ਅੱਗਿਓਂ ਵੀ ਤੇ ਪਾਸਿਆਂ ਤੋਂ ਵੀ ਤਿੱਖੇ ਹਨ।

ਮਹਿੰਜੋ ਦਾਰੋ ਦੇ ਵਸਨੀਕ ਨਿਰਸੰਦੇਹ ਬੜੇ ਚੰਗੇ ਮਲਾਹ ਸਨ ਤੇ ਦੂਰ ਦੇਸ਼ਾਂ ਤਕ ਸਮੁੰਦਰ ਰਾਹੀਂ ਇਨ੍ਹਾਂ ਲੋਕਾਂ ਦੀ ਆਵਾਜਾਈ ਸੀ। ਬੇੜੀਆਂ ਤੇ ਬੇੜੇ ਬਣਾਉਣ ਦਾ ਹੁੰਨਰ ਇਨ੍ਹਾਂ ਨਗਰਾਂ ਵਿੱਚ ਆਮ ਹੋਵੇਗਾ।

ਇਨ੍ਹਾਂ ਪ੍ਰਾਚੀਨ ਲੋਕਾਂ ਦੇ ਰਿਵਾਜ਼ ਤੇ ਆਹਰ ਕਿਹੋ ਜਿਹੇ ਸਨ? ਇਨ੍ਹਾਂ ਥੇਹਾਂ ਦੀ ਖੁਦਾਈ ਵਿੱਚੋਂ ਭਾਰੀ ਗਿਣਤੀ ਵਿੱਚ ਖਿਡੌਣੇ ਤੇ ਹੋਰ ਮਨ ਪਰਚਾਉਣ ਵਾਲੀਆਂ ਵਸਤਾਂ ਲੱਭੀਆਂ ਹਨ। ਇਹ ਚੀਜ਼ਾਂ ਪੱਕੀ ਮਿੱਟੀ ਦੀਆਂ, ਸਿੱਪ ਦੀਆਂ ਤੇ ਹਾਥੀ ਦੰਦ ਦੀਆਂ ਹਨ, ਪਰ ਬਹੁਤ ਸਾਰੇ ਖਿਡੌਣੇ ਆਦਿ ਲੱਕੜੀ ਦੇ ਵੀ ਬਣਾਏ ਜਾਂਦੇ ਹੋਣਗੇ, ਜਿਹੜੇ ਕਿ ਹੁਣ ਗਲ ਕੇ ਸੁਆਹ ਹੋ ਗਏ ਹਨ। ਸਭ ਨਾਲੋਂ ਬਹੁਤੀ ਗਿਣਤੀ ਵਿੱਚ ਮਿੱਟੀ ਦੇ ਬਣੇ ਹੋਏ ਛੋਟੇ ਛੋਟੇ ਗੱਡੇ ਲੱਭੇ ਹਨ। ਇਨ੍ਹਾਂ ਗੱਡਿਆਂ ਦੀ ਬਣਤਰ ਤੇ ਰੂਪ ਰੇਖਾ ਲਗ ਭਗ ਉਹੀ ਹੈ ਜੋ ਅੱਜ ਕੱਲ ਪੰਜਾਬ ਦੇ ਪਿੰਡਾਂ ਦੇ ਤਰਖਾਣ ਬਣਾਂਦੇ ਹਨ। ਪਹੀਆਂ ਵਿੱਚ ਕਾਨੀਆਂ ਨਹੀਂ ਪਾਈਆਂ ਹੋਈਆਂ। ਐਵੇਂ ਸ਼ਤੀਰੀਆਂ ਜੋੜ ਕੇ ਗੋਲ ਪਹੀਏ ਬਣਾਏ ਹੋਏ ਹਨ। ਇਉਂ ਬਣੇ ਹੋਏ ਗੱਡਿਆਂ ਦੇ ਪਹੀਏ ਅੱਜ ਕੱਲ ਵੀ ਸਿੰਧ ਦੇ ਪਿੰਡਾਂ ਵਿੱਚ ਆਮ ਹਨ। ਕੋਈ ਨਮੂਨਾ ਰੱਥ ਦਾ ਇਉਂ ਬਣਿਆ ਹੋਇਆ ਨਹੀਂ ਲੱਭਾ, ਜਿਸ ਤੋਂ ਇਹ ਅਨੁਮਾਨ ਹੋਵੇ ਜੋ ਰੱਥ ਯੁੱਧ ਆਦਿ ਵਿੱਚ ਵਰਤੇ ਜਾਂਦੇ ਸਨ। ਕਾਨੀਆਂ ਵਾਲਾ ਪਹੀਆ ਜਿਹੋ ਜਿਹਾ ਅਜ ਕਲ ਪੰਜਾਬ ਦੇ ਪਿੰਡਾਂ ਵਿੱਚ ਗੱਡਿਆਂ ਲਈ ਵਰਤੀਂਦਾ ਹੈ, ਉਹ ਆਰਯ ਲੋਕਾਂ ਦੇ ਯੁੱਧ ਰੱਥਾਂ ਵਿੱਚ ਪ੍ਰਚੱਲਤ ਸੀ, ਤੇ ਇਨ੍ਹਾਂ ਪਹੀਆਂ ਦੀ ਬਣਤਰ ਬਾਰੇ ਤੇ ਯੁੱਧ-ਰੱਥ ਦੀ ਰੂਪ ਰੇਖਾ ਬਾਰੇ ਵੇਦਾਂ ਵਿੱਚ ਸਵਿਸਥਾਰ ਹਦਾਇਤਾਂ ਦਿੱਤੀਆਂ ਹੋਈਆਂ ਹਨ। ਅਗੇ ਚੱਲਕੇ, ਜਦੋਂ ਹੜੱਪਾ-ਸੱਭਯਤਾ ਦੇ ਵਿਨਾਸ਼ ਤੇ ਆਰਯ ਲੋਕਾਂ ਦੇ ਭਾਰਤ ਵਿੱਚ ਆਗਮਨ ਬਾਰੇ ਲਿਖਾਂਗੇ, ਤਾਂ ਇਸ ਵਿਸ਼ੇ ਉੱਤੇ ਵਧੇਰੇ ਚਾਨਣਾ ਪਏਗਾ। ਕਈ ਗੱਡੇ ਤੇ ਛੋਟੇ ਛੋਟੇ ਬੌਲਦ, ਮਿੱਟੀ ਦੇ ਬਣਾਕੇ,

ਭੱਠੀ ਵਿੱਚ ਪਕਾਏ ਹੋਏ ਅਜੇਹੇ ਲੱਭੇ ਹਨ, ਜੋ ਦੇਖਣ ਤੋਂ ਹੀ ਬਾਲਾਂ ਦੇ ਬਣਾਏ ਹੋਏ ਸਿੱਧ ਹੁੰਦੇ ਹਨ। ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਜਦੋਂ ਉਹ ਬਾਲ ਸੀ ਤਾਂ ਪਿੰਡ ਦੇ ਮੁੰਡਿਆਂ ਨਾਲ ਰਲ ਕੇ, ਮਿੱਟੀ ਗੁੰਨ੍ਹ ਕੇ ਇੰਨ ਬਿੰਨ ਇਹੋ ਜਹੇ ਬੌਲਦ ਤੇ ਗੱਡੇ ਆਪ ਬਣਾਂਦਾ ਹੁੰਦਾ ਸੀ। ਕੋਈ ਕੁੜੀਆਂ ਦੇ ਖੇਡਣ ਵਾਲੀਆਂ ਗੁੱਡੀਆਂ ਅਜੇ ਤੱਕ ਖੁਦਾਈ ਵਿੱਚੋਂ ਨਹੀਂ ਲੱਭੀਆਂ। ਅੱਜ ਕੱਲ ਵਾਂਗ ਉਦੋਂ ਵੀ ਗੁੱਡੀਆਂ ਲੀਰਾਂ ਕਪੜੇ ਦੀਆਂ ਹੀ ਬਣਦੀਆਂ ਹੋਣਗੀਆਂ। ਮਿੱਟੀ ਦੇ ਬਣੇ ਹੋਏ ਛਣਕਣੇ ਵੀ ਲੱਭੇ ਹਨ, ਤੇ ਤੋਤੇ ਅਤੇ ਘੁੱਗੀਆਂ ਵੀ। ਇੱਕ ਛੋਟੀ ਜਿਹੀ ਚਿੱੜੀ, ਚੁੰਝ ਖੁਲ੍ਹੀ ਤੇ ਪਿੰਜਰੇ ਜਿਹੇ ਵਿੱਚ ਬੰਦ, ਮਿੱਟੀ ਦੀ ਬਣਾਕੇ ਪਕਾਈ ਹੋਈ ਮਿਲੀ ਹੈ। ਸਪਸ਼ਟ ਹੈ, ਜੁ ਗਾਉਣ ਵਾਲੇ ਜਾਨਵਰ ਪਿੰਜਰਿਆਂ ਵਿੱਚ ਪਾ ਕੇ ਘਰਾਂ ਵਿੱਚ ਰੱਖਣ ਦਾ ਰਿਵਾਜ਼ ਆਮ ਹੋਵੇਗਾ। ਨਿੱਕੇ ਨਿੱਕੇ ਤੱਕੜੀਆਂ ਦੇ ਪਲੜੇ, ਆਲੇ ਦੁਆਲੇ ਰੱਸੀ ਪਾਉਣ ਲਈ ਗਲੀਆਂ ਕੱਢੀਆਂ ਹੋਈਆਂ, ਤੇ ਕਈਆਂ ਉਤੇ ਬਣਾਉਣ ਵਾਲੇ ਬਾਲ ਦੀਆਂ ਛੋਟੀਆਂ ਛੋਟੀਆਂ ਉਂਗਲਾਂ ਦੇ ਨਿਸ਼ਾਨ ਪਏ, ਹੋਏ ਲੱਭੇ ਹਨ। ਮਿੱਟੀ ਦੇ ਬੌਲਦ ਤੇ ਬਾਂਦਰ ਬਣੇ ਹੋਏ, ਜਿਨ੍ਹਾਂ ਦੀਆਂ ਗਰਦਨਾਂ ਵੱਖ ਬਣੀਆਂ ਹੋਈਆਂ, ਜੋ ਰੱਸੀ ਪਾ ਕੇ ਹਿਲਾਈਆਂ ਜਾ ਸਕਣ, ਮਿਲੇ ਹਨ, ਤੇ ਰੱਸੀ ਪਾ ਕੇ ਸੋਟੀ ਉੱਤੇ ਚੜ੍ਹਾਉਣ ਵਾਲੀ ਕਾਟੋ ਵੀ।

ਚੌਪਟ ਆਦਿ ਦਾ ਰਿਵਾਜ ਬਹੁਤ ਪ੍ਰਚੱਲਤ ਜਾਪਦਾ ਹੈ। ਖੇਡਣ ਵਾਲੇ ਗੀਟੇ, ਤ੍ਰਿਕੋਨ ਵੀ ਤੇ ਚੌਕੋਰ ਵੀ, ਬਹੁਤ ਲੱਭੇ ਹਨ। ਕਈ ਤਾਂ ਪੱਥਰ ਦੇ ਘਸਾ ਕੇ ਬਣਾਏ ਹੋਏ ਵਧੀਆ ਕਾਰੀਗਰੀ ਦੇ ਨਮੂਨੇ ਹਨ। ਇਨ੍ਹਾਂ ਚੌਕੋਰ ਗੀਟਿਆਂ ਉੱਤੇ ਛੇਆਂ ਪਾਸਿਆਂ ਉੱਤੇ ਹੀ ਚਟਾਕ ਪਾਕੇ ਅੰਕੜੇ ਪਾਏ ਹੋਏ ਹਨ। 'ਇੱਕ' ਚਟਾਕ-ਅੰਕੜਾ ਜਿਸ ਪਾਸੇ ਹੈ, ਉਸ ਦੇ ਐਨ ਉਲਟੇ ਪਾਸੇ 'ਦੋ' ਚਟਾਕ-ਅੰਕੜਾ ਹੈ,। ਇਉਂ ਹੀ 'ਤਿੰਨ' ਦੇ ਮੁਕਾਬਲੇ ਤੇ 'ਚਾਰ' ਤੇ 'ਪੰਜ' ਦੇ ਮੁਕਾਬਲੇ ਤੇ 'ਛੇ' ਦਾ ਚਟਾਕ-ਅੰਕੜਾ ਹੈ। ਇਹ ਢੰਗ ਅੱਜ ਕਲ ਦੇ ਆਧੁਨਿਕ ਰਿਵਾਜ ਦੇ ਅਨੁਕੂਲ ਨਹੀਂ। ਆਧੁਨਿਕ ਰਿਵਾਜ਼ ਇਹ ਹੈ ਜੁ ਦੋ ਮੁਕਾਬਲੇ ਦੇ ਅੰਕੜਿਆਂ ਦਾ ਜੋੜ ਸਦਾ ਸੱਤ ਬਣਦਾ ਹੈ, ਜਿਵੇਂ 'ਦੋ' ਅੰਕੜੇ ਦੇ ਮੁਕਾਬਲੇ ਤੇ 'ਪੰਜ', ਤੇ 'ਤਿੰਨ' ਅੰਕੜੇ ਦੇ ਮੁਕਾਬਲੇ ਤੇ 'ਚਾਰ' ਆਦਿ।

ਕੁਝ ਪੱਥਰ ਦੇ ਬੜੇ ਸੁਹਣੇ ਬਣੇ ਹੋਏ, 'ਰਾਜੇ' 'ਵਜ਼ੀਰ' ਤੇ 'ਘੋੜੇ', ਲੱਭੇ ਹਨ, ਜੁ ਨਿਰਸੰਦੇਹ ਸ਼ਤਰੰਜ ਖੇਡਣ ਲਈ ਵਰਤੇ ਜਾਂਦੇ ਸਨ। ਕਈ ਚੌੜੀਆਂ ਪੱਕੀਆਂ ਇੱਟਾਂ ਮਿਲੀਆਂ ਹਨ, ਜਿਨ੍ਹਾਂ ਉਤੇ ਲਕੀਰਾਂ ਖਿੱਚ ਕੇ 'ਘਰ' ਬਣੇ ਹੋਏ ਹਨ। ਖੁੱਤੀ ਵਿੱਚ ਪਾ ਕੇ ਖੇਡਣ ਵਾਲੇ ਗੀਟੇ, ਪੱਥਰ ਦੇ, ਤੇ ਮਿੱਟੀ ਦੇ ਪਕਾਏ ਹੋਏ ਵੀ ਲੱਭੇ ਹਨ।

ਨਾਚ ਤੇ ਗਾਣਾ, ਧਾਰਮਿਕ ਉਤਸਵਾਂ ਉੱਤੇ ਹੀ ਨਹੀਂ, ਉਂਜ ਦਿਲ ਪ੍ਰਚਾਣ ਲਈ ਵੀ ਪ੍ਰਚੱਲਤ ਹੋਵੇਗਾ। ਦੋ ਠੀਕਰ ਮੁਹਰਾਂ ਅਜੇਹੀਆਂ ਮਿਲੀਆਂ ਹਨ, ਜਿਨ੍ਹਾਂ ਉੱਤੇ ਢੋਲਕ ਦੀ ਮੂਰਤ ਬਣੀ ਹੋਈ ਹੈ। ਮੂਰਤ-ਲਿਖਤਾਂ ਜੋ ਲੱਭੀਆਂ ਹਨ ਜੇ ਉਨ੍ਹਾਂ ਨੂੰ ਗਹੁ ਨਾਲ ਦੇਖਿਆ ਜਾਏ ਤਾਂ ਇੱਕ ਮੂਰਤ-ਅੱਖਰ ਦੋਤਾਰੇ ਨਾਲ ਮਿਲਦਾ ਜੁਲਦਾ ਹੈ। ਇੱਕ ਛੈਣਿਆਂ ਨਾਲ ਮਿਲਦਾ ਜੁਲਦਾ ਜੋੜਾ ਧਾਤੂ ਦਾ ਬਣਿਆ ਹੋਇਆ ਲੱਭਾ ਹੈ।

ਮਹਿੰਜੋ-ਦਾਰੋ ਦੇ ਲੋਕ ਮਾਸਾਹਾਰੀ ਸਨ, ਇਸ ਵਿੱਚ ਕੋਈ ਸ਼ੰਕਾ ਨਹੀਂ। ਹਰਣ, ਸੂਰ, ਮਹਿੰ, ਬਕਰੀ, ਕੱਛੂਕੁੰਮਾਂ, ਬੌਲਦ, ਤੇ ਕਈ ਪ੍ਰਕਾਰ ਦੀਆਂ ਮੱਛੀਆਂ ਦੀਆਂ ਹੱਡੀਆਂ ਭਾਰੀ ਗਿਣਤੀ ਵਿੱਚ, ਘਰਾਂ ਦੀ ਖੁਦਾਈ ਵਿੱਚੋਂ ਮਿਲੀਆਂ ਹਨ। ਕਈਆਂ ਘਰਾਂ ਵਿੱਚ ਦੱਬੇ ਹੋਏ ਮੱਟ ਮਿਲੇ ਹਨ, ਜਿਨ੍ਹਾਂ ਵਿੱਚੋਂ ਆਮ ਕਰਕੇ ਬੌਲਦਾਂ, ਬੱਕਰੀਆਂ ਤੇ ਭੇਡਾਂ ਦੀਆਂ ਹੱਡੀਆਂ ਮਿਲੀਆਂ ਹਨ। ਅਨੁਮਾਨ ਹੈ ਜੁ ਇਨ੍ਹਾਂ ਦੇ ਮਾਸ ਦਾ ਅਚਾਰ ਪਾ ਕੇ ਘਰਾਂ ਵਿੱਚ ਰੱਖਦੇ ਹੋਣਗੇ।

ਭਾਰੀ ਗਿਣਤੀ ਵਿੱਚ ਮਿਲੀਆਂ ਤਾਂਬੂ-ਅਣੀਆਂ, ਤੀਰਾਂ ਦੇ ਸਿਰਿਆਂ ਉੱਤੇ ਲਾਉਣ ਲਈ, ਤੇ ਕਈ ਠੀਕਰ-ਮੁਹਰਾਂ ਉੱਤੇ ਬਣੀਆਂ ਸ਼ਿਕਾਰੀਆਂ ਦੀਆਂ ਮੂਰਤਾਂ, ਜਿਨ੍ਹਾਂ ਵਿੱਚ ਕਿ ਸ਼ਿਕਾਰੀ ਤੀਰ ਕਮਾਣ ਖਿੱਚੀ ਖੜਾ ਹੈ ਤੇ ਅੱਗੇ ਇੱਕ ਹਿਰਨ ਜਾਂ ਜੰਗਲੀ ਬੱਕਰਾ ਨੱਠੀ ਜਾਂਦਾ ਹੈ, ਭੀ ਮਹਿੰਜੋ-ਦਾਰੋ ਦੇ ਵਸਨੀਕਾਂ ਦੇ ਮਾਸਾਹਾਰੀ ਹੋਣ ਦੀ ਸ਼ਾਹਦੀ ਦੇਂਦੇ ਹਨ। ਮਿੱਟੀ ਦੇ ਪਕਾਏ ਹੋਏ ਗੁਲੇਲੇ ਬਹੁਤ ਗਿਣਤੀ ਵਿੱਚ ਮਿਲੇ ਹਨ। ਅੱਜਕਲ ਵਾਂਗਰ ਗੁਲੇਲਾਂ, ਫ਼ਸਲਾਂ ਵਿੱਚੋਂ ਜਾਨਵਰ ਉਡਾਉਣ ਲਈ ਜਾਂ ਚਿੜੀਆਂ ਦੇ ਸ਼ਿਕਾਰੀ ਲਈ ਵਰਤਦੇ ਹੋਣਗੇ। ਕੁੱਕੜ ਲੜਾਉਣ ਦਾ ਰਿਵਾਜ਼ ਵੀ ਪ੍ਰਚੱਲਤ ਜਾਪਦਾ ਹੈ ਕਿਉਂ ਜੁ ਇੱਕ ਠੀਕਰ-ਮੁਹਰ ਉੱਤੇ ਦੋ ਕੁੱਕੜ ਲੜਦੇ ਚਿੱਤ੍ਰੇ ਹੋਏ ਹਨ।

ਥੋੜੀ ਜਿਹੀ ਸਿਲਾਜੀਤ ਵੀ ਇੱਕ ਪੱਥਰ ਦੀ ਡੱਬੀ ਵਿੱਚ ਪਈ ਲੱਭੀ ਹੈ। ਵੈਦਾਂ ਹਕੀਮਾਂ ਤੋਂ ਬਿਨਾਂ, ਇੱਡੇ ਵੱਡੇ ਸ਼ਹਿਰ ਵਿੱਚ ਕਿਥੇ ਝਟ ਟੱਪਦਾ ਹੋਵੇਗਾ?

ਇਨ੍ਹਾਂ ਲੋਕਾਂ ਦਾ ਧਰਮ-ਇਸ਼ਟ ਕੀ ਸੀ? ਹੜੱਪਾ ਜਾਂ ਮਹਿੰਜੋ-ਦਾਰੋ ਵਿੱਚ ਅਜੇ ਤੱਕ ਕੋਈ ਅਜੇਹੀ ਇਮਾਰਤ ਨਹੀਂ ਲੱਭੀ ਜਿਸ ਬਾਬਤ ਇਹ ਪੱਕ ਨਾਲ ਕਿਹਾ ਜਾ ਸਕੇ ਜੁ ਇਹ ਦੇਵ-ਮੰਦਰ ਹੈ। ਅਜੇਹੇ ਦੇਵ-ਮੰਦਰ ਦੀ ਹੋਂਦ ਬਾਰੇ ਅਨੁਮਾਨ ਲਾਉਣ ਲਈ ਬਹੁਤ ਸਮੱਗਰੀ ਮਿਲੀ ਹੈ, ਜਿਹਾ ਕਿ ਪੱਕਾ ਸਰੋਵਰ ਤੇ ਉਸ ਦੇ ਦੁਆਲੇ ਦੁਆਲੇ ਛੱਤੀ ਹੋਈ ਪ੍ਰਕਰਮਾ। ਇਹ ਵੀ ਸੰਭਵ ਹੈ, ਜੁ ਇਨ੍ਹਾਂ ਨੱਗਰਾਂ ਵਿੱਚ, ਵੱਡੇ ਵੱਡੇ ਮਹੱਲਿਆਂ ਵਿੱਚ ਦੇਵ-ਮੰਦਰ ਹੋਣ, ਜਿਵੇਂ ਕਿ ਅੱਜ ਕੱਲ ਸਾਡੇ ਨੱਗਰਾਂ ਵਿੱਚ ਰਿਵਾਜ ਹੈ, ਤੇ ਹੁਣ ਉਨ੍ਹਾਂ ਦੀਆਂ ਨੀਹਾਂ ਤੋਂ ਉਨ੍ਹਾਂ ਦੀ ਹੋਂਦ ਬਾਰੇ ਕੁਝ ਪਤਾ ਨਹੀਂ ਲੱਗ ਸਕਦਾ। ਕੋਈ ਠੀਕਰ-ਲਿਖਤ ਜਾਂ ਕੋਈ ਤਾਂਬੂ-ਪੱਤਰ ਆਦਿ ਨਹੀਂ ਲੱਭਾ, ਜਿਸ ਤੋਂ ਇਨ੍ਹਾਂ ਪ੍ਰਾਚੀਨ ਲੋਕਾਂ ਦੇ ਧਰਮ ਇਸ਼ਟ ਬਾਰੇ ਕੁਝ ਪਤਾ ਲੱਗੇ, ਤੇ ਠੀਕਰ-ਮੁਹਰਾਂ ਉੱਤੇ ਜੋ ਥੋੜਾ ਬਹੁਤ ਮੂਰਤ-ਲਿਖਤਾਂ ਹਨ ਉਹ ਪੜ੍ਹੀਆਂ ਨਹੀਂ ਜਾ ਸਕੀਆਂ। ਕੋਈ ਐਸੀ ਪਰੰਪਰਾ ਯਾ ਪੌਰਾਣਿਕ ਸਮ੍ਰਿਤੀ ਇਨ੍ਹਾਂ ਪ੍ਰਾਚੀਨ ਲੋਕਾਂ ਦੀ ਹੋਂਦ ਬਾਰੇ ਜਾਂ ਇਨ੍ਹਾਂ ਦੇ ਧਰਮ ਇਸ਼ਟ ਬਾਰੇ, ਸਾਡੇ ਦੇਸ਼ ਵਿੱਚ ਪ੍ਰਚੱਲਤ ਨਹੀਂ। ਇਸ ਲਈ ਜੋ ਥੋੜੀਆਂ ਬਹੁਤ ਪੱਕੀ ਮਿੱਟੀ ਤੇ ਪੱਥਰ ਦੀਆਂ ਵਸਤਾਂ ਤੇ ਮੂਰਤੀਆਂ ਇਨ੍ਹਾਂ ਥੇਹਾਂ ਵਿੱਚੋਂ ਲੱਭੀਆਂ ਹਨ, ਉਨ੍ਹਾਂ ਤੋਂ ਹੀ ਇਨ੍ਹਾਂ ਲੋਕਾਂ ਦੇ ਧਰਮ ਇਸ਼ਟ ਬਾਰੇ ਅਨੁਮਾਨ ਲਾਏ ਜਾ ਸਕਦੇ ਹਨ। ਇੱਕ ਚੂਨੇ ਪੱਥਰ ਦਾ ਬਣਿਆ ਹੋਇਆ, ਲੱਕ ਤੋਂ ਹੇਠਾਂ ਤੋਂ ਟੁੱਟਾ ਹੋਇਆ, ਤੇ ਹੁਣ ਕੋਈ ਸੱਤ ਇੰਚ ਉੱਚਾ, ਬੁੱਤ ਮਿਲਿਆ ਹੈ, ਜਿਸ ਬਾਰੇ ਇਹ ਕਿਹਾ ਜਾ ਸਕਦਾ ਹੈ ਜੁ ਇਹ ਕਿਸੇ ਦੇਵਤੇ ਦੀ ਪ੍ਰਤਿਮਾ ਹੈ। ਇਸ ਪ੍ਰਤਿਮਾ ਦੇ ਖੱਬੇ ਮੋਢੇ ਉੱਤੋਂ ਹੀ ਇੱਕ ਖੇਸ ਪਾਇਆ ਹੋਇਆ ਹੈ, ਜਿਸ ਉੱਤੇ ਤਿੰਨ-ਪੱਤੀਆਂ ਬਣੀਆਂ ਹੋਈਆਂ ਹਨ। ਇਸ ਦੇ ਪਟੇ ਪਿੱਛੇ ਮੋਢਿਆਂ

ਉੱਤੇ ਲਮਕਦੇ ਹਨ ਤੇ ਮੱਥੇ ਉੱਤੇ ਤੇ ਗਰਦਨ ਪਿੱਛੇ ਪਟਿਆਂ ਦੇ ਹੇਠਾਂ ਦੀ ਇੱਕ ਫੀਤਾ ਜਿਹਾ ਬੰਨ੍ਹਿਆਂ ਹੋਇਆ ਹੈ। ਉਸ ਦੀਆਂ ਲਬਾਂ ਕੁਤਰੀਆਂ ਹੋਈਆਂ ਹਨ, ਤੇ ਦਾੜ੍ਹੀ ਠੋਡੀ ਦੇ ਹੇਠਾਂ ਨੂੰ ਦਬਾਈ ਹੋਈ ਹੈ। ਉਸ ਦੀਆਂ ਅੱਖਾਂ ਅੱਧ-ਖੁਲ੍ਹੀਆਂ ਤੇ ਬੁਲ੍ਹ ਮੀਟੇ ਹੋਏ ਹਨ। ਉਸ ਨੇ ਕੰਨਾਂ ਦੇ ਹੇਠਾਂ, ਦੋਹੀਂ ਪਾਸੀਂ, ਆਲ੍ਹੇ ਜਿਹੇ ਬਣਾਏ ਹੋਏ ਹਨ, ਛੋਟੇ ਛੋਟੇ, ਤੇ ਉੱਥੇ ਪਏ ਹੋਏ ਨਿਸ਼ਾਨਾ ਤੋਂ ਸਪਸ਼ਟ ਹੈ ਜੁ ਇਨ੍ਹਾਂ ਥਾਵਾਂ ਵਿੱਚ ਕਿਸੇ ਹਾਰ ਜਾਂ ਕੰਠੇ ਦੀਆਂ ਸਿਰਾ-ਕੁੰਡੀਆਂ ਅਟਕਾਈਆਂ ਜਾਂਦੀਆਂ ਹੋਣਗੀਆਂ। ਇਸ ਗੱਲ ਤੋਂ, ਕਿ ਇਸ ਪ੍ਰਤਿਮਾ ਨੂੰ ਕਿਸੇ ਵੇਲੇ ਹਾਰ ਜਾਂ ਕੰਠੇ ਆਦਿ ਪੁਆਏ ਜਾਂਦੇ ਸਨ, ਇਹ ਪੱਕਾ ਨਿਸਚਾ ਹੋ ਗਿਆ ਹੈ, ਜੁ ਇਹ ਕਿਸੇ ਸਾਧਾਰਣ ਪੁਰਸ਼ ਦੀ ਪ੍ਰਤਿਮਾ ਨਹੀਂ ਸੀ, ਤੇ ਇਹ ਕਿਸੇ ਪੂਜਯ ਪੁਰਸ਼ ਜਾਂ ਦੇਵਤੇ ਦੀ ਪ੍ਰਤਿਮਾ ਸੀ। ਇਸ ਦੇ ਖੇਸ ਉਤੇ ਬਣੇ ਹੋਏ ਤਿੰਨ ਪੱਤੀਆਂ ਦੇ ਚਿੰਨ੍ਹਾਂ ਤੋਂ ਵੀ ਇਹੋ ਅਨੁਮਾਨ ਲਾਇਆ ਗਿਆ ਹੈ ਜੁ ਤਿੰਨ ਪੱਤੀਆਂ ਕੋਈ ਉਸੇ ਸਮੇਂ ਦਾ ਧਾਰਮਿਕ ਚਿੰਨ੍ਹ ਹਨ। ਇਹੋ ਜਿਹੀ ਪ੍ਰਤਿਮਾ ਹੜੱਪਾ ਤੇ ਮਹਿੰਜੋ-ਦਾਰੋ ਵਿੱਚੋਂ ਕੇਵਲ ਇਹੋ ਇੱਕ ਹੀ ਮਿਲੀ ਹੈ। ਇਹ ਇੱਕੋ ਪ੍ਰਤਿਮਾ ਹੀ ਇਸ ਗੱਲੋਂ ਬਹੁਮੁੱਲੀ ਹੈ ਕਿ ਇਸ ਤੋਂ ਅਸਾਡੇ ਦੇਸ਼ ਦੇ ਸਨਾਤਨ ਹਿੰਦੂ ਧਰਮ ਵਿੱਚ ਪ੍ਰਚਲਤ, ਮੂਰਤੀ ਪੂਜਾ ਅਤੇ ਅਰਚਾ ਪੂਜਾ ਦੀਆਂ ਜੜ੍ਹਾਂ ਦਾ ਥਹੁ ਪਤਾ ਲਗਦਾ ਹੈ। ਇਹ ਕਿਆਸ ਕਿ ਮੂਰਤੀ ਪੂਜਾ, ਜਿਸ ਨੂੰ ਮੁਸਲਮਾਨਾਂ ਨੇ ਬੁੱਤ ਪ੍ਰਸਤੀ, ਜੋ ਕਿ ਬੁੱਧ ਪੂਜਾ ਦੀ ਹੀ ਅਪਭ੍ਰੰਸ਼ ਰੂਪ ਹੈ, ਦਾ ਮੇਹਣਾ ਦਿੱਤਾ, ਉਸ ਪ੍ਰੰਪਰਾ ਦਾ ਬੁੱਧ ਮੱਤ ਨਾਲ ਕੋਈ ਸਿੱਧਾ ਸੰਬੰਧ ਹੈ, ਉੱਕਾ ਨਿਰਮੂਲ ਸਿੱਧ ਹੁੰਦਾ ਹੈ। ਸਨਾਤਨ ਹਿੰਦੂ ਧਰਮ ਦੀ ਮੂਰਤੀ ਪੂਜਾ ਤੇ ਅਰਚਾ ਪੂਜਾ ਅਤੇ ਮਹਾਯਾਨ ਬੁੱਧ ਮੱਤ ਵਿੱਚ ਬੁੱਧ ਦੀ ਮੂਰਤੀ ਦੀ ਪੂਜਾ, ਦੋਹਾਂ ਦਾ ਸੋਮਾਂ, ਮਹਿੰਜੋ-ਦਾਰੋ ਦੀ ਧਰਮ ਸੰਸਕ੍ਰਿਤੀ ਹੀ ਸਹੀ ਹੁੰਦੀ ਹੈ।

ਛੋਟੀਆਂ ਛੋਟੀਆਂ ਪੱਥਰ ਤੇ ਮਿੱਟੀ ਦੀਆਂ ਤ੍ਰੀਮਤਾਂ ਦੀਆਂ ਮੂਰਤੀਆਂ, ਇਨ੍ਹਾਂ ਥੇਹਾਂ ਵਿੱਚੋਂ ਬਹੁਤ ਲੱਭੀਆਂ ਹਨ, ਤੇ ਠੀਕਰ-ਮੁਹਰਾਂ ਉੱਤੇ ਵੀ ਕਈ ਪ੍ਰਕਾਰ ਦੀਆਂ ਮੂਰਤੀਆਂ ਬਣੀਆਂ ਹੋਈਆਂ ਹਨ। ਇਹ ਇਸਤ੍ਰੀਆਂ ਦੀਆਂ ਮੂਰਤੀਆਂ, ਹਾਰਾਂ, ਛੱਲਿਆਂ ਤੇ ਵੰਗਾਂ ਨਾਲ ਲੱਦੀਆਂ ਹੋਈਆਂ ਹਨ ਤੇ ਇਨ੍ਹਾਂ ਦੇ ਸਿਰ ਉੱਤੇ ਮੁਕਟ ਜਿਹੇ ਬਣੇ ਹੋਏ ਹਨ। ਇਨ੍ਹਾਂ ਨੇ ਸਿਵਾਏ ਇੱਕ ਗੋਡਿਉਂ ਉੱਚੀ ਧੋਤੀ ਦੇ ਹੋਰ ਕੋਈ ਬਸਤ੍ਰ ਨਹੀਂ ਪਹਿਨਿਆ ਹੋਇਆ। ਇਨ੍ਹਾਂ ਬਹੁਤ ਸਾਰੀਆਂ ਮੂਰਤੀਆਂ ਦੇ ਕੰਨਾਂ ਕੋਲ ਛੋਟੇ ਛੋਟੇ ਦੀਵੇ ਜਿਹੇ ਬਣੇ ਹੋਏ ਹਨ ਤੇ ਇਨ੍ਹਾਂ ਦੀਵਿਆਂ ਵਿੱਚ ਅਜੇ ਵੀ ਕਾਲ਼ਖ ਦੇ ਨਿਸ਼ਾਨ ਦਿਸ ਆਉਂਦੇ ਹਨ। ਇਸ ਦਾ ਭਾਵ ਇਹ ਲਿਆ ਗਿਆ ਹੈ ਜੁ ਇਨ੍ਹਾਂ ਦੀਵਿਆਂ ਵਿੱਚ ਪੂਜਾ ਪ੍ਰਾਰਥਨਾ ਕਰਨ ਵੇਲੇ ਧੂਪ ਦੀਪ ਬਾਲਦੇ ਸਨ। ਇਉਂ ਮੰਨ ਲਿਆ ਗਿਆ ਹੈ ਜੁ ਇਹ ਦੇਵੀਆਂ ਦੀਆਂ ਮੂਰਤੀਆਂ ਹਨ। ਇਹ ਘਰਾਂ ਵਿੱਚ ਆਲ੍ਹਿਆਂ ਵਿੱਚ ਰੱਖੀਆਂ ਜਾਂਦੀਆਂ ਹੋਣਗੀਆਂ ਤੇ ਇਉਂ ਦੀ ਨਿਤਾਪ੍ਰਤ ਪੂਜਾ ਹੁੰਦੀ ਹੋਵੇਗੀ ਜਿਵੇਂ ਕਿ ਅੱਜ ਕੱਲ ਵੀ ਹਿੰਦੂ ਘਰਾਂ ਵਿੱਚ ਦੇਵੀ ਦੇਵਤਿਆਂ ਦੀ ਪੂਜਾ ਹੁੰਦੀ ਹੈ। ਇਨ੍ਹਾਂ ਦੇਵੀਆਂ ਦੀਆਂ ਮੂਰਤੀਆਂ ਦਾ ਪਿਛਲਾ ਪਾਸਾ ਐਵੇਂ ਖੁਰਦਰਾ ਜਿਹਾ ਤੇ ਲਾਪ੍ਰਵਾਹੀ ਨਾਲ ਘੜਿਆ ਹੋਇਆ ਹੈ, ਜਿਸ ਤੋਂ ਇਹੋ ਸਪਸ਼ਟ ਹੈ ਜੁ ਇਹ ਘਰਾਂ ਵਿੱਚ ਆਲ੍ਹਿਆਂ ਵਿੱਚ ਰੱਖੀਆਂ ਜਾਂਦੀਆਂ ਹੋਣਗੀਆਂ। ਅੱਜ ਤੋਂ ਪੰਜ ਕੁ ਹਜ਼ਾਰ ਵਰ੍ਹੇ

ਪਹਿਲਾਂ, ਪੱਛਮੀ ਏਸ਼ੀਆ ਵਿੱਚ ਜੋ ਸੱਭਯਤਾ ਦੇ ਕੇਂਦਰ ਸਨ ਤੇ ਹੜੱਪਾ ਸੱਭਜਤਾ ਦੇ ਸਮਕਾਲੀ ਸਨ, ਉਨ੍ਹਾਂ ਸਾਰਿਆਂ ਕੇਂਦਰਾਂ ਵਿੱਚ ਧਰਤੀ ਮਾਤਾ ਦੀ ਪੂਜਾ ਪ੍ਰਚਲਤ ਸੀ। ਅੱਜ ਵੀ ਸਾਡੇ ਦੇਸ਼ ਵਿੱਚ ਇਨ੍ਹਾਂ ਦੇਵਤਿਆ ਦੇ ਨਾਨਾ ਪ੍ਰਕਾਰ ਦੇ ਰੂਪਾਂ ਦੀ ਪੂਜਾ, ਗ੍ਰਹਿ-ਦੇਵੀ, ਕੁਲ-ਦੇਵੀ, ਗ੍ਰਾਮ-ਦੇਵੀ ਆਦਿ ਦੇ ਰੂਪ ਵਿਚ ਪ੍ਰਚਲਤ ਹੈ। ਇਹੋ ਜਿਹੀਆਂ ਮੂਰਤੀਆਂ ਦੇਵਤਿਆਂ ਦੀਆਂ ਭੀ ਮਿਲਦੀਆਂ ਹਨ ਤੇ ਉਹਨਾਂ ਦੇ ਸਿਰਾਂ ਉਤੇ ਬੱਕਰੀਆਂ ਜਾਂ ਬੌਲਦਾਂ ਦੇ ਸਿੰਗ ਲੱਗੇ ਹੋਏ ਹਨ। ਇਉਂ ਖਿਆਲ ਪੈਂਦਾ ਹੈ ਜੁ ਬੱਕਰੀ ਤੇ ਬੌਲਦ ਪੂਜਯ-ਪਸ਼ੂ ਮਿਥੇ ਜਾਂਦੇ ਹੋਣਗੇ। ਇਹ ਦੇਵਤੇ, ਸਾਰੇ ਦੇ ਸਾਰੇ, ਦਿਗੰਬਰ ਅਵਸਥਾ ਵਿੱਚ ਹਨ ਤੇ ਇਨ੍ਹਾਂ ਦੇ ਕੇਸਾਂ ਦਾ ਪਿਛੇ ਜੂੜਾ ਹੋਇਆ ਹੋਇਆ ਤੇ ਦਾੜ੍ਹੀ ਅੰਦਰ ਨੂੰ ਮੋੜ ਕੇ ਬੰਨ੍ਹੀ ਹੋਈ ਹੈ, ਜਿਵੇਂ ਅੱਜ ਕੱਲ ਪਟਿਆਲੇ ਦੇ ਸਿੱਖ ਬੰਨ੍ਹਦੇ ਹਨ ਤੇ ਜਿਸ ਦਾ ਰਿਵਾਜ ਸਿੱਖਾਂ ਵਿੱਚ ਮਹਾਰਾਜਾ ਸ਼ੇਰ ਸਿੰਘ ਨੇ ਪਾਇਆ ਸੀ। ਕਈ ਪਸ਼ੂਆਂ ਦੀਆਂ ਬਣੀਆਂ ਮੂਰਤੀਆਂ ਵੀ ਮਿਲੀਆਂ ਹਨ, ਤੇ ਅਨੁਮਾਨ ਹੈ ਜੋ ਇਹ ਦੇਵਤਿਆਂ ਦੇ ਵਾਹਨ ਸਨ ਤੇ ਪੂਜੇ ਜਾਂਦੇ ਸਨ। ਇੱਕ ਏਹੋ ਜਿਹੇ ਪਸ਼ੂ ਦਾ ਪਿੱਛਾ ਮੇਸ਼ ਦਾ ਤੇ ਮੂੰਹ ਹਾਥੀ ਦਾ ਹੈ,ਜੋ ਨਿਰਸੰਦੇਹ ਆਧੁਨਿਕ ਗਨੇਸ਼ ਦੇਵਤਾ ਦਾ ਪਿਤਾਮਾ ਹੈ। ਇੱਕ ਚੂਨਾ-ਪੱਥਰ ਦੀ ਬਣੀ ਹੋਈ, ਵੱਡੇ ਅਕਾਰ ਦੀ, ਟੁੱਟੀ ਹੋਈ ਬੌਲਦ ਦੀ ਮੂਰਤੀ ਮਿਲੀ ਹੈ, ਤੇ ਇਸ ਦੇ ਗਲੇ ਵਿੱਚ ਹਾਰ ਪਾਉਣ ਲਈ ਆਲ੍ਹੇ ਤੇ ਨਿਸ਼ਾਨ ਬਣੇ ਹੋਏ ਹਨ।

ਠੀਕਰ-ਮੁਹਰਾਂ ਉੱਤੇ ਜੋ ਮੂਰਤੀਆਂ ਬਣੀਆਂ ਹੋਈਆਂ ਹਨ, ਉਹ ਵੀ ਭਾਵ-ਪੂਰਤ ਹਨ। ਇੱਕ ਮੁਹਰ ਉੱਤੇ ਇੱਕ ਨਗਨ, ਗਲ ਵਿੱਚ ਕਈ ਮਾਲ੍ਹਾ ਪਾਈਆਂ ਹੋਈਆਂ ਅਤੇ ਬਾਹਾਂ ਵਿੱਚ, ਮੋਢਿਆਂ ਤੀਕ ਵੰਗਾਂ ਪਾਈਆਂ ਹੋਈਆਂ, ਤ੍ਰਿਮੁਖੀ ਤੇ ਸਿੰਗਾਂ ਵਾਲੀ ਮੂਰਤੀ ਪਦਮਾਸਨ ਅਵਸਥਾ ਵਿੱਚ ਦਿਖਾਈ ਗਈ ਹੈ, ਜਿਸ ਦੇ ਦੁਆਲੇ ਬਹੁਤ ਸਾਰੇ ਪਸ਼ੂ ਇਕੱਠੇ ਹੋਏ ਹੋਏ ਹਨ, ਹਰਨ, ਬਾਰਾ ਸਿੰਗਾ, ਹਾਥੀ, ਗੈਂਡਾ ਮੈਂਹ ਤੇ ਸ਼ੇਰ ਆਦਿ। ਇਹ ਅੱਜ ਕੱਲ ਦੇ ਪੂਜਯ ਦੇਵਤੇ ਸ਼ਿਵ ਜੀ ਦਾ ਪਸ਼ੂਪਤੀ ਰੂਪ ਸਿੱਧ ਹੁੰਦਾ ਹੈ। ਪਤਾ ਨਹੀਂ, ਹੜੱਪਾ-ਸੱਭਯਤਾ ਵਿੱਚ ਇਸ ਦੇਵਤੇ ਦਾ ਨਾਮ ਸ਼ਿਵ ਸੀ ਜਾਂ ਕੁਛ ਹੋਰ। ਉਂਜ ਪ੍ਰਸਿੱਧ ਹੈ ਜੁ ਸ਼ਿਵਜੀ ਦੇ ਇੱਕ ਹਜ਼ਾਰ ਅੱਠ ਨਾਮ ਹਨ। ਇਹ ਸ਼ਿਵਜੀ ਦੀਆਂ ਤਿੰਨ ਮੂਰਤੀਆਂ ਥੋੜ੍ਹੇ ਥੋੜ੍ਹੇ ਰੂਪਕ ਅੰਤਰ ਨਾਲ, ਲੱਭੀਆਂ ਹਨ। ਇਹ ਸਪਸ਼ਟ ਨਹੀਂ ਹੋ ਸਕਿਆ ਜੁ ਦੇਵੀਆਂ ਦੀਆਂ ਮੂਰਤੀਆਂ ਇਸ ਸ਼ਿਵ-ਦੇਵ ਦੀਆਂ ਜਾਂ ਦੂਜੇ ਪਰਸ਼-ਦੇਵ ਦੀਆਂ ਅਰਧੰਗੀਆਂ ਤੇ ਸ਼ਕਤੀਆਂ ਮੰਨ ਕੇ ਪੂਜੀਆਂ ਜਾਂਦੀਆਂ ਸਨ, ਜਾਂ ਆਦਿ ਕੁਮਾਰੀਆਂ ਦੇ ਰੂਪ ਵਿੱਚ। ਅੱਜ ਕੱਲ ਸਾਡੇ ਦੇਸ਼ ਵਿੱਚ ਸ਼ਿਵਜੀ ਦੀ ਅਰਧੰਗੀ, ਸ਼ਿਵ ਸ਼ਕਤੀ ਦੇ ਰੂਪ ਵਿੱਚ, ਕਈ ਨਾਮਾਂ ਨਾਲ ਪੂਜੀ ਜਾਂਦੀ ਹੈ, ਮਿਰਦੁਲ ਤੇ ਚੰਡਿਕਾ, ਦੋਹਾਂ ਭਾਵਾਂ ਵਿੱਚ, ਜਿਹਾ ਕਿ ਉੱਮਾ, ਪਾਰਵਤੀ ਦੁਰਗਾ, ਕਾਲੀ ਆਦਿ। ਇੱਕ ਹੋਰ ਠੀਕਰ ਮੁਹਰ ਉਤੇ ਬੜਾ ਵਚਿੱਤਰ ਚਿੱਤਰ ਬਣਿਆ ਹੋਇਆ ਹੈ, ਜੋ ਇਨ੍ਹਾਂ ਪਰਾਚੀਨ ਲੋਕਾਂ ਦੇ ਧਾਰਮਿਕ ਵਿਸ਼ਵਾਸ਼ਾਂ ਦਾ ਲਖਾਇੱਕ ਹੈ। ਇੱਕ ਪਿੱਪਲ ਦੇ ਰੁੱਖ ਵਿੱਚ ਇੱਕ ਤ੍ਰਿਸ਼ਿੰਗੀ ਦੇ ਵੀ ਖੜੀ ਹੈ ਤੇ ਇੱਕ ਦ੍ਵੀਸ਼ਿੰਗ ਮੂਰਤੀ, ਉਸ ਦੇਵੀ ਨੂੰ ਮੱਥਾ ਟੇਕ ਰਹੀ ਹੈ। ਪੂਜਾ ਕਰਨ ਵਾਲੀ ਮੂਰਤੀ ਦੇ ਪਿੱਛੇ ਇੱਕ ਮਨੁੱਖ-ਮੁਖੀ ਬੱਕਰੀ ਸਾਵਧਾਨ ਅਵਸਥਾ

ਵਿੱਚ ਖੜੀ ਹੈ, ਤੇ ਇਸ ਚਿੱਤਰ ਦੇ ਉਤੇ ਮਹਿੰਜੋ-ਦਾਰੋ ਦੀ ਮੂਰਤ-ਲਿੱਪੀ ਵਿੱਚ ਕੁੱਝ ਲਿਖਿਆ ਹੋਇਆ ਹੈ। ਇਸ ਚਿੱਤਰ ਦੇ ਹੇਠਾਂ ਸੱਤ ਕੁੜੀਆਂ ਇੱਕ ਕਤਾਰ ਵਿੱਚ ਖੜੀਆਂ ਹਨ, ਜਿਨ੍ਹਾਂ ਨੇ ਲਮਕਦੀਆਂ ਗੁੱਤਾਂ ਕੀਤੀਆਂ ਹੋਈਆਂ ਹਨ। ਅਨੁਮਾਨ ਹੈ ਜੁ ਇਹ ਸੀਤਲਾ ਦੇਵੀ ਆਪਣੀਆਂ ਛੇ ਭੈਣਾਂ, ਛੇ ਕੰਜਕਾਂ, ਸਮੇਤ ਹੈ। ਮਥੁਰਾ ਕੋਲੋਂ ਲੱਭੇ ਇੱਕ ਪੱਥਰ ਉੱਤੇ ਜੋ ਕਿ ਹੁਣ ਮਥੁਰਾ ਦੇ ਅਜਾਇਬ ਘਰ ਵਿੱਚ ਪਿਆ ਹੈ, ਜੋ ਕਿ ਕੁਸ਼ਨ ਅਧੀਰਾਜ, ਕਨਿਸ਼ਕ, ਦੇ ਸਮੇਂ ਦਾ ਸਹੀ ਹੋਇਆ ਹੈ, ਅਰਥਾਤ, ਪਹਿਲੀ ਸਦੀ ਮਸੀਹੀ ਦਾ, ਉਸ ਉੱਤੇ ਵੀ ਸੱਤਾਂ ਕੁੜੀਆਂ ਦੀ ਇਹੋ ਜਿਹੀ ਮੂਰਤੀ ਉਭਾਰ ਕੇ ਉੱਕਰੀ ਹੋਈ ਹੈ, ਅਤੇ ਇਸ ਨੂੰ ਸਪਤ-ਮਾਤ੍ਰਿਕਾ ਕਹਿੰਦੇ ਹਨ। ਚਾਰ ਪੰਜ ਸੌ ਵਰ੍ਹਾ ਪਿੱਛੋਂ ਬਣੀਆਂ ਹੋਈਆਂ ਏਲੋਰਾ ਦੀਆਂ ਗੁਫਾਂ ਵਿੱਚ ਭੀ ਇਸ ਸਪਤ-ਮਾਤ੍ਰਿਕਾ ਦੀ ਮੂਰਤੀ ਚਿੱਤਰੀ ਹੈ। ਅੱਜ ਕੱਲ ਵੀ ਪੰਜਾਬ ਤੇ ਹਿਮਾਚਲ ਪਰਦੇਸ਼ ਦੇ ਪਿੰਡਾਂ ਵਿੱਚ ਚੇਚਕ ਆਦਿ ਬਾਲਾਂ ਦੇ ਰੋਗਾਂ ਦੀ ਨਵਿਰਤੀ ਲਈ ਇਸ ਸੀਤਲਾ ਦੇਵੀ ਦੀ ਪੂਜਾ ਕੀਤੀ ਜਾਂਦੀ ਹੈ। ਸਿੱਖ ਧਰਮ ਦੇ ਪਰਚਾਰ ਤੋਂ ਪਹਿਲਾਂ, ਇਨ੍ਹਾਂ ਦੇਵੀਆਂ ਤੇ ਕੰਜਕਾਂ ਦੀ ਪੂਜਾ, ਅਜੇ ਬਹੁਤਾ ਚਿਰ ਨਹੀਂ ਹੋਇਆ, ਪੰਜਾਬ ਵਿੱਚ ਆਮ ਸੀ। ਪਿੱਪਲ ਵਿੱਚ ਖੜ੍ਹੀ ਦੇਵੀ ਦੀ ਮੂਰਤੀ ਬਾਰੇ ਅਨੁਮਾਨ ਹੈ ਜੁ ਇਹ ਅੱਜ ਕੱਲ ਪਰਚੱਲਤ ਲਕਸ਼ਮੀ ਪੂਜਣ ਦੀ ਲਖਾਇੱਕ ਹੈ। ਅੱਜ ਕੱਲ ਵੀ ਮੰਨਿਆਂ ਜਾਂਦਾ ਹੈ ਜੁ ਕੁਝ ਉਤਸਵਾਂ ਵੇਲੇ ਲਕਸ਼ਮੀ ਪਿੱਪਲ ਵਿੱਚ ਨਿਵਾਸ ਕਰਦੀ ਹੈ, ਤੇ ਉਦੋਂ ਪਿੱਪਲ ਦੀ ਪਰਕਰਮਾਂ ਕਰੀਦੀ ਹੈ ਤੇ ਕੱਚਾ ਧਾਗਾ ਪਿੱਪਲ ਦੇ ਆਲੇ ਦੁਆਲੇ, ਲਪੇਟੀਦਾ ਹੈ। ਨਿੰਮ ਦੇ ਦਰਖ਼ਤ ਤੇ ਕਈ ਹੋਰ ਰੁੱਖ ਵੀ ਇਹਨਾਂ ਠੀਕਰ-ਮੁਹਰਾਂ ਉਤੇ ਚਿਤਰੇ ਹੋਏ ਹਨ। ਇਹ ਰੁਖ ਵੀ ਪਵਿੱਤਰ ਸਮਝ ਕੇ ਪੂਜੇ ਜਾਂਦੇ ਹੋਣਗੇ। ਇੱਕ ਹੋਰ ਮੁਹਰ ਉੱਤੇ ਦੋ ਆਦਮੀ ਦਰਖ਼ਤ ਲਗਾ ਰਹੇ ਦਿਖਾਏ ਗਏ ਹਨ। ਅੱਜ ਕੱਲ ਵੀ ਦਰਖ਼ਤ ਲਾਉਣਾ ਇੱਕ ਧਾਰਮਿਕ ਕੰਮ ਸਮਝ ਕੇ ਕੀਤਾ ਜਾਂਦਾ ਹੈ ਤੇ ਪਿੱਛੇ ਜਿਹੇ ਸਾਡੀ ਹਿੰਦ ਸਰਕਾਰ ਨੇ ਇਸ ਪਰਾਚੀਨ ਰਸਮ ਨੂੰ ਵਨ-ਮਹੋਤਸਵ ਦੇ ਰੂਪ ਵਿੱਚ ਪੁਨਰ-ਜੀਵਤ ਕਰਨ ਦਾ ਜਤਨ ਕੀਤਾ ਹੈ। ਇਹ ਸ਼ਹਾਦਤ ਜੋ ਮਿਲੀ ਹੈ, ਇਸ ਤੋਂ ਸਪਸ਼ਟ ਹੈ ਜੁ ਕਿਸੇ ਨਾ ਕਿਸੇ ਸ਼ਕਲ ਵਿੱਚ ਬ੍ਰਿਛ-ਪੂਜਾ ਹੜੱਪਾ ਸੱਭਯਤਾ ਦਾ ਅੰਗ ਸੀ, ਤੇ ਪਿੱਪਲ ਤੇ ਨਿੰਮ ਤੇ ਇੱਕ ਹੋਰ ਰੁੱਖ ਨੂੰ ਪੂਜਯ ਮੰਨਿਆ ਜਾਂਦਾ ਸੀ। ਇਹ ਤੀਜਾ ਰੁੱਖ ਠੀਕਰ-ਮੁਹਰਾਂ ਉਤੇ ਬਣੀਆਂ ਮੂਰਤੀਆਂ ਤੋਂ ਪਛਾਣਿਆਂ ਨਹੀਂ ਜਾਂਦਾ, ਪਰ ਇਨ੍ਹਾਂ ਸਤਰਾਂ ਦੇ ਲਿਖਾਰੀ ਦਾ ਅਨਭਵ ਹੈ ਜੋ ਇਹ ਜੰਡ ਦਾ ਦਰਖ਼ਤ ਹੈ। ਜੰਡ ਦਾ ਰੁੱਖ, ਇਹਨਾਂ ਸਤਰਾਂ ਦੇ ਲਿਖਾਰੀ ਦੇ ਹੋਸ਼ ਸੰਭਾਲਣ ਦੇ ਵੇਲੇ ਤੱਕ, ਪੰਜਾਬ ਦੇ ਪਿੰਡਾਂ, ਮਾਲਵੇ ਤੇ ਦੁਆਬੇ ਵਿੱਚ, ਖ਼ਾਸ ਖ਼ਾਸ ਸਮਿਆਂ ਤੇ ਪੂਜਿਆ ਜਾਂਦਾ ਰਿਹਾ ਹੈ ਤੇ ਸਿੰਘ ਸਭਾ ਦੇ ਪਰਚਾਰ ਨਾਲ ਇਹ ਪੂਜਾ ਰੁਕੀ ਹੈ।

ਮਹਿੰਜੋ-ਦਾਰੋ ਦੀ ਖ਼ੁਦਾਈ ਵਿੱਚੋਂ ਕਈ ਸੁਹਣੀ ਤਰ੍ਹਾਂ ਘਸਾਏ ਹੋਏ ਪੱਥਰ ਮਿਲੇ ਹਨ, ਜੋ ਇੰਨ ਬਿੰਨ ਲਿੰਗਾਕਾਰ ਹਨ। ਇਹ ਨਿਰਸੰਦੇਹ ਲਿੰਗਮ ਹਨ ਤੇ ਇਸ ਵਿੱਚ ਕਿੰਤੂ ਨਹੀਂ, ਜੁ ਹੜੱਪਾ ਸੱਭਯਤਾ ਵਿੱਚ ਲਿੰਗ-ਪੂਜਾ ਪਰਧਾਨ ਸੀ ਠੀਕਰ-ਮੁਹਰਾਂ ਉੱਤੇ ਪਦਮ੍ਰਾਸਨ ਜੋਗੇਸ਼ਵਰ ਸ਼ਿਵਜੀ ਦੀ ਮੂਰਤੀ ਨੇ ਇਹ ਵੀ ਸਪਸ਼ਟ ਕਰ ਦਿੱਤਾ ਹੈ ਜੁ ਇਹ ਲਿੰਗ-ਪੂਜਾ, ਪਸ਼ੂ-ਪਤੀ ਸ਼ਿਵਜੀ ਦੀ

ਪੂਜਾ ਦਾ ਹੀ ਇੱਕ ਅੰਸ਼ ਸੀ। ਕਈ ਅਜੇਹੇ ਪੱਥਰ ਵੀ ਮਿਲੇ ਹਨ ਜੋ ਯੋਨੀਕਾਰ ਹਨ, ਪਰ ਜਦ ਤਕ ਕੋਈ ਲਿੰਗ ਤੇ ਯੋਨੀ ਇਕੱਠੇ ਨਾ ਮਿਲ ਜਾਣ, ਪੱਛਮੀ ਵਿੱਦਵਾਨ ਇਹ ਪਰਵਾਨ ਨਹੀਂ ਕਰਦੇ ਜੁ ਯੋਨੀ-ਪੂਜਾ ਲਿੰਗ-ਪੂਜਾ ਦਾ ਹੀ ਅੰਗ ਸੀ, ਜਾਂ ਯੋਨੀਪੂਜਾ ਵੀ ਮਹਿੰਜੋ-ਦਾਰੋ ਦੇ ਲੋਕਾਂ ਦੇ ਧਰਮ ਦਾ ਅੰਗ ਸੀ। ਇਉਂ ਹੀ, ਛੋਟੇ ਛੋਟੇ, ਬੜੇ ਸੁਹਣੇ ਘਸਾਏ ਹੋਏ ਪੱਥਰ ਦੇ ਟੁਕੜੇ, ਲਿੰਗਾਕਾਰ ਦੇ ਮਿਲੇ ਹਨ ਤੇ ਅਨੁਮਾਨ ਹੈ ਜੁ ਇਹ ਸ਼ਿਵ-ਪੂਜਾ ਲੋਕ ਚਿੰਨ੍ਹ ਦੇ ਤੌਰ ਤੇ ਆਪਣੇ ਕੋਲ ਰੱਖਦੇ ਹੋਣਗੇ, ਜਿਵੇਂ ਕਿ ਅੱਜ ਕੱਲ ਦੱਖਣ ਦੇਸ਼ ਵਿੱਚ ਲਿੰਗਾਯਤ ਸ਼ਰੇਣੀ ਦੇ ਲੋਕ ਰੱਖਦੇ ਹਨ।

ਪਸ਼ੂ-ਪੂਜਾ ਇਹਨਾਂ ਲੋਕਾਂ ਦੇ ਧਰਮ ਦਾ ਇੱਕ ਪਰਮਾਣੀਕ ਅੰਗ ਸੀ। ਠੀਕਰ-ਮੁਹਰਾਂ ਉੱਤੇ ਬੌਲਦਾਂ ਦੀਆਂ, ਬੜੀਆਂ ਸੁਹਣੀਆਂ ਚਿੱਤਰੀਆਂ ਹੋਈਆਂ ਮੂਰਤੀਆਂ, ਤੇ ਉੱਤੇ ਮੂਰਤ ਲਿਖਤ ਵਿੱਚ ਕੁਝ ਅੰਕਿਤ ਕੀਤਾ ਹੋਇਆ, ਬਹੁਤ ਲੱਭੀਆਂ ਹਨ। ਇਉਂ ਹੀ ਹਾਥੀ, ਸ਼ੇਰ, ਮੈਂਹ ਤੇ ਗੈਂਡੇ ਦੀਆਂ ਮੂਰਤੀਆਂ ਵੀ ਮਿਲੀਆਂ ਹਨ। ਕਈ ਮੂਰਤੀਆਂ ਸੰਮਿਲਤ ਵੀ ਹਨ, ਜਿਵੇਂ ਇੱਕ ਮੂਰਤੀ ਵਿੱਚ ਮੂੰਹ ਮਨੁੱਖ ਦਾ ਹੈ, ਸੁੰਡ ਹਾਥੀ ਦੀ ਲਗੀ ਹੋਈ ਹੈ, ਸਿੰਗ ਤੇ ਮੁਹਰਲੀਆਂ ਲੱਤਾਂ ਬੌਲਦ ਦੀਆਂ ਹਨ, ਤੇ ਪਿਛਲੀਆਂ ਲੱਤਾਂ ਤੇ ਪੂਛਲ ਸ਼ੇਰ ਦੀ ਹੈ। ਆਧੁਨਿਕ ਸਨਾਤਨ ਹਿੰਦੂ ਧਰਮ ਵਿੱਚ ਪਸ਼ੂ-ਪੂਜਾ, ਦੇਵਤਿਆਂ ਦੇ ਵਾਹਨਾਂ ਦੇ ਰੂਪ ਵਿੱਚ ਕੀਤੀ ਜਾਂਦੀ ਹੈ, ਤੇ ਦੇਵੀ ਦੇਵਤੇ ਦਾ ਵਾਹਨ ਪਸ਼ੂ ਉਸ ਦੇਵਤੇ ਦਾ ਲਕਸ਼ ਰੂਪ ਜਾਣ ਕੇ ਪੂਜਿਆ ਜਾਂਦਾ ਹੈ। ਇਉਂ ਹੀ ਸੰਮਿਲਤ ਮੂਰਤੀਆਂ ਬਹੁਲਕਸ਼ ਰੂਪ ਦੀਆਂ ਲਖਾਇੱਕ ਮੰਨੀਆਂ ਜਾਂਦੀਆਂ ਹਨ, ਜਿਵੇਂ ਵਿਸ਼ਨੂੰ ਦਾ ਨਰਸਿੰਘ ਅਵਤਾਰ ਮਨੁੱਖ ਤੇ ਸਿੰਘ ਦੇ ਲਕਸ਼ਾਂ ਦਾ ਸੂਚਿਕ ਹੈ। ਅਸੰਭਵ ਨਹੀਂ ਜੁ ਹੜੱਪਾ ਸੱਭਯਤਾ ਵਿੱਚ ਵੀ ਪਸ਼ੂ-ਪੂਜਾ ਦਾ ਇਹੋ ਰੂਪ ਹੋਵੇ। ਇਹ ਪਸ਼ੂਆਂ ਦੀਆਂ ਮੂਰਤੀਆਂ ਜੋ ਮਿਲੀਆਂ ਹਨ, ਇਹਨਾਂ ਦੇ ਸਾਹਮਣੇ ਖੁਰਲੀਆਂ ਜਿਹੀਆਂ ਰੱਖੀਆਂ ਦਿਖਾਈਆਂ ਗਈਆਂ ਹਨ। ਕੀ ਸਮਝੀਏ, ਕਿ ਇਹਨਾਂ ਪਸ਼ੂਆਂ ਨੂੰ ਘਰਾਂ ਵਿੱਚ ਪਾਲਤੂ ਰਖਦੇ ਸਨ? ਇੱਕ ਮੁਹਰ ਅਜੇਹੀ ਮਿਲੀ ਹੈ, ਜਿਸ ਦੀ ਮੂਰਤੀ ਤੋਂ ਇਹ ਸਪਸ਼ਟ ਹੁੰਦਾ ਹੈ, ਜੁ ਸ਼ੇਰ ਦਾ ਕਿਸੇ ਦੇਵੀ ਨਾਲ ਸੰਬੰਧ ਹੈ। ਇਸ ਵਿੱਚ ਮੂੰਹ ਦੇਵੀ ਦਾ ਹੈ, ਤੇ ਪਿੱਛਾ ਸ਼ੇਰ ਦਾ। ਕੀ ਇਹੋ ਹੀ ਸ਼ੇਰ ਦੀ ਸਵਾਰੀ ਕਰਨ ਵਾਲੀ ਦੁਰਗਾ ਤਾਂ ਨਹੀਂ ਜਿਸ ਨੇ ਮਹਿਖੇਸ਼ਰ ਦੈਂਤ ਨੂੰ ਮਾਰਿਆ ਸੀ, ਤੇ ਜਿਸਦੀ ਕਥਾ ਮਾਰਕੰਡੇ ਪੁਰਾਣ ਵਿੱਚ ਆਰਯ ਲੋਕਾਂ ਨੇ, ਪੌਰਾਣਿਕ ਸਮੇਂ, ਚੌਥੀ ਸ਼ਤਾਬਦੀ ਮਸੀਹ, ਵਿੱਚ ਲਿਖੀ? ਫੇਰ ਏਸੇ ਮਾਰਕੰਡੇ ਪੁਰਾਣ ਵਿੱਚੋਂ ਇਸ ਕਥਾ ਦਾ ਸੁਤੰਤਰ ਉਲਥਾ ਗੁਰੂ ਗੋਬਿੰਦ ਸਿੰਘ ਨੇ 'ਚੰਡੀ ਦੀ ਵਾਰ' ਦੇ ਰੂਪ ਵਿੱਚ ਕੀਤਾ। ਇੱਕ ਸ਼ੇਰ ਦੀ ਮੂਰਤੀ ਅਜੇਹੀ ਵੀ ਮਿਲੀ ਹੈ, ਜਿਸ ਉੱਤੇ ਕੁੰਢੇ ਬਲਦ ਦੇ ਸਿੰਗ ਲਗੇ ਹੋਏ ਹਨ। ਸ਼ੇਰ, ਦੇਵੀ ਦੁਰਗਾ ਦਾ ਵਾਹਨ, ਤੇ ਬਲਦ, ਸ਼ਿਵਜੀ ਦਾ ਵਾਹਨ, ਅੱਜ ਕੱਲ ਵੀ ਮੰਨਿਆ ਜਾਂਦਾ ਹੈ। ਇੱਕ ਮੂਰਤੀ ਉੱਤੇ ਇੱਕ ਸੰਢਾ ਖੜ੍ਹਾ ਹੈ, ਜਿਸ ਦੇ ਆਲੇ ਦੁਆਲੇ ਕੁੱਝ ਆਦਮੀ ਡਿੱਗੇ ਪਏ ਹਨ, ਜਿਹਨਾਂ ਨੂੰ ਕਿ ਉਸਨੇ ਮਾਰ ਕੇ ਡੇਗਿਆ ਹੈ ਇਹ ਯਮਦੇਵ ਦਾ ਮਹਿਖੇਸ਼ ਹੀ ਹੋਵੇ ਤਾਂ ਅਚੰਭੇ ਦੀ ਗੱਲ ਨਹੀਂ। ਬੱਕਰੇ ਬੱਕਰੀਆਂ ਦੀਆਂ ਵੀ ਕਈ ਮੂਰਤੀਆਂ ਹਨ। ਇਹ ਪਸ਼ੂ ਉਨ੍ਹਾਂ ਸਮਿਆਂ ਵਿੱਚ ਵੀ ਕੁਰਬਾਨ ਕਰਨ ਦੇ ਜਾਂ ਬਲੀ ਦੇਣ ਦੇ ਕੰਮ ਆਉਂਦੇ ਹੋਣਗੇ। ਘੜਿਆਲ, ਮੂੰਹ ਵਿੱਚ

ਮੱਛੀ ਫੜੀ ਹੋਈ, ਵੀ ਕੁੱਝ ਮੂਰਤੀਆਂ ਵਿੱਚ ਦਿਸ ਆਉਂਦਾ ਹੈ। ਇਹ ਘੜਿਆਲ ਵੀ ਕਿਸੇ ਨਦ-ਦੇਵ ਦੇ ਰੂਪ ਵਿੱਚ ਪੂਜਿਆ ਜਾਂਦਾ ਹੋਵੇ ਤਾਂ ਅਚੰਭਾ ਨਹੀਂ। ਅਜ ਕਲ ਸਿੰਧ ਦੇਸ਼ ਵਿੱਚ, ਇੱਕ ਥਾਂ ਸੱਖਰ ਦੇ ਲਾਗੇ ਘੜਿਆਲ ਪੂਜਯ ਮੰਨੇ ਜਾਂਦੇ ਹਨ ਤੇ ਮੱਗੋ-ਪੀਰ ਕਰਕੇ ਪ੍ਰਸਿੱਧ ਹਨ।

ਨਾਗ-ਪੂਜਾ ਬੜੀ ਪ੍ਰਾਚੀਨ ਰਸਮ ਹੈ ਤੇ ਇਸ ਦੇ ਹੱੜਪਾ-ਸੱਭਯਤਾ ਵਿੱਚ ਪ੍ਰਚੱਲਤ ਹੋਣ ਬਾਰੇ ਕੋਈ ਸ਼ੰਕਾ ਨਹੀਂ। ਹੜਪਾ ਥੇਹ ਵਿੱਚੋਂ ਇੱਕ ਪੱਥਰ ਦਾ ਘੜਿਆ ਹੋਇਆ ਸਰਪ ਲੱਭਾ ਹੈ, ਤੇ ਮਿੱਟੀ ਦੇ ਭਾਂਡਿਆਂ ਉੱਤੇ ਸਰਪ-ਮੂਰਤੀਆਂ ਆਮ ਬਣੀਆਂ ਹੋਈਆਂ ਹਨ। ਇੱਕ ਠੀਕਰ-ਮੁਹਰ ਉੱਤੇ ਇੱਕ ਸਰਪ ਦੇ ਮੂਹਰੇ, ਇੱਕ ਭਾਂਡਾ ਜਿਹਾ ਪਿਆ ਦਿਖਾਇਆ ਗਿਆ ਹੈ। ਸਰਪ ਦੇ ਦੁੱਧ ਪੀਣ ਲਈ ਹੀ ਹੋਵੇਗਾ। ਇਸ ਗੱਲ ਬਾਰੇ ਕੋਈ ਸ਼ਹਾਦਤ ਨਹੀਂ ਮਿਲੀ ਜੁ ਸਿੰਧੂ-ਨਦੀ ਨੂੰ ਪਵਿੱਤਰ ਤੇ ਪੂਜਯ ਮੰਨਿਆ ਜਾਂਦਾ ਸੀ ਕਿ ਨਹੀਂ, ਜਿਵੇਂ ਕਿ ਅੱਜ ਕਲ ਗੰਗਾ, ਜਮਨਾ ਆਦਿ ਨਦੀਆਂ ਮੰਨੀਆਂ ਜਾਂਦੀਆਂ ਹਨ, ਪਰ ਇਹ ਨਦੀਆਂ ਦੀ ਪੂਜਾ ਦੀ ਪਰੰਪਰਾ ਵੀ ਮਹਿੰਜੋ-ਦਾਰੋ ਤੋਂ ਹੀ ਸਾਡੇ ਆਧੁਨਿਕ ਧਾਰਮਿਕ ਵਿਸ਼ਵਾਸਾਂ ਵਿੱਚ ਆਈ ਜਾਪਦੀ ਹੈ। ਇੱਕ ਠੀਕਰ-ਮੁਹਰ ਉੱਤੇ ਇੱਕ ਮਨੁੱਖ, ਜਿਸ ਦੇ ਸਿਰ ਉੱਤੇ ਬੌਲਦ ਦੇ ਸਿੰਗ ਹਨ, ਤੇ ਪਿੱਛਾ ਵੀ ਬੌਲਦ ਦਾ ਹੈ, ਇੱਕ ਸਿੰਗਾ ਵਾਲੇ ਸ਼ੇਰ ਨਾਲ ਯੁੱਧ ਕਰ ਰਿਹਾ ਹੈ। ਕੀ ਏਹ ਦੇਵਾਸੁਰ ਸੰਗਰਾਮ ਦਾ ਲਖਾਇੱਕ ਹੈ? ਏਹੋ ਜਿਹਾ ਮਨੁੱਖ-ਬੌਲਦ ਦੇਵ, ਪ੍ਰਾਚੀਨ ਸੁਮੇਰੀ ਸੱਭਯਤਾ ਵਿਚ ਵੀ ਪੂਜਿਆ ਜਾਦਾ ਸੀ। ਪ੍ਰਾਚੀਨ ਹੜਪਾ ਸੱਭਯਤਾ ਦਾ ਆਪੋ ਵਿੱਚ ਸੰਪਰਕ ਨਿਰਸੰਦੇਹ ਸੀ, ਤੇ ਸੰਭਵ ਹੈ ਜੁ ਇਹ ਮਨੁੱਖ-ਬੌਲਦ ਦੇਵ, ਕਿਸੇ ਹੋਰ ਅਲੋਪ ਹੋ ਚੁੱਕੀ ਸੱਭਯਤਾ ਤੋਂ ਹੱੜਪਾ ਤੇ ਸੁਮੇਰੀ ਸੱਭਯਤਾ ਵਾਲਿਆਂ ਨੇ ਲਿਆ ਹੋਵੇ।

ਮਹਿੰਜੋ-ਦਾਰੋ ਤੇ ਹੜੱਪਾ, ਦੋਹਾਂ ਥੇਹਾਂ ਵਿੱਚੋਂ ਕੁਝ ਠੀਕਰਮੋਹਰਾਂ ਅਜੇਹੀਆਂ ਮਿਲੀਆਂ ਹਨ ਜਿਨ੍ਹਾਂ ਉੱਤੇ ਇੱਕ ਮਨੁੱਖ-ਮੂਰਤੀ ਬ੍ਰਿਛ ਉੱਤੇ ਚੜ੍ਹੀ ਹੋਈ ਹੈ ਤੇ ਹੇਠਾਂ ਇੱਕ ਸ਼ੇਰ ਖੜ੍ਹਾ ਉਡੀਕ ਰਿਹਾ ਹੈ। ਕੋਈ ਮਿਥਿਹਾਸਕ ਕਥਾ ਪ੍ਰਚਲਤ ਹੋਵੇਗੀ, ਜਿਸ ਨੂੰ ਕਿ ਇਹ ਮੂਰਤ ਦਰਸਾਉਣ ਦਾ ਜਤਨ ਕਰਦੀ ਹੈ। ਹੁਣ ਇਹ ਮਿਥਿਹਾਸਕ ਕਥਾ ਕਿਸੇ ਸਪਸ਼ਟ ਰੂਪ ਵਿੱਚ ਸਾਡੇ ਪੌਰਾਣਕ ਸਾਹਿੱਤ ਵਿੱਚ ਹੈ ਨਹੀਂ ਤੇ ਨਾ ਹੀ ਇਹ ਕਥਾ ਕਿਸੇ ਸਮਕਾਲੀ ਪਰਾਚੀਨ ਸੱਭਯਤਾ ਵਿੱਚ ਪ੍ਰਚੱਲਤ ਸਿੱਧ ਹੋਈ ਹੈ।

ਠੀਕਰ ਮੁਹਰਾਂ ਉੱਤੇ ਬਣੀਆਂ ਹੋਈਆਂ ਸੂਰਜ-ਮੂਰਤੀਆਂ ਤੋਂ ਇਹ ਸਿੱਧ ਹੈ ਜੁ ਸੂਰਜ-ਪੂਜਾ ਵੀ ਪ੍ਰਚਲਤ ਸੀ। ਇਹਨਾਂ ਠੀਕਰ-ਮੁਹਰਾਂ ਦੇ ਸਿਰਿਆਂ ਉੱਤੇ ਧਾਗਾ ਪਾਉਣ ਲਈ ਮੋਰੀਆਂ ਵੀ ਕੱਢੀਆਂ ਹੋਈਆਂ ਮਿਲੀਆਂ ਹਨ। ਇਹਨਾਂ ਨੂੰ ਗਲ੍ਹਾਂ ਵਿੱਚ ਪਾਉਂਦੇ ਹੋਣਗੇ ਜਾਂ ਬਾਹਾਂ ਉਤੇ ਬੰਨ੍ਹਦੇ ਹੋਣਗੇ। ਜੰਤ੍ਰ, ਮੰਤ੍ਰ, ਟੂਣਾ, ਗੰਡਾ, ਤਵੀਤ, ਇਹ ਸਾਰੇ ਹੜੱਪਾ-ਸੱਭਯਤਾ ਦਾ ਨਿਰਸੰਦੇਹ ਅੰਗ ਹੋਣਗੇ। ਇੱਕ ਸਿੱਪ ਦਾ ਤਵੀਤ ਲੱਭਾ ਹੈ, ਜਿਸ ਉੱਤੇ ਧਾਗਿਆਂ ਦੀਆਂ ਗੰਢਾਂ ਚਿੱਤਰੀਆਂ ਹੋਈਆਂ ਹਨ। ਇਹ ਧਾਗਿਆਂ ਦੀਆਂ ਗੰਢਾਂ ਇਉਂ ਚਿੱਤਰੀਆਂ ਹੋਈਆਂ ਹਨ। ਕਿ ਇਹ ਚੱਕਰਾਂਕਾਰ ਰੂਪ ਵਿੱਚ ਹਨ। ਅਨੁਮਾਨ ਹੈ, ਜੁ ਇਹ ਦੀਰਘ ਆਯੂ ਦੀਆਂ ਲਖਾਇੱਕ ਹਨ। ਚੱਕ੍ਰਾਕਾਰ ਵਿੱਚ ਲਕੀਰ ਦਾ ਸਿਰਾ ਕੋਈ ਨਹੀਂ ਹੁੰਦਾ ਤੇ ਇਉਂ ਇਸਨੂੰ ਆਦਿ ਅੰਤ ਰਹਿਤ ਸਮਝਿਆ ਜਾਂਦਾ ਹੈ। ਇਉਂ

ਇਹ ਅਕਾਲ ਦੇ ਅਕਸ਼ੈ ਦੇ ਲੱਖਣਾ ਦਾ ਲਖਾਇੱਕ ਸਾਡੇ ਦੇਸ਼ ਦੇ ਕਈ ਦਾਰਸ਼ਨਿਕ ਦ੍ਰਿਸ਼ਟੀ-ਕੋਣਾਂ ਵਿੱਚ ਅੱਜ ਵੀ ਮੰਨਿਆ ਜਾਂਦਾ ਹੈ। ਸਿੱਖਾਂ ਦੇ ਚਿੰਨ੍ਹਾਂ ਵਿੱਚ ਚੱਕ੍ਰ ਇੱਕ ਪ੍ਰਧਾਨ ਅੰਗ ਹੈ ਤੇ ਅਕਾਲ ਦਾ ਲਖਾਇੱਕ ਮੰਨਿਆ ਜਾਂਦਾ ਹੈ। ਇਉਂ ਹੀ ਗੰਢ ਨੂੰ ਸਾਡੇ ਦੇਸ਼ ਵਿੱਚ, ਸਗੋਂ ਸਾਰੇ ਪੂਰਬੀ ਦੇਸ਼ਾਂ ਵਿੱਚ, ਬੜੀਆਂ ਭਾਵ-ਪੂਰਤ ਤਾਂਤ੍ਰਿਕ ਸ਼ਕਤੀਆਂ ਦਾ ਸੰਚਾਲਕ ਮੰਨਿਆ ਜਾਂਦਾ ਹੈ। ਵਿਆਹ ਵੇਲੇ ਮੁੰਡ ਤੇ ਕੁੜੀ ਦੇ ਕੱਪੜਿਆਂ ਵਿੱਚ ਸਾਂਝੀ ਗੰਢ ਪਾ ਦੇਂਦੇ ਹਨ, ਤੇ ਇਸ ਰਸਮ ਨੂੰ ਗੰਢ-ਚਿਤ੍ਰਾਵਾ ਆਖਦੇ ਹਨ। ਭਾਵ ਇਹ ਕਿ ਹੁਣ ਇਸ ਸੰਜੋਗ ਉੱਤੇ ਵਿਜੋਗ ਦਾ ਪ੍ਰਛਾਵਾਂ ਨਹੀਂ ਪਵੇਗਾ। ਸ਼ੇਖ ਫਰੀਦ ਦਾ ਕਥਨ ਹੈ:-

*'ਜੇ ਜਾਣਾ ਲੜ ਛਿਜਣਾ ਪੀਡੀ ਪਾਈਂ ਗੰਢਿ॥'* *(ਪੰਨਾ 1378)*

ਆਧੁਨਿਕ ਚੀਨ ਦੇਸ਼ ਵਿੱਚ ਪ੍ਰਾਚੀਨ ਸਮਿਆ ਤੋਂ ਗੰਢ ਚਿੱਤ੍ਰ ਏਸੇ ਭਾਵ ਵਿੱਚ ਪ੍ਰਚੱਲਤ ਹਨ।

ਸਵਾਸਤਿਕ ਚਿੱਤ੍ਰ ਮੁਹਰਾਂ ਉੱਤੇ ਬਣੇ ਹੋਏ ਬਹੁਤ ਮਿਲੇ ਹਨ, ਉਤ੍ਰਾਯਣ ਤੇ ਦਖਸ਼ਨਾਯਣ ਦੋਹਾਂ ਰੂਪਾਂ ਵਿੱਚ, ਬਾਮ-ਮੁਖੀ ਵੀ ਤੇ ਦਕਸ਼ਨ-ਮੁਖੀ ਵੀ। ਮਹਿੰਜੋ-ਦਾਰੋ ਦੇ ਹੇਠਲੇ ਲਿਉੜਾਂ ਵਿੱਚ ਕੋਈ ਕਬਰਸਤਾਨ ਨਹੀਂ ਲੱਭਾ। ਜਾਪਦਾ ਇਉਂ ਹੈ, ਜੁ ਮੁਰਦਿਆਂ ਨੂੰ ਜਲ੍ਹਾ ਕੇ ਸੁਆਹ ਨੂੰ ਦਰਿਆ ਵਿੱਚ ਸੁੱਟ ਦੇਣ ਦਾ ਆਮ ਰਿਵਾਜ਼ ਸੀ।

ਇਉਂ ਜੋ ਰੁਪ ਰੇਖਾ ਹੱੜਪਾ ਸੱਭਯਤਾ ਦੇ ਲੋਕਾਂ ਦੇ ਧਰਮ ਬਾਰੇ ਉਜਾਗਰ ਹੁੰਦੀ ਹੈ, ਉਹ ਕੋਈ ਅਜੇਹੀ ਨਹੀਂ, ਜੋ ਸਾਨੂੰ ਅੱਜ ਕੋਈ ਬਹੁਤ ਓਪਰੀ ਭਾਸਦੀ ਹੋਵੇ। ਪ੍ਰਸ਼ਨ ਉਠਦਾ ਹੈ ਜੁ ਪ੍ਰਚੱਲਤ ਹਿੰਦੂ ਧਰਮ ਤੇ ਆਰਯ ਲੋਕਾਂ ਦੇ ਭਾਰਤ ਵਿੱਚ ਪ੍ਰਵੇਸ਼ ਕਰਨ ਤੋਂ ਪਿਛੋਂ ਸਾਡੇ ਧਰਮ ਤੇ ਸੰਸਕ੍ਰਿਤੀ ਵਿੱਚ ਕਿਹੜੇ ਅੰਸ਼ ਹਨ, ਜਿਨ੍ਹਾਂ ਦੀਆਂ ਜੜ੍ਹਾਂ ਬੀਤ ਚੁੱਕੀ ਹੜੱਪਾ-ਸੱਭਯਤਾ ਵਿੱਚੋਂ ਪੁੰਗਰੀਆਂ ਸਿੱਧ ਹੁੰਦੀਆਂ ਹਨ? ਇਸਦਾ ਨਿਰੂਪਣ ਕਰਕੇ, ਫੇਰ ਇਹ ਵਿੱਚਾਰਨ ਦਾ ਜਤਨ ਕਰਾਂਗੇ ਜੁ ਹੜੱਪਾ-ਸੱਭਯਤਾ ਦਾ ਸਮਾਂ-ਕਾਲ ਕਿਵੇਂ ਨਿਯਤ ਕੀਤਾ ਗਿਆ ਹੈ, ਇਸ ਸੱਭਯਤਾ ਦਾ ਅੰਤ ਕਾਲ ਕਿਵੇਂ ਹੋਇਆ ਤੇ ਇਸ ਘਟਨਾ ਦਾ ਆਰਯ ਲੋਕਾਂ ਦੇ ਭਾਰਤ ਵਰਸ਼ ਵਿੱਚ ਪ੍ਰਵੇਸ਼ ਨਾਲ ਕੀ ਸੰਬੰਧ ਹੈ? ਇਉਂ ਵਿੱਚਾਰ ਕਰਨ ਨਾਲ, ਹੜੱਪਾ ਸੱਭਯਤਾ ਤੇ ਉਹਨਾਂ ਲੋਕਾਂ ਦੇ ਸੰਬੰਧ ਭਾਰਤ-ਵਾਸੀਆਂ ਤੇ ਭਾਰਤੀ ਸੰਸਕ੍ਰਿਤੀ ਨਾਲ ਉੱਘੜ ਆਉਣਗੇ।

ਬੀਤ ਚੁਕੇ ਪੰਝੀਆਂ ਤੀਹਾਂ ਵਰ੍ਹਿਆਂ ਵਿੱਚ ਹੀ ਹੜੱਪਾ ਸੱਭਯਤਾ ਦੀ ਰੂਪ ਰੇਖਾ ਉਜਾਗਰ ਹੋਈ ਹੈ ਤੇ ਹੁਣ ਅਸੀਂ ਹਿੰਦੂ ਸੰਸਕ੍ਰਿਤੀ ਤੇ ਹਿੰਦੂ ਸੱਭਯਤਾ ਦੇ ਕਈ ਅੰਗਾਂ ਦੀਆਂ ਜੜ੍ਹਾਂ ਹੜੱਪਾ-ਸੱਭਯਤਾ ਵਿੱਚੋਂ ਪੁੰਗਰਦੀਆਂ ਦੇਖ ਸਕਦੇ ਹਾਂ। ਹੜੱਪਾ-ਸੱਭਯਤਾ ਦਾ ਨਿਰਣਯ ਕਰਨ ਤੋਂ ਉਪਰੰਤ ਇਹ ਸਪਸ਼ਟ ਹੈ ਜੁ ਇਸ ਸੱਭਯਤਾ ਦਾ ਨਿਰਭਰ ਧਾਰਮਿਕ ਨੀਹਾਂ ਉੱਤੇ ਸੀ। ਹੜੱਪਾ ਸੱਭਯਤਾ ਵਿੱਚ ਰਾਜਸ਼ਕਤੀ ਦੇਵ ਮੰਦਰਾਂ ਦੇ ਪੁਜਾਰੀਆਂ ਦੇ ਹੱਥ ਵਿੱਚ ਹੋਣ ਬਾਰੇ ਕੋਈ ਸ਼ੰਕਾ ਨਹੀਂ ਜਾਪਦਾ, ਕਿਉਂ ਜੁ ਹੱੜਪਾ-ਸੱਭਯਤਾ ਦੀਆਂ ਸਮਕਾਲੀ ਸੰਸਕ੍ਰਿਤੀਆਂ ਤੇ ਸੱਭਯਤਾ ਦੇ ਕੇਂਦਰਾਂ ਵਿੱਚ ਇਹੋ ਪਰਪਾਟੀ ਪ੍ਰਧਾਨ ਸੀ। ਇਸ ਹੱੜਪਾ ਸੱਭਯਤਾ ਦੇ ਰਾਜ ਦੇ ਦੋ ਕੇਂਦਰ-ਹੜੱਪਾ ਤੇ ਮਹਿੰਜੋਦਾਰੋ-

ਹੀ ਸਹੀ ਹੁੰਦੇ ਹਨ, ਜੋ ਕਿਸੇ ਨਾ ਕਿਸੇ ਰੂਪ ਵਿੱਚ ਇੱਕ ਕੇਂਦਰੀ ਰਾਜ-ਸ਼ਕਤੀ ਦੇ ਅਧੀਨ ਸਨ। ਇਸ ਸਿਧਾਂਤ ਨੂੰ ਸਵੀਕਾਰ ਕਰਕੇ ਹੀ ਹੜੱਪਾ ਤੇ ਮਹਿੰਜੋ ਦਾਰੋ ਦੀ ਸੰਸਕ੍ਰਿਤੀ ਦੀ ਏਕਤਾ ਸਮਝ ਆ ਸਕਦੀ ਹੈ। ਸੱਤਵੀਂ ਸ਼ਤਾਬਦੀ ਈਸਵੀ ਵਿੱਚ ਹਰਸ਼ਵਰਧਨ ਸਮਰਾਟ ਦਾ ਰਾਜ ਵੀ ਦੋਂਹ ਕੇਂਦਰਾਂ, ਕਨੌਜ ਤੇ ਥਾਨੇਸਰ, ਤੋਂ ਕੀਤਾ ਜਾਂਦਾ ਸੀ। ਇਸ਼ਾਰੇ ਮਾਤਰ ਇਹ ਉੱਪਰ ਦੱਸਿਆ ਜਾ ਚੁੱਕਾ ਹੈ ਜੁ ਵਰਤਮਾਨ ਹਿੰਦੂ ਧਰਮ ਤੇ ਭਾਰਤੀ ਸੰਸਕ੍ਰਿਤੀ ਵਿੱਚ ਕਈ ਅੰਸ਼ ਅਜੇਹੇ ਹਨ ਜੋ ਹੜੱਪਾ-ਸੱਭਯਤਾ ਤੋਂ ਮਾਂਗਵੇਂ ਲਏ ਗਏ ਹਨ, ਤੇ ਜਿਨ੍ਹਾਂ ਦੀਆਂ ਜੜ੍ਹਾਂ ਰਿਗ ਵੇਦ ਦੇ ਆਰਯ ਲੋਕਾਂ ਦੀ ਸੰਸਕ੍ਰਿਤੀ ਵਿੱਚ ਕਿਸੇ ਰੂਪ ਵਿੱਚ ਪ੍ਰਗਟ ਨਹੀਂ ਹੁੰਦੀਆਂ। ਦੇਵੀਆਂ ਦੀ ਪੂਜਾ, ਜਿਸ ਦਾ ਵਰਤਮਾਨ ਵਿਕਾਸ ਹੋਇਆ ਹੋਇਆ ਰੂਪ, ਸ਼ਾਕਤ ਮਤ ਤੇ ਸ਼ਕਤੀ ਪੂਜਾ ਹੈ, ਨਿਰਸੰਦੇਹ ਹੜੱਪਾ ਸੱਭਯਤਾ ਦੀ ਉਪਜ ਹੈ। ਪਸ਼ੂਪਤੀ, ਯੋਗੇਸ਼ਵਰ ਸ਼ਿਵ ਜੀ, ਜੋ ਪਿੱਛੋਂ ਰਿਗ ਵੇਦ ਦੇ ਦੇਵਤਾ ਰੁਦ੍ਰ ਨਾਲ ਇੱਕ ਮਿੱਕ ਮੰਨ ਲਿਆ ਗਿਆ, ਤੇ ਜਿਸਦਾ ਵਰਤਮਾਨ ਰੂਪ ਸ਼ੈਵੀ ਤੇ ਲਿੰਗਾਇਤ ਮਤ ਹਨ, ਭੀ ਹੜੱਪਾ-ਸੱਭਯਤਾ ਦੀ ਉਪਜ ਹੈ। ਮਹਿੰਜੋਦਾਰੋ ਵਿੱਚੋਂ ਲੱਭੀ ਠੀਕਰ ਮੁਹਰ ਉਤੇ ਪਸ਼ੂਪਤੀ ਸ਼ਿਵਜੀ ਦੀ ਜੋ ਮੂਰਤ ਹੈ, ਉਸ ਦੇ ਆਲੇ ਦੁਆਲੇ ਜੋ ਪਸ਼ੂ ਚਿੱਤਰੇ ਹੋਏ ਹਨ, ਉਹਨਾਂ ਨੂੰ ਤੱਕ ਕੇ ਤੀਜੀ ਸ਼ਤਾਬਦੀ ਪ੍ਰਿਥਮ ਮਸੀਹ ਦੇ ਸਾਰਨਾਥ ਤੋਂ ਲੱਭੇ ਮੋਰਯਾ ਸਥੰਭ ਦਾ ਧਿਆਨ ਆਪ ਹੁਦਰੇ ਆ ਜਾਂਦਾ ਹੈ, ਜਿਸ ਉੱਤੇ ਕਿ ਬਲਦ, ਘੋੜਾ, ਸ਼ੇਰ, ਹਾਥੀ ਚੌਹੀਂ ਪਾਸੀਂ ਚਿੱਤਰੇ ਹੋਏ ਹਨ, ਤੇ ਜਿਸ ਸਥੰਭ ਉੱਤੇ ਚਿੱਤ੍ਰਿਆ ਹੋਇਆ ਚੱਕਰ ਹੁਣ ਸਾਡੇ ਰਾਸ਼ਟਰ ਦੇ ਤਿਰੰਗੇ ਝੰਡੇ ਵਿੱਚਕਾਰ ਲਾਇਆ ਗਿਆ ਹੈ। ਇਸ ਠੀਕਰ-ਮੁਹਰ ਉੱਤੇ ਚਿੱਤ੍ਰਿਆਂ ਹੋਇਆ ਹਰਨ, ਇਸ ਤੋਂ ਦੋ ਸਹੰਸ੍ਰਾਬਦੀਆਂ ਪਿੱਛੋਂ ਪ੍ਰਗਟ ਹੋਣ ਵਾਲੇ ਬੁੱਧ ਧਰਮ ਨਾਲ ਬੜਾ ਗੂੜ੍ਹਾ ਸੰਬੰਧ ਰੱਖਦਾ ਹੈ। ਸਾਰਨਾਥ, ਜਿੱਥੇ ਗੌਤਮ ਬੁੱਧ ਨੇ ਆਪਣਾ ਪਹਿਲਾ ਉਪਦੇਸ਼ ਦਿੱਤਾ, ਬੋਧੀ ਮਿਥਿਹਾਸ ਵਿੱਚ ਉਹੋ ਧਰਤੀ ਹੈ, ਜਿੱਥੇ ਆਪਣੇ ਕਿਸੇ ਪੂਰਬ ਜਨਮ ਵਿੱਚ ਮਹਾਤਮਾ ਬੁੱਧ ਹਰਨਾਂ ਦਾ ਰਾਜਾ, ਸਾਰੰਗ ਨਾਥ, ਸੀ। ਇਹੋ ਕਾਰਣ, ਇਸ ਭੂਮੀ ਦੇ ਸਾਰਨਾਥ ਕਹੇ ਜਾਣ ਦਾ ਹੈ। ਲਿੰਗ-ਪੂਜਾ, ਸਰਪ-ਪੂਜਾ, ਪਿੱਪਲ ਦੀ ਪਵਿਤ੍ਰਤਾ, ਤੇ ਪਸ਼ੂ-ਪੂਜਾ ਤੇ ਗਊ ਦੀ ਪਵਿੱਤਰਤਾ ਦੇ ਹੜੱਪਾ-ਸੱਭਯਤਾ ਵਿੱਚ ਪ੍ਰਮਾਣੀਕ ਹੋਣ ਬਾਰੇ ਪਿੱਛੇ ਇਸ਼ਾਰੇ ਮਾਤਰ ਕਿਹਾ ਜਾ ਚੁੱਕਾ ਹੈ। ਇਨ੍ਹਾਂ ਧਾਰਮਿਕ ਵਿਸ਼ਵਾਸਾਂ ਤੋਂ ਛੁੱਟ ਹੁਣ ਇਹ ਖਿਆਲ ਵੀ ਪਕੇਰਾ ਹੁੰਦਾ ਜਾ ਰਿਹਾ ਹੈ ਜੁ ਹਿੰਦੂ ਸਮਾਜ ਦੀ ਬਣਤਰ ਤੇ ਰਾਜਸਿਕ ਬਿਵਸਥਾ, ਜੋ ਮਸੀਹੀ ਸੰਮਤ ਦੇ ਅਰੰਭ ਤੋਂ ਦੋ ਤਿੰਨ ਸਦੀਆਂ ਪਹਿਲਾਂ ਸਾਡੀਆਂ ਅੱਖਾਂ ਸਾਹਮਣੇ ਆਉਂਦੀ ਹੈ, ਉਹ ਵੀ ਬਹੁਤ ਕਰਕੇ ਹੜੱਪਾ ਸੱਭਯਤਾ ਦੀ ਹੀ ਉਪਜ ਹੈ, ਰਿਗ-ਵੇਦ ਦੇ ਆਰਯ ਲੋਕਾਂ ਦੀ ਨਹੀਂ। ਆਰਯ ਲੋਕਾਂ ਦੇ ਉੱਤਰ ਪੱਛਮੀ ਭਾਰਤ ਵਿੱਚ ਪ੍ਰਵੇਸ਼ ਕਰਨ ਦਾ ਸਮਾਂ ਮਸੀਹੀ ਸੰਮਤ ਦੇ ਅਰੰਭ ਤੋਂ ਕੋਈ 1500 ਸਾਲ ਪਹਿਲਾਂ ਦਾ ਮੰਨਿਆਂ ਜਾਂਦਾ ਹੈ। ਉਸ ਸਮੇਂ ਤੋਂ ਲੈ ਕੇ ਤੀਜੀ ਸ਼ਤਾਬਦੀ ਪ੍ਰਿਥਮ ਮਸੀਹ ਤਕ, ਭਾਰਤੀ ਤਵਾਰੀਖ ਦਾ ਤਿਮਰ ਕਾਲ (Dark Ages) ਮੰਨਿਆ ਜਾਂਦਾ ਹੈ। ਤੀਜੀ ਸ਼ਤਾਬਦੀ ਪ੍ਰਿਥਮ ਮਸੀਹ (300-200 B.C.) ਵਿੱਚ ਭਾਰਤ ਦੀ ਸਮਾਜਕ ਤੇ ਰਾਜਸਿਕ ਬਿਵਸਥਾ ਇਉਂ ਉਜਾਗਰ ਹੋ ਆਉਂਦੀ ਹੈ, ਜਿਵੇਂ ਕਿਸੇ ਨੇ ਹਨੇਰੇ ਖੂਹ

ਵਿੱਚ ਜਗਦੀ ਟਾਰਚ ਦਾ ਮੂੰਹ ਕਰ ਦਿਤਾ ਹੋਵੇ।

ਇਕ ਯਵਨ ਰਾਜ-ਦੂਤ, ਮੇਘ-ਅਸ਼ਵ (Megasthenes) ਨਾਮੀ, ਇਸ ਸਮੇਂ ਚੰਦ੍ਰ ਗੁਪਤ ਮੌਰਯਾ ਦੀ ਰਾਜਧਾਨੀ, ਪਾਟਲੀਪੁੱਤਰ, ਵਿੱਚ ਆਇਆ ਤੇ ਉਸ ਨੇ ਆਪਣੇ ਦੇਸ਼ ਪਰਤ ਕੇ ਜੋ ਕੁਝ ਆਪਣੀਆਂ ਯਾਦਦਾਸ਼ਤਾਂ ਵਿੱਚ ਭਾਰਤੀ ਸਮਾਜ ਤੇ ਭਾਰਤੀ ਰਾਜ-ਸ਼ਾਸਨ ਬਾਰੇ ਲਿਖਿਆ, ਉਸ ਦੇ ਕੁਝ ਖਿੰਡੇ ਹੋਏ ਪੱਤਰੇ ਅੱਜ ਵੀ ਮਿਲਦੇ ਹਨ। ਉਸ ਨੇ ਜਿਸ ਭਾਰਤੀ ਸਮਾਜ ਦਾ ਚਿੱਤਰ ਅੰਕਿਤ ਕੀਤਾ ਹੈ, ਉਹ ਇੱਕ ਮਹਾਨ ਪ੍ਰਤਿਸ਼ਟ, ਗੌਰਵ ਪੂਰਤ, ਸੱਭਯ ਤੇ ਨਾਗਰਿਕ ਸਮਾਜ ਹੈ, ਜੋ ਐਸੇ ਸਮਰਾਟ ਰਾਜ ਦੇ ਅਧੀਨ ਹੈ ਜਿਸ ਦੀਆਂ ਹੱਦਾਂ ਕਾਬਲ ਨੱਦ ਤੋਂ ਲੈ ਕੇ ਮਹਾਂਨਦੀ ਤਕ ਫੈਲੀਆਂ ਹੋਈਆਂ ਹਨ ਤੇ ਜਿਸ ਦੀ ਰਾਜਧਾਨੀ ਗੰਗਾ ਨਦੀ ਦੇ ਪੂਰਬੀ ਸਿਰੇ ਉੱਤੇ ਪਾਟਲੀਪੁੱਤਰ ਨਾਮੀ ਨਗਰ ਵਿੱਚ ਹੈ। ਇਹ ਨਗਰ ਕਈ ਵਰਗ ਮੀਲਾਂ ਦੇ ਵਿਸਥਾਰ ਵਿੱਚ ਚੌਹਾਂ ਪਾਸਿਆਂ ਤੋਂ ਕੋਟਕੰਧਾਂ ਨਾਲ ਘਿਰਿਆ ਹੋਇਆ ਹੈ। ਇਸ ਸਮਰਾਟ ਰਾਜ ਦੀ ਰੱਖਿਆ ਲਈ ਇੱਕ ਮਹਾਨ ਤੇ ਸਬਲ ਸੈਨਾ ਹੈ ਜਿਸ ਦੇ ਕਿ ਛੇ ਅੰਗ ਤੇ ਛੇ ਵਿਭਾਗ ਹਨ, ਪੈਦਲ, ਘੋੜ ਚੜੇ, ਰੱਥ, ਹਾਥੀ ਆਦਿ ਤੇ ਭੂਮੀ ਸੈਨਾ, ਸਾਗਰੀ ਸੈਨਾ ਨਾਲ ਸੰਯੁਕਤ ਹੈ। ਸੈਨਾ ਵਿਭਾਗ ਰਾਜ ਦਾ ਪ੍ਰਬੰਧ ਕਈ ਵਿਭਾਗਾਂ ਵਿੱਚ ਵੰਡਿਆ ਹੋਇਆ ਹੈ, ਜੋ ਵਿਭਾਗ ਕਿ ਵੱਖੋ ਵੱਖਰੇ ਮੰਤਰੀਆਂ ਦੇ ਅਧੀਨ ਹਨ, ਜਿਵੇਂ ਕਿ ਕ੍ਰਿਸ਼ੀ ਮੰਤਰੀ, ਰਾਜ ਪੱਥ ਮੰਤ੍ਰੀ, ਵਨ ਮੰਤ੍ਰੀ, ਭੂਮੀਕਾਰ ਮੰਤ੍ਰੀ, ਸ਼ਿਕਾਰ ਮੰਤ੍ਰੀ ਆਦਿ। ਪਾਟਲੀ ਪੁੱਤਰ ਦੇ ਮਹਾਨ ਨਗਰ ਦਾ ਪ੍ਰਬੰਧ ਇੱਕ ਚੁਣੀ ਹੋਈ ਨਗਰ ਸਭਾ ਦੇ ਅਧੀਨ ਹੈ, ਜਿਸ ਦੇ ਕਿ ਸੈਨਾ ਵਾਂਗਰ ਹੀ ਛੇ ਵਿਭਾਗ ਹਨ, ਜਨਮ ਮਰਨ ਦਾ ਲੇਖਾ ਰੱਖਣ ਵਾਲਾ ਵਿਭਾਗ, ਤੋਲਾਂ ਮਾਪਾਂ ਦੀ ਪੜਤਾਲ ਕਰਨ ਵਾਲਾ ਵਿਭਾਗ, ਚੁੰਗੀ ਉਗਰਾਹੁਣ ਵਾਲਾ ਵਿਭਾਗ, ਵਿੱਕਰੀ ਹੱਟਾਂ ਦੀ ਪੜਤਾਲ ਕਰਨ ਵਾਲਾ ਵਿਭਾਗ, ਬਿਦੇਸ਼ੀ ਯਾਤਰੀ ਵਿਭਾਗ, ਆਦਿ। ਰਾਜਾ ਜਨਮਾਧਿਕਾਰ ਨਾਲ ਸਿੰਘਾਸਨ ਉਤੇ ਬੈਠਦਾ ਹੈ ਤੇ ਉਹ ਰਾਜ ਸੈਨਾਂ ਦਾ ਸ਼ਾਹ-ਸੰਗਰਾਮ ਜਾਂ ਕਮਾਂਡਰ ਚੀਫ਼ ਭੀ ਹੈ। ਇਸ ਮੇਘ-ਅਸ਼ਵ ਦੇ ਚਿੱਤਰੇ ਹੋਏ ਸਮਾਜ ਵਿੱਚ ਬੋਧ ਲੋਕ ਵੀ ਹਨ, ਪਰ ਆਪਣੀ ਬੁਨਿਆਦੀ ਰੂਪ ਰੇਖਾ ਵਿੱਚ ਇਹ ਚਿੱਤਰ ਹਿੰਦੂ-ਸਮਾਜ ਦਾ ਹੈ। ਇਹ ਚਿੱਤਰ, ਜੋ ਇਹ ਯਵਨ ਬਿਦੇਸ਼ੀ ਸਾਡੀਆਂ ਅਖਾਂ ਸਾਹਮਣੇ ਅੱਜ ਤੋਂ ਦੋ ਹਜ਼ਾਰ ਵਰ੍ਹੇ ਪਹਿਲਾਂ ਦੇ ਭਾਰਤੀ ਸਮਾਜ ਦਾ ਦਰਸਾਉਂਦਾ ਹੈ, ਕੀ ਇਹ ਸਾਨੂੰ ਆਪਣੀ ਪ੍ਰਿਥਮ ਝਲਕ ਵਿੱਚ ਬਿਲਕੁਲ ਓਪਰਾ ਦਿੱਸ ਆਉਂਦਾ ਹੈ? ਇਹ ਸਰਵਸੱਤਵ, ਸੰਪੰਨ, ਕੇਂਦਰੀ ਰਾਜ-ਸ਼ਕਤੀ, ਇਹ ਸਮਰਾਟ ਰਾਜ ਭਾਰਤ-ਵਰਸ਼ ਦੇ ਇੱਕ ਵੱਡੇ ਅੰਗ ਉੱਤੇ ਅਧਿਕਾਰ ਪ੍ਰਾਪਤ, ਇਹ ਤੋਲਾਂ ਮਾਪਾਂ ਦੀ ਕੇਂਦਰੀ ਤੇ ਸਖਤ ਨਿਗਰਾਨੀ, ਇਹ ਗੁੰਝਲਦਾਰ ਨਾਗਰਿਕ ਸੰਸਕ੍ਰਿਤੀ ਦਾ ਨਾਗਰਿਕ ਰਾਜ ਪ੍ਰਬੰਧ, ਕੀ ਇਹ ਸਮਾਜਿਕ ਤੇ ਰਾਜਸਕ ਬਿਵਸਥਾ ਉਹ ਨਹੀਂ ਜੋ ਹੁਣ ਹੱੜਪਾ ਤੇ ਮਹਿੰਜੋਦਾਰੋ ਦੇ ਥੇਹਾਂ ਨੂੰ ਪੁੱਟਣ ਪਿਛੋਂ ਧੁੰਧਲੇ ਪਰ ਸਪਸ਼ਟ ਪਛਾਣੇ ਜਾਣ ਵਾਲੇ ਰੂਪ ਵਿਚ ਸਾਡੀਆਂ ਅੱਖਾਂ ਸਾਹਮਣੇ ਆਉਂਦੀ ਹੈ? ਰਿਗਵੇਦ ਵਿਚ ਜੋ ਚਿਤ੍ਰ ਆਰੀਯ ਲੋਕਾਂ ਦੀ ਸੰਸਕ੍ਰਿਤੀ ਦਾ ਚਿੱਤ੍ਰਿਆ ਹੋਇਆ ਹੈ, ਉਸ ਵਿੱਚ ਤਾਂ ਇਸ ਬਿਦੇਸ਼ੀ ਮੇਘ-ਅਸ਼ਵ ਦੀ ਚਿੱਤ੍ਰੀ ਹੋਈ ਮੂਰਤ ਦਾ ਕੋਈ ਝਾਉਲਾ ਨਹੀਂ ਪੈਂਦਾ ਤੇ ਇਹ ਚਿੱਤ੍ਰ ਹੈ ਵੀ ਨਿਰੋਲ ਭਾਰਤੀ ਤੇ ਸ੍ਵਦੇਸ਼ੀ।

ਭਾਰਤ ਦੀ ਇਹ ਸਮਾਜਕ ਤੇ ਰਾਜਸੀ ਬਿਵਸਥਾ, ਨਿਰਸੰਦੇਹ, ਇਸ ਦੇਸ਼ ਦੀ ਕਿਸੇ ਬੀਤ ਚੁੱਕੀ ਤੇ ਅਲੋਪ ਹੋ ਚੁੱਕੀ ਸੱਭਯਤਾ ਉੱਤੇ, ਰਿਗ ਵੇਦ ਦੇ ਆਰਯ ਲੋਕਾਂ ਦੀ ਸੰਸਕ੍ਰਿਤੀ ਦੀ ਪਿਉਂਦ ਲੱਗ ਕੇ ਨੇਪਰੇ ਚੜ੍ਹੀ ਹੈ, ਤੇ ਇਉਂ ਵਿੱਚਾਰ ਕੀਤਿਆਂ ਹੜੱਪਾ-ਸੱਭਯਤਾ ਭਾਰਤੀ ਸੱਭਯਤਾ ਦੇ ਪਿਤਾ ਪਿਤਾਮਾ ਦੇ ਰੂਪ ਵਿੱਚ ਦਿਸ ਆਉਂਦੀ ਹੈ।

ਇੱਕ ਹੋਰ ਗੱਲ ਵਿੱਚਾਰਨ ਯੋਗ ਹੈ। ਚੰਦ੍ਰਗੁਪਤ ਮੌਰਯ, ਕਨਿਸ਼ਕ ਜਾਂ ਬਾਬਰ ਵਾਂਗੂ, ਭਾਰਤ ਵਿੱਚ ਵਿਦੇਸ਼ ਤੋਂ ਨਹੀਂ ਸੀ ਆਇਆ। ਉਹ ਇੱਥੋਂ ਦਾ ਹੀ ਜੰਮ ਪਲ ਤੇ ਇਥੋਂ ਦਾ ਹੀ ਵਸਨੀਕ ਸੀ। ਉਸ ਨੇ ਅਪਣੇ ਰਾਜ-ਸ਼ਾਸਨ ਤੇ ਰਾਜ-ਪ੍ਰਬੰਧ ਦੀ ਨੀਂਹ ਬੀਤ ਚੁੱਕੀ ਹੱੜਪਾ ਸੱਭਯਤਾ ਤੇ ਆਰਯ ਪਰਪਾਰਟੀ ਉੱਤੇ ਹੀ ਰੱਖੀ ਹੋਵੇਗੀ ਤੇ ਇਉਂ ਚੰਦ੍ਰਗੁਪਤ ਮੌਰਯਾ ਹੜੱਪਾ-ਸੱਭਯਤਾ ਦੀ ਮੜ੍ਹੀ ਵਿੱਚੋਂ ਹੀ ਉਤਪੰਨ ਹੋਇਆ ਦਿਸ ਆਉਂਦਾ ਹੈ, ਤੇ ਭਾਰਤੀ ਧਾਰਮਿਕ ਵਿਸ਼ਵਾਸ, ਭਾਰਤੀ ਕਰਮ ਕਾਂਡ ਦੀ ਪਰਪਾਟੀ ਭਾਰਤ ਦੀ ਦਾਨਸ਼ਨਿਕ ਵਿੱਦਿਆ ਦਾ ਝੁਕਾ, ਭਾਰਤ ਦੀ ਸਮਾਜਕ ਬਣਤਰ ਤੇ ਰਾਜਸੀ ਸ਼ਾਸਨ, ਹੜੱਪਾ-ਸੱਭਯਤਾ ਦੇ ਥੇਹਾਂ ਵਿੱਚੋ ਪੁੰਗਰੇ ਹੋਏ ਹੀ ਸਹੀ ਹੋ ਆਉਂਦੇ ਹਨ।

ਹੱੜਪਾ-ਸੱਭਯਤਾ ਦਾ ਮ੍ਰਿਤੂ-ਕਾਲ ਕਦੋਂ ਤੇ ਕਿਵੇਂ ਨਿੱਯਤ ਕਰੀਏ, ਤੇ ਇਸ ਮ੍ਰਿਤੂ-ਕਾਲ ਤੇ ਮ੍ਰਿਤੂ-ਕਾਰਣਾਂ ਦਾ ਰਿਗ ਵੇਦ ਦੇ ਆਰਯ ਲੋਕਾਂ ਦੇ ਭਾਰਤ ਵਿੱਚ ਪ੍ਰਵੇਸ਼ ਨਾਲ ਕੀ ਸੰਬੰਧ ਹੈ, ਇਹ ਬੜੇ ਮਨੋਰਜਕ ਤੇ ਗੌਰਵ-ਪੂਰਤ ਪ੍ਰਸ਼ਨ ਹਨ, ਜਿਨ੍ਹਾਂ ਦੇ ਸੰਖੇਪ ਜਿਹੇ ਉੱਤਰ ਤੋਂ ਬਿਨਾਂ ਇਹ ਲੇਖ ਸੰਪੂਰਣ ਨਹੀਂ ਹੋ ਸਕਦਾ।

ਹੱੜਪਾ-ਸੱਭਯਤਾ ਦਾ ਯੋਬਨ-ਕਾਲ ਦੇ ਮ੍ਰਿਤੂ ਸਮਾਂ ਇਉਂ ਕਿਆਸਿਆ ਗਿਆ ਹੈ। ਸੰਨ 1922-23 ਈਸਵੀ ਵਿੱਚ, ਪ੍ਰਾਚੀਨ ਮੈਸੋਪੋਟੇਮੀਆਂ ਦੇ ਦੋ ਥੇਹਾਂ, 'ਉਰ' ਤੇ 'ਕਿਸ਼' ਦੀ ਖੁਦਾਈ ਅਰੰਭ ਹੋਈ। ਇਸ ਖੁਦਾਈ ਵਿੱਚੋਂ ਕੁਝ ਠੀਕਰ-ਮੁਹਰਾਂ ਲੱਭੀਆਂ ਹਨ, ਜਿਨ੍ਹਾਂ ਦੇ ਹੜੱਪਾ-ਮਹਿੰਜੋ-ਦਾਰੋ ਆਦਿ ਪ੍ਰਾਚੀਨ ਭਾਰਤੀ ਸ਼ਹਿਰਾਂ ਵਿੱਚ ਬਣੇ ਹੋਣ ਬਾਰੇ ਕੋਈ ਸੰਦੇਹ ਨਹੀਂ ਹੋ ਸਕਦਾ। ਇਹ ਉਹੋ ਠੀਕਰ-ਮੁਹਰਾਂ ਹਨ, ਜੋ ਸੈਂਕੜਿਆਂ ਦੀ ਗਿਣਤੀ ਵਿੱਚ ਹੜੱਪਾ ਤੇ ਮਹਿੰਜੋ-ਦਾਰੋ ਦੇ ਥੇਹਾਂ ਵਿੱਚੋਂ ਲੱਭੀਆਂ ਹਨ। ਇਨ੍ਹਾਂ ਬਿਦੇਸ਼ੀ ਥੇਹਾਂ ਦੇ ਜਿਸ ਲਿਉੜ (Layer) ਵਿੱਚੋਂ ਇਹ ਭਾਰਤੀ ਮੋਹਰਾਂ ਮਿਲੀਆਂ ਹਨ, ਉਨ੍ਹਾਂ ਦਾ ਸਮਾਂ-ਕਾਲ ਪਹਿਲਾਂ 3000 ਪ੍ਰਿਥਮ ਮਸੀਹ (3000 B.C) ਨਿੱਯਤ ਕੀਤਾ ਗਿਆ ਸੀ, ਤੇ ਹੁਣ, ਸੰਨ 1940 ਵਿੱਚ, ਇਹ ਸਮਾਂ-ਕਾਲ 2400 ਪ੍ਰਿਥਿਮ ਮਸੀਹ ਕਿਆਸਿਆ ਗਿਆ ਹੈ। ਇਉਂ ਮੰਨ ਲਿਆ ਗਿਆ ਹੈ, ਜੁ ਈਸਵੀ ਸੰਮਤ ਦੇ ਅਰੰਭ ਤੋਂ ਕੋਈ ਢਾਈ ਹਜ਼ਾਰ ਵਰ੍ਹੇ ਪਹਿਲਾਂ, ਹੱੜਪਾ ਦੇ ਨਗਰ ਘੁੱਗ ਵਸਦੇ ਸਨ ਤੇ ਮੈਸੋਪੋਟੇਮੀਆ ਦੇ ਪ੍ਰਾਚੀਨ ਨਗਰਾਂ ਨਾਲ ਵਣਜ ਵਪਾਰ ਕਰਦੇ ਸਨ। ਇਹ ਮੈਸੋਪੋਟੇਮੀਆ ਦੀ ਪ੍ਰਾਚੀਨ ਤਵਾਰੀਖ ਦਾ ਸਮਾਂ-ਕਾਲ ਕਿਵੇਂ ਨੀਯਤ ਕੀਤਾ ਜਾਂਦਾ ਹੈ? ਇਹ ਪੇਚੀਦਾ ਜਿਹਾ ਢੰਗ ਹੈ, ਤੇ ਜਿਤਨਾ ਚਿਰ ਬਾਬਲ, ਸੁਮੇਰ, ਅਸੀਰੀਆ, ਤੇ ਮਿਸਰ ਦੀ ਪ੍ਰਾਚੀਨ ਤਵਾਰੀਖ਼ ਤੇ ਇਸ ਦੇ ਖੋਜ-ਢੰਗ ਵਿਸਥਾਰ ਨਾਲ ਵਰਣਨ ਨਾ ਕੀਤੇ ਜਾਣ, ਇਸ ਨੂੰ ਸਮਝਾਉਣਾ ਕਠਿਨ ਹੈ। ਅਜੇ ਵੀ ਇਨ੍ਹਾਂ ਪੁਰਾਣੇ ਥੇਹਾਂ ਦੀ ਖੁਦਾਈ

ਕਰਦਿਆਂ ਕਰਦਿਆਂ ਕਈ ਲਿਖਤਾਂ ਮਿਲ ਪੈਂਦੀਆਂ ਹਨ, ਜਿਨ੍ਹਾਂ ਕਰਕੇ ਇਨ੍ਹਾਂ ਪ੍ਰਾਚੀਨ ਤੇ ਅਲੋਪ ਹੋ ਚੁਕੀਆਂ ਸੰਸਕ੍ਰਿਤੀਆਂ ਦੀ ਸੰਮਤਾਵਲੀ, ਦੋ ਚਾਰ ਸੌ ਸਾਲ, ਏਧਰ ਓਧਰ ਕਰਨੀ ਪੈ ਜਾਂਦੀ ਹੈ। ਸੰਨ 1941 ਵਿੱਚ ਇੱਕ ਥੇਹ, ਖ਼ੁਰਸਾਬਾਦ, ਖ਼ੁਦਾਈ ਕਰਦਿਆਂ ਕਰਦਿਆਂ ਇੱਕ ਨਹੇਰਨਾ-ਲਿੱਖਤ (Cuineform) ਮਿਲੀ ਹੈ, ਜਿਸ ਉੱਤੇ ਬਾਬਲ ਦੇ ਰਾਜ-ਘਰਾਣਿਆਂ ਤੇ ਰਾਜਿਆਂ ਦੇ ਨਾਮ ਤੇ ਰਾਜਸੰਘਾਸਨ ਉਤੇ ਬੈਠਣ ਦੇ ਸਮੇਂ ਦਿੱਤੇ ਹੋਏ ਹਨ। ਇਸ ਸੂਚੀ ਪੱਤਰ ਦੇ ਆਧਾਰ ਉਤੇ ਪ੍ਰਾਚੀਨ ਮੈਸੋਪੋਟੇਮੀਆ ਦੀ ਤਵਾਰੀਖ਼ ਦੇ ਸਮੇਂ-ਕਾਲ ਦੋ ਸ਼ਤਾਬਦੀਆਂ ਉੱਪਰ ਨੂੰ ਆ ਗਏ ਹਨ। ਭਾਵ ਇਹ ਹੈ ਜੁ ਮਹਿੰਜੋ-ਦਾਰੋ ਤੇ ਹੜਪਾ ਦੇ ਸ਼ਹਿਰਾਂ ਦੇ ਯੋਬਨ-ਕਾਲ ਦੇ ਸਮੇਂ ਦਾ ਨਿੱਯਤ ਹੋਣਾ, ਪ੍ਰਾਚੀਨ ਮੈਸੋਪੋਟੇਮੀਆ ਦੇ ਸਮੇਂ-ਕਾਲ ਉੱਤੇ ਨਿਰਭਰ ਹੈ। ਪਰ ਇਸ ਵਿੱਚ ਕੋਈ ਸੰਸਾ ਨਹੀਂ ਜੁ ਤੀਜੀ ਸਹੰਸ੍ਰਾਬਦੀ ਪ੍ਰਿਥਮ ਮਸੀਹ ਵਿੱਚ, ਹੜੱਪਾ ਤੇ ਮਹਿੰਜੋ-ਦਾਰੋ ਦੇ ਨਗਰ ਘੁੱਗ ਵਸਦੇ ਸਨ, ਤੇ ਆਪਣੇ ਯੋਬਨ-ਕਾਲ ਵਿੱਚ ਸਨ। ਉਸ ਸਹੰਸ੍ਰਾਬਦੀ ਦੇ ਮੱਧ ਵਿੱਚ ਹੜਪਾ ਸੱਭਯਤਾ ਦੇ ਨਾਗਿਰਕਾਂ ਦਾ ਵਣਜ-ਬਿਉਪਾਰ ਤੇ ਆਵਾ ਜਾਈ, ਮੈਸੋਪੋਟੇਮੀਆ ਦੇ ਪ੍ਰਾਚੀਨ ਨਗਰਾਂ ਨਾਲ ਸੀ। ਹੱੜਪਾ ਸੱਭਯਤਾ ਦਾ ਅਰੰਭ ਕਦੋਂ ਹੋਇਆ, ਇਹ ਕਹਿਣਾ ਬਹੁਤ ਕਠਨਿ ਹੈ, ਕਿਉਂ ਜੁ ਮਹਿੰਜੋ-ਦਾਰੋ ਦੇ ਜਿਤਨੇ ਲਿਉੜਾਂ ਦੀ ਖ਼ੁਦਾਈ ਹੋਈ ਹੈ, ਉਨ੍ਹਾਂ ਵਿੱਚ ਸਭ ਤੋਂ ਹੇਠਲੇ ਲਿਉੜ ਦੀ ਸੰਸਕ੍ਰਿਤੀ ਦੀ ਉਚਾਣ ਉਹੋ ਹੈ ਜੋ ਸਭ ਤੋਂ ਉਤਲੇ ਲਿਉੜ ਵਿੱਚ। ਭਾਵ ਇਹ ਕਿ ਜਿਉਂ ਜਿਉਂ ਪਿੱਛੇ ਨੂੰ ਤੁਰੇ ਜਾਓ, ਕਈ ਸਹੰਸ੍ਰਾਬਦੀਆਂ ਬੀਤਦੀਆਂ ਜਾਂਦੀਆਂ ਹਨ, ਪਰ ਉਨ੍ਹਾਂ ਦੇ ਪੈਰਾਂ ਦੇ ਨਿਸ਼ਾਨ ਇਨ੍ਹਾਂ ਪ੍ਰਾਚੀਨ ਨੱਗਰਾਂ ਵਿੱਚ ਨਹੀਂ ਦਿਸ ਆਉਂਦੇ। ਸੋ ਕਿਵੇਂ ਕਿਆਸੀਏ ਕਿ ਇਨ੍ਹਾਂ ਨੱਗਰਾਂ ਵਿੱਚ, ਜਦੋਂ ਇੱਕ ਨੱਗਰ ਦੇ ਖੰਡਰਾਂ ਉੱਤੇ ਦੂਜਾ ਨੱਗਰ ਵੱਸਿਆ, ਤਾਂ ਓਦੋਂ ਕਿੰਨਾਂ ਸਮਾਂ ਬੀਤ ਚੁੱਕਾ ਸੀ? ਮਹਿੰਜੋ-ਦਾਰੋ ਵਿੱਚ ਜੋ ਤਿੰਨ ਲਿਉੜ, ਮਹਿੰਜੋ-ਦਾਰੋ।। 1।, ਮਹਿੰਜੋ-ਦਾਰੋ।। 2।, ਮਹਿੰਜੋ-ਦਾਰੋ।। 3।, ਖੋਦੇ ਜਾ ਚੁੱਕੇ ਹਨ, ਤੇ ਅਜੇ ਕੀ ਜਾਣੀਏ ਕਿਤਨੇ ਲਿਉੜ ਪਾਣੀ ਦੇ ਹੇਠਾਂ ਪਏ ਹਨ, ਅਤੇ ਉਨ੍ਹਾਂ ਵਿੱਚੋਂ ਇੱਕ ਇੱਕ ਲਿਉੜ ਦੀ ਕਿਤਨੀ ਕੁ ਆਯੂ ਹੈ? ਮਹਿੰਜੋ-ਦਾਰੋ ਦੇ ਉਪ੍ਰਲੇ ਲਿਉੜ ਦੀ ਸ਼ਹਾਦਤ ਤੋਂ ਇਹ ਅਨੁਮਾਨ ਸਪਸ਼ਟ ਲਗਦਾ ਹੈ ਜੁ ਇਸ ਨੱਗਰ ਦਾ ਅੰਤ ਕਿਸੇ ਯੁੱਧ ਜੰਗ ਜਾਂ ਹਿੰਸਕ ਢੰਗ ਨਾਲ ਹੋਇਆ। ਜਲ੍ਹੇ ਹੋਏ ਮਕਾਨ, ਕਈ ਥਾਵਾਂ ਤੇ ਆਦਮੀਆਂ, ਤ੍ਰੀਮਤਾਂ, ਬੱਚਿਆ ਦੇ ਖਿੰਡੇ ਪਏ ਪਿੰਜਰ, ਕਾਹਲੀ ਵਿੱਚ ਦੱਬੇ ਹੋਏ ਗਹਿਣੇ ਤੇ ਹੋਰ ਕੀਮਤੀ ਚੀਜ਼ਾਂ, ਸਭ ਏਸੇ ਅਨੁਮਾਨ ਵਲ ਅਗਵਾਈ ਕਰਦੇ ਹਨ। ਏਸੇ ਸਮੇਂ ਵਿੱਚ ਹੀ ਮਹਿੰਜੋ-ਦਾਰੋ ਦੇ ਆਲੇ ਦੁਆਲੇ ਨਵੀਆਂ ਤੇ ਮੋਟੀਆਂ ਕੋਟ ਕੰਧਾਂ ਬਣਾਈਆਂ ਗਈਆਂ ਜਾਪਦੀਆਂ ਹਨ। ਮੈਸੋਪੋਟੇਮੀਆ ਦੀ ਪ੍ਰਾਚੀਨ ਸੱਭਯਤਾ ਬਾਰੇ ਵੀ ਜੋ ਸ਼ਹਾਦਤ ਇੱਕਠੀ ਹੋਈ ਹੈ, ਉਸ ਤੋਂ ਸਪਸ਼ਟ ਹੈ ਕਿ ਦੂਜੀ ਸਹੰਸ੍ਰਾਬਦੀ ਪ੍ਰਿਥਮ ਮਸੀਹ ਵਿੱਚ ਇਨ੍ਹਾਂ ਪ੍ਰਾਚੀਨ ਤੇ ਨਾਗਰਿਕ ਸੰਸਕ੍ਰਿਤੀਆਂ ਨੂੰ ਸਿਰਕੀ ਵਾਸ ਜੰਗਲੀ ਲੋਕਾਂ ਨੇ ਤਬਾਹ ਕਰ ਦਿੱਤਾ। ਕੁੱਝ ਕਾਰਨ, ਜਿਨ੍ਹਾਂ ਬਾਰੇ ਕਿ ਕੁਝ ਕਿਹਾ ਨਹੀਂ ਜਾ ਸਕਦਾ, ਅਜੇਹੇ ਵਾਪਰੇ ਕਿ ਸਾਰੇ ਸੰਸਾਰ ਉੱਤੇ, ਇਸ ਸਹੰਸ੍ਰਾਬਦੀ ਵਿੱਚ, ਧਰਤੀ ਦੇ ਵਸਨੀਕਾਂ ਦੀ ਉੱਥਲ ਪੁਥੱਲ ਸ਼ੁਰੂ ਹੋ ਗਈ ਤੇ ਇਉਂ ਮਹਿੰਜੋ-ਦਾਰੋ ਤੇ ਹੜੱਪਾ ਦਾ ਮ੍ਰਿਤੂ ਕਾਲ

ਇਸ ਵਿਸ਼ਵ ਵਿਆਪੀ ਉਥੱਲ ਪੁੱਥਲ ਨਾਲ ਸੰਬੰਧਤ ਹੋ ਗਿਆ ਹੈ। ਇਹੋ ਸਮਾਂ ਹੈ, ਜੋ ਕਿ ਕਈ ਪ੍ਰਕਾਰ ਦੀ ਸੁੰਤਤਰ ਸ਼ਹਾਦਤ ਦੇ ਆਧਾਰ ਉੱਤੇ ਆਰਯ ਲੋਕਾਂ ਦੇ ਭਾਰਤ ਵਿੱਚ ਪ੍ਰਵੇਸ਼ ਦਾ ਨਿੱਯਤ ਕੀਤਾ ਗਿਆ ਹੈ। ਇਸ ਨੂੰ ਰਿਗਵੇਦ ਸੰਘਤਾ ਦੇ ਜਨਮ ਦਾ ਸਮਾਂ ਵੀ ਕਹਿੰਦੇ ਹਨ। ਰਿਗਵੇਦ ਸੰਘਤਾ ਦੇ ਰਚੇ ਜਾਣ ਦਾ ਕਾਲ, ਹੁਣ 1500 ਪ੍ਰਿਥਮ ਮਸੀਹ ਦੇ ਲਗ ਭਗ ਮੰਨ ਲਿਆ ਗਿਆ ਹੈ।

ਸਾਡੇ ਦੇਸ਼ ਦੇ ਕਈ ਵਿੱਦਵਾਨ, ਜਿਵੇਂ ਕਿ ਬਾਲ-ਗੰਗਾਧਰ ਤਿਲਕ, ਆਰਯ ਲੋਕਾਂ ਦਾ ਕਿਸੇ ਸਮੇਂ ਭਾਰਤ ਵਿੱਚ ਬਾਹਰੋਂ ਆਉਣਾ ਨਹੀਂ ਮੰਨਦੇ, ਪਰ ਕੁਝ ਸ਼ਹਾਦਤਾਂ ਅਜੇਹੀਆਂ ਹਨ, ਜਿਸ ਤੋਂ ਇਹ ਮੰਨਣਾ ਪੈਂਦਾ ਹੈ, ਜੁ ਕਿਸੇ ਸਮੇਂ, ਆਰਯ ਲੋਕ ਕਿਸੇ ਹੋਰ ਦੇਸ਼ ਦੇ ਵਸਨੀਕ ਸਨ, ਤੇ ਉਹ ਦੂਜੀ ਸਹੰਸ੍ਰਾਬਦੀ ਪ੍ਰਿਥਮ ਮਸੀਹ ਵਿੱਚ ਸੰਸਾਰ ਦੇ ਭਿੰਨ ਭਿੰਨ ਦੇਸ਼ਾਂ ਵਿੱਚ ਫੈਲ ਗਏ । ਇਸ ਬਾਰੇ ਪਹਿਲਾਂ ਕਿਆਸ ਕੋਈ ਦੋ ਕੁ ਸੌ ਸਾਲ ਹੋਏ, ਸੰਸਕ੍ਰਿਤ ਬੋਲੀ ਦੀ ਪੜਤਾਲ ਕਰਦਿਆਂ ਕਰਦਿਆਂ ਕੁਝ ਬਦੇਸ਼ੀ ਵਿੱਦਵਾਨਾਂ ਨੇ ਲਗਾਇਆ ਸੀ। ਇੱਕ ਫ਼ਰਾਂਸੀਸੀ ਈਸਾਈ ਪ੍ਰਚਾਰਕ 'ਚੋਰਦੂ' (coeurdoux), ਨੇ ਸੰਨ 1867 ਈਸਵੀ ਵਿੱਚ ਇੱਕ ਲੇਖ ਲਿਖਿਆ ਤੇ ਉਸ ਤੋਂ ਬਿਲਕੁਲ ਸਵਤੰਤਰ ਤੌਰ 'ਤੇ ਇੱਕ ਅੰਗ੍ਰੇਜ਼, ਸਰ ਵਿਲੀਯਮ ਜੋਨਜ਼ (Sir William Jones) ਨੇ ਇੱਕ ਲੇਖ ਲਿਖਿਆ। ਦੋਹਾਂ ਦੇ ਲੇਖਾਂ ਦਾ ਭਾਵ ਇੱਕ ਹੀ ਸੀ, ਕਿ ਰਿਗ ਵੇਦ ਦੀ ਸੰਸਕ੍ਰਿਤ ਦੀ ਬੋਲੀ ਦੇ ਵਿਆਕ੍ਰਣ ਤੇ ਸ਼ਬਦਭੰਡਾਰ, ਪ੍ਰਾਚੀਨ ਲਾਤੀਨੀ ਤੇ ਯੂਨਾਨੀ ਬੋਲੀਆਂ ਦੇ ਸ਼ਬਦ ਭੰਡਾਰ ਤੇ ਵਿਆਕਰਣ ਨਾਲ ਬਹੁਤ ਮਿਲਦੇ ਹਨ। ਇਹ ਬੋਲੀਆਂ ਜਾਂ ਤਾਂ ਕਿਸੇ ਇੱਕ ਅਲੋਪ ਹੋ ਚੁੱਕੀ ਬੋਲੀ ਵਿੱਚੋਂ ਨਿਕਲੀਆਂ ਹਨ ਤੇ ਜਾਂ ਕਿਸੇ ਇੱਕੋ ਜਾਤੀ ਦੇ ਲੋਕ, ਥਾਉਂ ਥਾਂਈ ਖਿੰਡ ਗਏ ਹਨ। ਜਿਉਂ ਜਿਉਂ ਇਸ ਸਿਧਾਂਤ ਨੂੰ ਮੁੱਖ ਰੱਖ ਕੇ ਇਨ੍ਹਾਂ ਬੋਲੀਆਂ ਦੀ ਵਧੇਰੇ ਖੋਜ ਕੀਤੀ ਗਈ, ਇਸ ਖਿਆਲ ਦੀ ਪ੍ਰੋੜ੍ਹਤਾ ਹੀ ਹੁੰਦੀ ਗਈ ਹੈ ਕਿ ਕਿਸੇ ਸਮੇਂ ਇਨ੍ਹਾਂ ਬੋਲੀਆਂ ਦੇ ਬੋਲਣ ਵਾਲੇ ਕੋਈ ਇੱਕੋ ਬੋਲੀ ਬੋਲਦੇ ਸਨ, ਤੇ ਕਿਸੇ ਸੰਮਿਲਤ ਦੇਸ਼ ਵਿੱਚ ਵਸਦੇ ਸਨ। ਇਉਂ, ਜਿਉਂ ਜਿਉਂ ਖੋਜ ਹੋਈ, ਨਵੀਂ ਸ਼ਹਾਦਤ ਇਸ ਸਿਧਾਂਤ ਦੀ ਪ੍ਰੋੜ੍ਹਤਾ ਵਿੱਚ ਮਿਲਦੀ ਗਈ। ਅਸੀਰੀਆਂ ਦੇਸ਼ ਦੇ ਇੱਕ ਥੇਹ, ਬੋਘਾ-ਕੂਈ, (Boghaz Keui) ਦੀ ਖੁਦਾਈ ਕਰਦਿਆਂ ਕਰਦਿਆਂ, ਥੋੜ੍ਹੇ ਹੀ ਸਾਲ ਹੋਏ, ਇੱਕ ਮਿੱਟੀ ਦੀ ਠੀਕਰ-ਪੱਟੀ ਮਿਲੀ ਜਿਸ ਉੱਤੇ ਨਹੇਰਨਾ-ਲਿਖਤ ਲਿਖੀ ਹੋਈ ਹੈ। ਇਸ ਉੱਤੇ ਦਿੱਤੇ ਸੰਮਤ ਵਰਸ਼ਾਂ ਤੋਂ ਇਹ ਲਿਖਤ ਸੰਨ 1380 ਪ੍ਰਿਥਮ ਮਸੀਹ (1380 B.C.) ਦੀ ਸਿੱਧ ਹੁੰਦੀ ਹੈ। ਇਹ ਬੋਘਾਕੂਈ ਦੇ ਰਾਜੇ ਦੀ, ਪਰਾਚੀਨ ਮਿਸਰ ਦੇ, ਅਲ-ਅਮਰਨਾ (El Amarna) ਦੇ ਰਾਜੇ ਨਾਲ, ਸੰਧੀ ਦੀ ਲਿਖਤ ਹੈ ਜੋ ਬੋਘਾਕੂਈ ਦੇ ਰਾਜੇ, ਸੂਬੀ-ਲੂਲੀ ਊਮਾ, ਤੇ ਮਿਸਰੀ ਰਾਜੇ ਦਸਰਥ ਪੁੱਤਰ ਮੱਤੀ-ਊ-ਆਜ਼ਾ, ਵਿੱਚਕਾਰ ਹੋਈ। ਇਸ ਸੰਧੀ ਵਿੱਚ ਦੋਹਾਂ ਰਾਜਿਆਂ ਨੇ ਸੰਧੀ ਦੀਆਂ ਸ਼ਰਤਾਂ ਉੱਤੇ ਪਰਪੱਕ ਰਹਿਣ ਲਈ ਕੁਝ ਸੌਹਾਂ ਸੁਂਗਦਾਂ ਖਾਧੀਆਂ ਹਨ, ਤੇ ਸੰਧੀ ਦਾ ਇਹ ਸੌਹਾਂ ਸੁਂਗਦਾਂ ਵਾਲਾ ਭਾਗ ਇਉਂ ਹੈ:

'ਇਲਾਨਿ-ਮਿ-ਤ-ਤ੍ਰਾ-ਅਸ-ਸੀ-ਲਿ। ਇਲਾਨਿ-ਊ-ਰੁ-ਵ-ਨ-ਅਸ-ਸੀ-ਲਿ। ਇਲੂ-

ਇੰ-ਦ-ਰ-ਇਲਾਨਿ। ਨ-ਸ-ਅ-ਤਿ-ਇਅ-ਅੱ-ਨ।।'

ਇਹ ਸੌਹਾਂ ਸੁੰਗਦਾਂ, ਇੰਦਰ-ਦੇਵ, ਵਰਨੁ ਦੇਵ ਤੇ ਮੈਤ੍ਰਿ-ਦੇਵ ਨੂੰ ਸਾਖੀ ਰੱਖ ਕੇ ਹੀ ਖਾਧੀਆਂ ਗਈਆਂ ਹਨ ਦੇ ਇਹੋ ਰਿਗ ਵੇਦ ਦੇ ਪ੍ਰਤਿਸ਼ਟ ਦੇਵਤੇ ਹਨ। ਇਸ ਸੁਗੰਦ ਵਿੱਚ ਸਭ ਤੋਂ ਅੰਤ ਵਿੱਚ ਜਿਸ ਦੇਵ ਨੂੰ ਸਾਖੀ ਮੰਨਿਆ ਗਿਆ ਹੈ, ਉਹ ਰਿਗਦੇਵ ਦਾ ਨਾਸਤਯ ਦੇਵ ਹੈ ਜੋ ਕਿ ਅਸ਼ਵਨੀ ਦੇਵ ਦਾ ਹੀ ਦੂਜਾ ਨਾਮ ਹੈ। ਏਸੇ ਬੋਘਾਕੂਈ ਦੇ ਥੇਹ ਵਿੱਚੋਂ ਇੱਕ ਹੋਰ ਨਹੇਰਨਾ-ਲਿਖਤ ਮਿਲੀ ਹੈ, ਜੋ ਕਿ ਉਸੇ ਸਮੇਂ ਕਾਲ ਦੀ ਹੈ ਜਿਸ ਦੀ ਕਿ ਇਹ ਸੰਧੀ। ਇਹ ਲਿਖਤ ਕਿਸੇ ਰੱਥਾਂ ਦੀ ਦੌੜ ਉੱਤੇ ਲਿਖੇ ਸ਼ਾਸਤ੍ਰ ਦਾ ਅੰਗ ਹੈ, ਤੇ ਇਸ ਦਾ ਲਿਖਾਰੀ ਕੋਈ 'ਕਿਕੁੱਲੀ' ਨਾਮ ਦਾ ਵਿੱਦਵਾਨ ਹੈ। ਇਸ ਲਿਖਤ ਵਿੱਚ ਰੱਥਾਂ ਦੀ ਦੌੜ ਵਿੱਚ ਜੋ ਚੱਕਰ ਲਗਾਏ ਜਾਂਦੇ ਹਨ, ਉਹਨਾਂ ਲਈ ਜੋ ਸ਼ਬਦ ਵਰਤੇ ਗਏ ਹਨ, ਉਹ ਸੰਸਕ੍ਰਿਤ ਦੇ ਸ਼ਬਦਾਂ ਨਾਲ ਇੰਨ ਬਿੰਨ ਮਿਲਦੇ ਹਨ। ਪਹਿਲੇ ਚੱਕਰ ਲਈ, "ਏਕਵਰਤਨ, "ਦੂਜੇ ਲਈ "ਦ੍ਵੀਵਰਤਨ," ਤੀਜੇ ਲਈ "ਤੇਰਵਰਤਨ, "ਪੰਜਵੇਂ ਲਈ "ਪੰਜਵਰਤਨ" ਤੇ ਸੱਤਵੇਂ ਲਈ, "ਸਤਵਰਤਨ।"

ਇਹਨਾਂ ਆਰਯ ਲੋਕਾਂ ਨੂੰ, ਜਿਹੜੇ ਕਿ ਕਿਸੇ ਸਾਂਝੇ ਦੇਸ਼ ਵਿੱਚ ਵਸਦੇ ਸਨ, ਤੇ ਜੋ ਕੋਈ ਸਾਂਝੀ ਬੋਲੀ ਬੋਲਦੇ ਸਨ, ਤੇ ਜੋ ਦੂਜੀ ਸਹੰਸ੍ਰਾਬਦੀ ਪ੍ਰਿਥਮ ਮਸੀਹ ਵਿੱਚ ਇੱਕ ਵਿਸ਼ਵ-ਵਿਆਪੀ ਉੱਥਲ ਪੱਥਲ ਵਿੱਚ ਖਿੰਡ ਪੁੰਡ ਗਏ ਤੇ ਜਿਹਨਾਂ ਵਿੱਚੋਂ ਭਾਰਤ ਵਿੱਚ ਪਰਵੇਸ਼ ਕਰਨ ਵਾਲਿਆਂ ਦੀ ਉਸ ਸਮੇਂ ਦੀ ਬੋਲੀ ਰਿਗਵੇਦ ਸੰਘਤਾ ਵਿੱਚ ਅੰਕਿਤ ਹੈ, ਉਹਨਾਂ ਨੂੰ ਮਹਿੰਜੋ-ਦਾਰੋ ਤੇ ਹੜੱਪਾ-ਸੱਭਯਤਾ ਦੇ ਅੰਤ-ਕਾਲ ਨਾਲ ਕਿਵੇਂ ਜੋੜੀਏ?

ਹੜੱਪਾ-ਸੱਭਯਤਾ ਦੇ ਚਿੰਨ੍ਹ, ਤੇ ਉਹ ਸੱਭਯਤਾ ਜਦੋਂ ਅਲੋਪ ਹੋਈ, ਤੇ ਜਿਸ ਦੁਰਘਟਨਾ ਦਾ ਸਮਾਂ ਮਸੀਹ ਸੰਮਤ ਦੇ ਅਰੰਭ ਤੋਂ ਪਹਿਲਾਂ ਦੂਜੀ ਸਹੰਸ੍ਰਾਬਦੀ ਦਾ ਮੱਧ-ਅੰਤਰ ਮੰਨਿਆ ਗਿਆ ਹੈ, ਉਸ ਸਮੇਂ ਤੋਂ ਲੈ ਕੇ ਤੀਜੀ ਸ਼ਤਾਬਦੀ ਪ੍ਰਿਥਮ ਮਸੀਹ ਤਕ, ਕੋਈ ਬਾਰਾਂ ਚੌਦਾਂ ਸੌ ਸਾਲ ਦਾ ਲੰਮਾਂ ਸਮਾਂ ਬੀਤ ਜਾਂਦਾ ਹੈ ਪਰ ਇਸ ਸਮੇਂ ਦੀ ਕੋਈ ਲਿਖਤ, ਕੋਈ ਸਥੂਲ ਨਿਸ਼ਾਨੀ ਜਾਂ ਲੋਕਾਂ ਦੀ ਸਮ੍ਰਿਤੀ ਵਿੱਚ ਕੋਸ਼ਿਤ ਹੋਈ ਹੋਈ ਕੋਈ ਪਰੰਪਰਾ ਜਾਂ ਮਿਥਿਹਾਸ ਨਹੀਂ ਲੱਭਦਾ, ਜਿਸ ਤੋਂ ਇਸ ਲੰਮੇ ਸਮੇਂ ਬਾਰੇ ਕੋਈ ਅਨੁਮਾਨ ਲਾਈਏ। ਤੀਜੀ ਸ਼ਤਾਬਦੀ ਪ੍ਰਿਥਮੀ ਮਸੀਹ ਅਸ਼ੋਕ ਸਮਰਾਟ ਦੇ ਉੱਕਰਾਏ ਹੋਏ ਸ਼ਿਲਾ-ਲੇਖ ਜੋ ਸਾਨੂੰ ਹੁਣ ਮਿਲਦੇ ਹਨ, ਉਹ ਇਸ ਡੇਢ ਹਜ਼ਾਰ ਵਰ੍ਹੇ ਦੀ ਲੰਮੀ ਰਾਤ ਪਿੱਛੋਂ ਚਾਨਣ ਦੀ ਪਹਿਲੀ ਸੁਦੇਸ਼ੀ ਕਿਰਨ ਹੈ। ਇਸ ਤੋਂ ਪਿੱਛੋਂ ਕੁਝ ਨਾ ਕੁਝ ਮਸਾਲਾ ਮਿਲ ਜਾਂਦਾ ਹੈ, ਜਿਸ ਤੋਂ ਭਾਰਤੀ ਤਵਾਰੀਖ ਦੇ ਪੈਰ-ਚਿਤਰਾਂ ਦੀ ਖੋਜ ਹੋ ਸਕੇ। ਸਾਡੇ ਦੇਸ਼ ਦਾ ਪੌਣ ਪਾਣੀ ਹੀ ਕੁੱਝ ਐਸਾ ਹੈ ਕਿ ਇਸ ਵਿੱਚ ਭੋਜ-ਪੱਤਰ ਆਦਿ ਨਾਸ਼ਮਾਨ ਸਮੱਗ੍ਰੀ ਉੱਤੇ ਅੰਕਤ ਹੋਈਆਂ ਲਿਖਤਾਂ ਬਹੁਤ ਸਮਾਂ ਸੁਰਖਿਅਤ ਰਹਿ ਹੀ ਨਹੀਂ ਸਕਦੀਆਂ। ਅਸ਼ੋਕ ਸਮਰਾਟ ਦੇ ਸ਼ਿਲਾ-ਲੇਖਾਂ ਨੂੰ ਛੱਡ ਕੇ, ਸਭ ਤੋਂ ਪੁਰਾਣੀ ਲਿਖਤ ਜੋ ਸਾਡੇ ਦੇਸ਼ ਵਿੱਚ ਮਿਲਦੀ ਹੈ, ਉਹ ਭੋਜ ਦਰਖਤ ਦੀ ਛਿਲ ਉੱਤੇ ਲਿਖੇ ਹੋਏ ਇੱਕ ਬੋਧਗ੍ਰੰਥ, ਵਿਨਾਇ-ਪਿਟਕ, ਦੇ ਕੁਝ ਸ਼ਲੋਕ ਹਨ, ਜੋ ਕਿ ਅੱਧੀ ਸਦੀ ਹੋਈ ਤਕਸ਼ਿਲਾ ਦੀ ਖੁਦਾਈ ਕਰਦਿਆਂ ਕਰਦਿਆਂ ਇੱਕ ਮੱਠ ਵਿੱਚੋਂ

ਲੱਭੇ ਸਨ ਤੇ ਇਹ ਲਿਖਤ ਸੰਨ ਈਸਵੀ ਦੀ ਪੰਜਵੀਂ ਸ਼ਤਾਬਦੀ ਦੀ ਹੈ। ਇਸ ਤੋਂ ਪਿਛਲੇਰੀ ਲਿਖਤ ਭੋਜ-ਛਿੱਲੜ ਉੱਤੇ ਹੀ ਲਿਖੀ ਹੋਈ, ਇੱਕ ਹੋਰ ਲਿਖਤ ਹੈ ਜੋ ਅੱਠਵੀਂ ਨੌਵੀਂ ਸਦੀ ਈਸਵੀ ਦੀ ਹੈ, ਤੇ 'ਬਖਸ਼ਾਲੀ-ਲਿਖਤ' ਕਰਕੇ ਪ੍ਰਸਿੱਧ ਹੈ। ਇਹ ਸੱਤਰਾਂ ਪੰਨਿਆਂ ਦਾ ਗ੍ਰੰਥ, ਗਣਤ ਵਿੱਦਿਆ ਉੱਤੇ ਲਿਖਿਆ ਹੋਇਆ, ਸ਼ਾਰਦਾ ਲਿੱਪੀ ਵਿੱਚ ਅੰਕਤ, ਸੰਨ 1881 ਵਿੱਚ, ਪਖਤੂਨਿਸਤਾਨ ਦੇ ਨੱਗਰ, ਬਖਸ਼ਾਲੀ ਕੋਲੋਂ ਦੱਬਿਆ ਹੋਇਆ ਲੱਭਾ ਸੀ। ਕਾਗ਼ਜ਼ ਤਾਂ ਤੇਰ੍ਹਵੀਂ ਸਦੀ ਵਿੱਚ ਮੁਸਲਮਾਨਾਂ ਨਾਲ ਭਾਰਤ-ਵਰਸ਼ ਵਿੱਚ ਆਇਆ । ਇਸ ਤੋਂ ਪਹਿਲੇ ਸਮਿਆਂ ਦੀਆਂ, ਭੋਜ-ਪੱਤਰ ਜਾਂ ਭੋਜ-ਛਿੱਲੜ, ਲਿਖਤਾਂ ਗਲ ਸੜ ਗਈਆਂ ਜਾਂ ਸਿਉਂਕ ਖਾ ਗਈ ਤੇ ਜਾਂ ਬਿਦੇਸ਼ੀ ਹਮਲਾਵਰਾਂ ਨੇ ਨਾਸ਼ ਕਰ ਦਿੱਤੀਆਂ। ਚੌਦਵੀਂ ਤੇ ਪੰਦਰਵੀਂ ਦੱਸਦੀ ਈਸਵੀ ਵਿੱਚ ਸਾਡੇ ਦੇਸ਼ ਦੇ ਕਈ ਧਰਮ ਗ੍ਰੰਥ ਤੇ ਹੋਰ ਸ਼ਾਸਤਰ ਲਿਖਤ ਵਿੱਚ ਅੰਕਤ ਕੀਤੇ ਗਏ, ਪਰ ਸਾਡੀ ਪਰੰਪਰਾ ਦਾ ਝੁਕਾ ਗ੍ਰੰਥਾਂ ਨੂੰ ਜ਼ਬਾਨੀ ਯਾਦ ਕਰ ਲੈਣ ਵਲ ਹੀ ਹੈ। ਬਾਣੀ ਕੰਠ ਤੇ ਪੈਸਾ ਗੰਠ, ਸ੍ਰੇਸ਼ਟ ਰੀਤੀ ਇਹੋ ਮੰਨੀ ਜਾਂਦੀ ਹੈ। ਬਹੁਤੇ ਵਰ੍ਹੇ ਨਹੀਂ ਹੋਏ, ਜਦੋਂ ਕਿ ਇੱਕ ਬਾਹਮਣ ਨੇ ਕਾਂਸ਼ੀ ਵਿੱਚ, ਇੱਕ ਪਦ ਰਚਨਾਂ ਦਾ ਧਰਮ-ਸ਼ਾਸਤਰ ਕੰਠਾਗਰ ਕੀਤਾ ਹੋਇਆ ਸੁਣਾਇਆ, ਜੋ ਕਿ ਅੰਦਰਲੀ ਗਵਾਹੀ ਤੋਂ, ਕੋਈ ਇੱਕ ਹਜ਼ਾਰ ਵਰ੍ਹਾ ਪੁਰਾਣਾ ਜਾਪਦਾ ਹੈ, ਤੇ ਜਿਸ ਦੀ ਹੋਂਦ ਬਾਰੇ ਕੋਈ ਲਿਖਤੀ ਇਸ਼ਾਰਾ ਜਾਂ ਸਮ੍ਰਿਤੀ ਨਹੀਂ ਸੀ। ਸਪਸ਼ਟ ਗੱਲ ਤਾਂ ਇਹੋ ਹੈ ਜੁ ਹਿੰਦੂ ਧਰਮ ਸ਼ਾਸਤਰ ਪੂਰੇ ਤੌਰ ਉੱਤੇ ਅਠਾਰਵੀਂ ਸਦੀ ਈਸਵੀ ਦੇ ਅੰਤ ਤੇ ਉਨ੍ਹੀਵੀਂ ਸਦੀ ਦੇ ਆਦਿ ਵਿੱਚ, ਸਰ ਵਿਲੀਅਮ ਜੋਨਜ਼ ਵਰਗੇ ਅੰਗਰੇਜ਼ ਵਿੱਦਵਾਨਾਂ ਦੇ ਜਤਨ ਨਾਲ ਹੀ ਲਿਖਤ ਵਿੱਚ ਆਏ। ਜਿਨ੍ਹਾਂ ਬ੍ਰਾਹਮਣਾਂ ਤੇ ਪੰਡਤਾਂ ਨੇ, ਇਹ ਲਿਖਤਾਂ ਤਿਆਰ ਕਰਨ ਵਿੱਚ ਸਹਿਯੋਗ ਦਿਤਾ ਸੀ, ਉਹਨਾਂ ਦਾ ਇਹ ਸਹਿਯੋਗ ਭ੍ਰਿਸ਼ਟਾਚਾਰ ਕਰਕੇ ਮੰਨਿਆ ਗਿਆ ਸੀ। ਭਾਵੇਂ ਇਹਨਾਂ ਧਰਮ-ਗ੍ਰੰਥਾਂ ਦੇ ਰਚੇ ਜਾਣ ਤੇ ਲਿਖਤ ਵਿੱਚ ਅੰਕਤ ਹੋਣ ਦੇ ਸਮੇਂ ਵਿੱਚਕਾਰ ਹਜ਼ਾਰਾਂ ਵਰ੍ਹਿਆਂ ਦਾ ਕਾਲ ਬੀਤ ਜਾਂਦਾ ਹੈ, ਪਰ ਇਸ ਵਿੱਚ ਕੋਈ ਸੰਸ਼ਾ ਨਹੀਂ, ਜੋ ਇਹ ਗ੍ਰੰਥ ਜਿਸ ਰੂਪ ਵਿੱਚ ਰਚੇ ਗਏ ਉਸੇ ਰੂਪ ਵਿੱਚ ਅੱਖਰ, ਲਗ ਕੰਨਾ ਦੇ ਘਾਟੇ ਵਾਧੇ ਤੋਂ ਬਿਨਾਂ ਹੀ ਲਿਖਤ ਵਿਚ ਅੰਕਤ ਹੋ ਗਏ। ਇਹਨਾਂ ਗ੍ਰੰਥਾਂ ਦਾ ਆਦੀ ਰੂਪ ਮੰਤਰ ਰੂਪ ਸੀ, ਤੇ ਅਰਥ ਤੇ ਭਾਵ ਕੋਈ ਬਹੁਤੇ ਜ਼ਰੂਰੀ ਨਹੀਂ ਸਨ ਸਮਝੇ ਜਾਂਦੇ। ਇਨ੍ਹਾਂ ਰਿਚਾਂ ਤੇ ਮੰਤਰਾਂ ਦਾ ਉਚਾਰਣ ਹੀ ਸ਼ਬਦ ਕਿਹਾ ਜਾਂਦਾ ਹੈ, ਭਾਵਾਰਥ ਦਾ ਉਸ ਸ਼ਬਦ ਦੀ ਸ਼ਕਤੀ ਨਾਲ ਕੋਈ ਸੰਬੰਧ ਨਹੀਂ। ਉਚਾਰਣ ਵਿੱਚ ਲਗ ਕੰਨਾ ਜਾਂ ਆਵਾਜ਼ ਦੇ ਹੀ ਉੱਚੇ ਨੀਵੇਂ ਹੋਣ ਨਾਲ ਸ਼ਬਦ-ਸ਼ਕਤੀ ਦਾ ਰੂਪ ਪ੍ਰੀਵਰਤਕ ਹੋ ਜਾਂਦਾ ਹੈ, ਇਹੋ ਮੰਤਰ-ਸਿਧਾਂਤ ਹੈ। ਪੌਰਾਣਿਕ ਸਾਹਿੱਤ ਵਿੱਚ ਇੱਕ ਤਵਸ਼ਤ੍ਰ ਨਾਮੀ ਦੈਂਤ ਦੀ ਕਥਾ ਆਉਂਦੀ ਹੈ, ਜਿਸ ਨੇ ਇੰਦਰ ਦੇਵਤਾ ਦੇ ਨਾਸ਼ ਹਿਤ ਇੱਕ ਯਜੁਰ ਵੇਦ ਦੇ ਮੰਤਰ ਦਾ ਉਚਾਰਣ ਕੀਤਾ ਸੀ, ਤੇ ਉਸ ਵਿੱਚ 'ਸ' ਅੱਖਰ ਨੂੰ 'ਸਾ' ਕਰਕੇ ਉਚਾਰਣ ਕੀਤਾ ਤਾਂ ਮੰਤਰ ਸ਼ਕਤੀ ਦਾ ਰੂਪ ਹੀ ਪਲਟ ਗਿਆ ਤੇ ਤਵੱਸ਼ਤ੍ਰ ਆਪ ਹੀ ਨਾਸ਼ ਹੋ ਗਿਆ। ਇਉਂ ਇਹ ਧਰਮ-ਗ੍ਰੰਥ, ਆਪਣੇ ਸ਼ੁੱਧ ਰੂਪ ਵਿੱਚ ਹਜ਼ਾਰਾਂ ਵਰ੍ਹੇ ਟਿਕੇ ਰਹਿਕੇ ਸਾਡੇ ਤਕ ਅੱਪੜੇ ਹਨ। ਇਹਨਾਂ ਧਰਮ-ਗ੍ਰੰਥਾ ਵਿੱਚੋਂ ਇਹਨਾਂ ਦੀ ਅੰਦਰਲੀ ਗਵਾਹੀ ਤੋਂ ਹੀ ਸਿੱਧ

ਹੈ, ਜੁ ਰਿਗ-ਵੇਦ ਸਭ ਨਾਲੋਂ ਪਰਾਚੀਨ ਗ੍ਰੰਥ ਹੈ, ਕਿਉਂ ਜੁ ਬਾਕੀ ਤਿੰਨੇ ਵੇਦਾਂ, ਬ੍ਰਾਹਮਣਾਂ, ਉਪਨਿਸ਼ਦਾਂ ਤੇ ਬ੍ਰਹਮ-ਸੂਤਰਾਂ ਵਿੱਚ ਰਿਗ-ਵੇਦ ਦੀ ਹੋਂਦ ਨੂੰ ਮੰਨਿਆ ਗਿਆ ਹੈ। ਰਿਗ-ਵੇਦਾਂ ਦਾ ਰਚਨਾ-ਕਾਲ ਇਉਂ ਨਿੱਯਤ ਕੀਤਾ ਗਿਆ ਹੈ। ਇਹਨਾਂ ਗ੍ਰੰਥਾਂ ਦੀ ਅੰਦਰਲੀ ਸ਼ਹਾਦਤ ਤੋਂ ਸਪਸ਼ਟ ਹੈ ਜੁ ਬ੍ਰਹਮ-ਸੂਤਰ ਉਪਨਿਸ਼ਦਾਂ ਤੇ ਬ੍ਰਾਹਮਣਾਂ ਨਾਲੋਂ ਪਿੱਛੋਂ ਰਚੇ ਗਏ। ਗੌਤਮ ਬੁੱਧ ਨੇ ਜਿਸ ਧਰਮ ਦਾ ਪਰਚਾਰ ਕੀਤਾ, ਉਸ ਦੀਆਂ ਨੀਹਾਂ ਨਿਰਸੰਦੇਹ ਉਪਨਿਸ਼ਦਾਂ ਦੇ ਸਿਧਾਂਤਾਂ ਵਿੱਚ ਹਨ, ਤੇ ਇਉਂ ਸਿੱਧ ਹੋਇਆ ਕਿ ਪੰਜਵੀਂ ਸ਼ਤਾਬਦੀ ਪ੍ਰਿਥਮ ਮਸੀਹ ਵਿੱਚ ਜੋ ਕਿ ਗੌਤਮ ਬੁੱਧ ਦਾ ਜੀਵਨ ਕਾਲ ਹੈ, ਉਪਨਿਸ਼ਦ ਰਚੇ ਜਾ ਚੁੱਕੇ ਸਨ। ਉਪਨਿਸ਼ਦਾਂ ਦੇ ਰਚੇ ਜਾਣ ਦੇ ਸਮੇਂ ਨੂੰ ਛੇਵੀਂ ਜਾਂ ਸੱਤਵੀਂ ਸ਼ਤਾਬਦੀ ਪ੍ਰਿਥਮ ਮਸੀਹ ਮੰਨ ਲੈਣ ਵਿੱਚ ਕੋਈ ਦੋਸ਼ ਨਹੀਂ। ਇਸ ਤੋਂ ਪਿਛੋਂ ਐਵੇਂ ਅਟਕਲ ਪੱਚੂ ਗਿਣਤੀ ਚਲਦੀ ਹੈ, ਜੋ ਕਿ ਮੈਕਸਮੂਲਰ ਨੇ ਪ੍ਰਾਰੰਭ ਕੀਤੀ ਸੀ। ਬ੍ਰਾਹਮਣ, ਜੋ ਕਿ ਅੰਦਰਲੀ ਗਵਾਹੀ ਦੇ ਆਧਾਰ ਤੇ, ਉਪਨਿਸ਼ਦਾਂ ਨਾਲੋਂ ਪਹਿਲਾਂ ਹਨ, ਉਹ ਅਠਵੀਂ ਜਾਂ ਨੌਵੀਂ ਸ਼ਤਾਬਦੀ ਪ੍ਰਿਥਮ ਮਸੀਹ ਵਿੱਚ ਰਚੇ ਗਏ ਹੋਣਗੇ ਤੇ ਸਾਮ ਵੇਦ ਤੇ ਯਜੁਰ ਵੇਦ, ਗਿਆਰ੍ਹਵੀਂ ਬਾਰ੍ਹਵੀਂ ਸ਼ਤਾਬਦੀ ਪ੍ਰਿਥਮ ਮਸੀਹ ਵਿੱਚ। ਅਥਰਵ ਵੇਦ ਦੇ ਬਾਕੀ ਤਿੰਨਾਂ ਵੇਦਾਂ ਨਾਲੋਂ ਪਿੱਛੋਂ ਰਚੇ ਜਾਣ ਦੀ ਪ੍ਰੰਪਰਾ ਸਾਡੇ ਦੇਸ਼ ਵਿੱਚ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਨਾਨਕ ਦਾ ਕਥਨ ਹੈ, *'ਕਲਿ ਮੈਂ ਬੇਦ ਅਥਰਵਣ ਹੂਆ'।* ਉਹ ਦਸਵੀਂ ਸ਼ਤਾਬਦੀ ਪ੍ਰਿਥਮ ਮਸੀਹ ਵਿੱਚ ਰਚਿਆ ਗਿਆ ਹੋਵੇਗਾ। ਹੁਣ ਆਈਏ ਰਿਗ-ਵੇਦ ਵੱਲ। ਸੰਨ 1380 ਪ੍ਰਿਥਮ ਮਸੀਹ ਵਿੱਚ ਅੰਕਤ ਹੋਈ ਹੋਈ ਨਹੇਰਨਾ-ਲਿਖਤ ਦੀ ਪੱਕੀ ਮਿੱਟੀ ਦੀ ਪੱਟੀ ਬਾਰੇ ਪਿੱਛੇ ਲਿਖ ਚੁੱਕੇ ਹਾਂ, ਜਿਸ ਵਿੱਚ ਕਿ ਰਿਗ-ਵੇਦ ਦੇ ਦੇਵਤਿਆਂ ਨੂੰ ਸਾਖੀ ਜਾਣ ਕੇ ਸੌਹਾਂ ਸੁਗੰਦਾਂ ਖਾਧੀਆਂ ਗਈਆਂ ਹਨ। ਇਉਂ ਰਿਗ-ਵੇਦ ਦਾ ਰਚਨ-ਕਾਲ ਕੋਈ 1500 ਵਰ੍ਹੇ, ਮਸੀਹੀ ਸੰਮਤ ਦੇ ਅਰੰਭ ਤੋਂ ਪਹਿਲਾਂ, ਮੰਨ ਲਿਆ ਗਿਆ ਹੈ। ਇਸ ਸਮੇ ਦੀ ਪਰਾਚੀਨ ਦੁਨੀਆਂ ਦੀ ਜੋ ਤਵਾਰੀਖ਼ ਨਿਸ਼ਚਿਤ ਹੋ ਰਹੀ ਹੈ, ਉਸ ਤੋਂ ਇਹ ਸਪਸ਼ਟ ਹੈ ਜੁ ਮਸੀਹੀ ਸੰਮਤ ਦੇ ਅਰੰਭ ਤੋਂ ਪਹਿਲਾਂ, ਦੂਜੀ ਸਹੰਸ੍ਰਾਬਦੀ ਵਿੱਚ, ਦੇਸ਼ਾਂ ਤੇ ਜਾਤੀਆਂ ਵਿੱਚ ਇੱਕ ਵਿਸ਼ਵ ਵਿਆਪੀ ਉਥੱਲ ਪੁਥੱਲ ਹੋਈ ਸੀ। ਰਿਗ-ਵੇਦ ਦੇ ਅਧਯਨ ਤੋਂ ਰਿਗ-ਵੇਦ ਦੇ ਰਚਣ ਵਾਲਿਆਂ ਦੀ ਸੰਸਕ੍ਰਿਤੀ ਦੀ ਜੋ ਰੂਪ-ਰੇਖਾ ਪਰਤੱਖ ਹੁੰਦੀ ਹੈ, ਉਹ ਉਹੋ ਸੰਸਕ੍ਰਿਤੀ ਹੈ, ਜੋ ਪੱਛਮੀ ਏਸ਼ੀਆਂ ਦੀਆਂ ਸਮਕਾਲੀ ਸੱਭਯਤਾਂ ਦੇ ਕੇਂਦਰਾਂ ਵਿੱਚ ਉਪਸਥਿਤ ਸੀ। ਇਉਂ ਮੰਨ ਲਿਆ ਗਿਆ ਹੈ, ਜੁ ਰਿਗ-ਵੇਦ ਅੱਜ ਤੋਂ ਕੋਈ ਚਾਰ ਹਜ਼ਾਰ ਵਰ੍ਹੇ ਪਹਿਲਾਂ ਦੇ ਆਰਯ ਲੋਕਾਂ ਦੀ ਸੰਸਕ੍ਰਿਤੀ ਦਾ ਚਿੱਤਰ ਹੈ। ਕੀ ਇਸ ਰਿਗ-ਵੇਦ ਵਿੱਚੋਂ ਹੜੱਪਾ-ਸੱਭਯਤਾ ਦੇ ਮ੍ਰਿਤੂ ਕਾਰਣਾਂ ਤੇ ਅੰਤ ਕਾਲ ਬਾਰੇ, ਕੋਈ ਸੂਚਨਾ ਮਿਲ ਸਕਦੀ ਹੈ?

ਰਿਗ ਵੇਦ ਦੀ ਸੰਸਕ੍ਰਿਤ, ਬ੍ਰਾਹਮਣਾਂ ਤੇ ਉਪਨਿਸ਼ਦਾਂ ਦੀ ਸੰਸਕ੍ਰਿਤ ਨਾਲੋਂ ਪ੍ਰਾਚੀਨ ਤੇ ਵੱਖਰੀ ਹੈ ਤੇ ਇਸ ਦਾ ਵਿਆਕ੍ਰਣ ਤੇ ਸ਼ਬਦ ਕੋਸ਼, ਦੋਵੇਂ, ਸਪਸ਼ਟ ਨਹੀਂ। ਚੌਧਵੀਂ ਸਦੀ ਈਸਵੀ ਵਿੱਚ ਰਿਗ ਵੇਦ ਦੀਆਂ ਰਿੱਚਾਂ ਦੇ ਅਰਥ ਸੰਸਕ੍ਰਿਤ ਦੇ ਵਿੱਦਵਾਨਾਂ ਨੂੰ ਵੀ ਸਮਝ ਨਹੀਂ ਸਨ ਆਉਂਦੇ ਤੇ ਇੱਕ ਗ੍ਰੰਥ, ਸਾਯਾਨ ਮਹਾਂਭਾਸ਼, ਲਿਖਿਆ ਗਿਆ ਸੀ, ਤਾਂ ਜੁ ਸੰਸਕ੍ਰਿਤ ਦੇ ਪੰਡਤ

ਰਿਗ ਵੇਦ ਨੂੰ ਸਮਝ ਸਕਣ। ਰਿਗ ਵੇਦ ਦੀਆਂ ਰਿਚਾਂ ਨੂੰ ਸਮਝਣ ਤੇ ਉਨ੍ਹਾਂ ਵਿੱਚੋਂ ਉਸ ਸਮੇਂ ਦੀ ਸੰਸਕ੍ਰਿਤੀ ਦਾ ਚਿੱਤ੍ਰ ਉਲੀਕਣ ਦਾ ਜਤਨ ਕਰਨ ਵਿੱਚ ਇੱਕ ਹੋਰ ਵੱਡੀ ਔਕੜ ਹੈ। ਇਸ ਦੀ ਲਿਖਣ ਸ਼ੈਲੀ ਵਿੱਚ ਸ਼ਾਬਦਕ ਅਰਥਾਂ, ਸਲੇਸ਼ਾਂ ਤੇ ਅਲੰਕਾਰਕ ਅਰਥਾਂ ਦਾ ਭਿੰਨ ਭੇਦ ਨਹੀਂ ਰੱਖਿਆ ਹੋਇਆ। ਇੱਕੋ ਰਿਚ ਵਿੱਚ ਯੁੱਧ ਦੇ ਰੱਥ ਦਾ ਵਰਨਣ ਹੋ ਰਿਹਾ ਹੈ ਤੇ ਅਜੇ ਉਹ ਰਿਚ ਅੱਧ ਵਿੱਚ ਨਹੀਂ ਪਹੁੰਚੀ ਤੇ 'ਰਥ' ਸ਼ਬਦ ਸੂਰਜ ਦੀ ਟਿੱਕੀ ਦੇ ਅਲੰਕਾਕ ਅਰਥਾਂ ਵਿੱਚ ਵਰਤ ਲਿਆ ਗਿਆ ਹੈ। ਫੇਰ ਵੀ, ਹੁਣ ਜਦੋਂ ਕਿ ਹੜੱਪਾ ਸੱਭਯਤਾ ਦੇ ਥੇਹਾਂ ਵਿੱਚੋਂ, ਉਸ ਅਲੋਪ ਹੋ ਚੁਕੀ ਸੰਸਕ੍ਰਿਤੀ ਤੇ ਉਸ ਦੇ ਸੰਚਾਲਕ ਲੋਕਾਂ ਬਾਰੇ ਕੁਝ ਵਾਕਫ਼ੀ ਪ੍ਰਾਪਤ ਹੋ ਗਈ ਹੈ, ਵਿੱਦਵਾਨਾਂ ਦੇ ਜਤਨ ਦੁਆਰਾ, ਰਿਗ ਵੇਦ ਦੀਆਂ ਰਿਚਾਂ ਵਿੱਚੋਂ ਕੁਝ ਧੁੰਧਲੇ ਜੇਹੇ ਪ੍ਰਛਾਵੇਂ ਪੈਂਦੇ ਸਪਸ਼ਟ ਦਿਸ ਆਉਂਦੇ ਹਨ, ਜੋ ਕਿ ਹੜੱਪਾ-ਸੱਭਯਤਾ ਦੀ ਰੂਪ ਰੇਖਾ ਤੇ ਉਸ ਦੇ ਅੰਤ ਕਾਲ ਤੇ ਰਿਗ ਵੇਦ ਦੇ ਆਰਯ ਲੋਕਾਂ ਦੇ ਉਸ ਨਾਲ ਸੰਬੰਧ ਦੇ ਲਖਾਇੱਕ ਹਨ। ਅੱਜ ਤੱਕ, ਰਿਗ ਵੇਦ ਦੀਆਂ ਰਿਚਾਂ ਦੇ ਅਰਥ ਕਰਨ ਵੇਲੇ ਇਉਂ ਮੰਨਿਆ ਜਾਂਦਾ ਸੀ ਕਿ ਜਿਸ ਸਮੇਂ ਆਰਯ ਲੋਕ ਉੱਤਰ ਪੱਛਮੀ ਭਾਰਤ ਵਰਸ਼ ਵਿੱਚ ਆਏ ਤਾਂ ਇੱਥੇ ਅਸੱਭਯ ਤੇ ਜੰਗਲੀ ਲੋਕ ਵਸਦੇ ਸਨ, ਤੇ ਉਨ੍ਹਾਂ ਦੀ ਕੋਈ ਧਾਰਮਿਕ ਜਾਂ ਸਮਾਜਕ ਰਹੁ ਰੀਤ ਅਜੇਹੀ ਨਹੀਂ ਸੀ, ਜਿਸ ਤੋਂ ਆਰਯ ਲੋਕ ਪ੍ਰਭਾਵਤ ਹੁੰਦੇ। ਹੁਣ ਨਕਸ਼ਾ ਬਿਲਕੁਲ ਬਦਲ ਗਿਆ ਹੈ। ਹੁਣ ਨਕਸ਼ਾ ਇਉਂ ਹੈ ਜੁ ਹੜੱਪਾ ਸੱਭਯਤਾ ਦੇ ਲੋਕਾਂ ਦੇ ਸਾਹਮਣੇ, ਆਰਯ ਲੋਕ ਕਸ਼ਾਤ੍ਰ ਬ੍ਰਿਤੀਆਂ ਵਾਲੇ ਜੰਗਲੀ ਤੇ ਅਸੱਭਯ ਲੋਕ ਸਨ। ਜਿਸ ਵਿਸ਼ਵ ਵਿਆਪੀ ਉਥੱਲ ਪਥੱਲ ਵਲ ਉਤੇ ਸੰਕੇਤ ਹੋ ਚੁੱਕਾ ਹੈ, ਉਸ ਬਾਰੇ, ਮੈਸੋਪੋਟੇਮੀਆ ਦੇ ਇੱਕ ਥੇਹ 'ਅਮਰੂ' ਵਿੱਚੋਂ, ਇੱਕ ਟੁਟਾ ਹੋਇਆ ਠੀਕਰ ਕੋਈ ਚਾਲ੍ਹੀ ਕੁ ਵਰ੍ਹੇ ਹੋਏ ਲੱਭਾ ਹੈ, ਜਿਸ ਉਤੇ ਇੱਕ ਨੇਹਰਨਾਂ ਲਿਖਤ ਵਿੱਚ 'ਉਰ' ਦੇ ਤ੍ਰਿੱਤੀਆ ਰਾਜਘਰਾਣੇ ਦੇ ਸਮੇਂ, ਘੁੱਗ ਵਸਦੇ ਸ਼ਹਿਰਾਂ ਉੱਤੇ ਜੰਗਲੀ ਲੋਕਾਂ ਦੀ ਯੱਲ਼ਗਾਰ ਬਾਰੇ ਲਿਖਿਆ ਹੋਇਆ ਹੈ, ਭੈ ਤੇ ਅਸਤਿਕਾਰ ਭਰੇ ਲਹਿਜੇ ਵਿੱਚ:

"ਇਹ ਜਾਂਗਲੀ ਲੋਕ ਹਵਾ ਦੇ ਝੱਖੜ ਵਾਂਗਰ ਟੁੱਟ ਕੇ ਆ ਪੈਂਦੇ ਹਨ। ਇਨ੍ਹਾਂ ਲੋਕਾਂ ਨੇ ਜੰਮ ਕੇ ਕਦੇ ਕੋਈ ਨੱਗਰ ਜਾਂ ਸ਼ਹਿਰ ਨਹੀਂ ਦੇਖਿਆ।" ਇਹ ਲਿਖਤ ਮਸੀਹੀ ਸੰਮਤ ਦੇ ਅਰੰਭ ਤੋਂ ਪਹਿਲਾਂ ਦੀ, ਦੂਜੀ ਸਹੰਸ੍ਰਾਬਦੀ ਦੇ ਮੱਧਾਂਤਰ ਕਾਲ ਦੀ ਹੈ। ਇਹੋ ਸਮਾਂ ਰਿਗ ਵੇਦ ਦੇ ਆਰਯ ਲੋਕਾਂ ਦੇ ਸਿੰਧੂ ਭੂਮੀ ਦੀ ਹੜੱਪਾ ਸੱਭਯਤਾ ਨੂੰ ਨਾਸ਼ ਕਰਨ ਦਾ ਸਮਾ ਹੈ। ਜੇ ਕਿਤੇ ਹੜੱਪਾ-ਸੱਭਯਤਾ ਦੇ ਥੇਹਾਂ ਵਿੱਚੋਂ ਕੋਈ ਮੂਰਤ-ਲਿਖਤ, ਉਸ ਸਮੇਂ ਦੀ, ਆਰਯ ਲੋਕਾਂ ਦੇ ਭਾਰਤ ਵਿੱਚ ਪ੍ਰਵੇਸ਼ ਬਾਰੇ ਮਿਲ ਜਾਵੇ, ਤੇ ਉਹ ਪੜ੍ਹੀ ਜਾ ਸਕੇ ਤਾਂ ਇਹ ਨਿਰਸੰਦੇਹ ਕਿਹਾ ਜਾ ਸਕਦਾ ਹੈ, ਜੁ ਉਹ ਆਰਯ ਲੋਕਾਂ ਦੀ ਸੱਭਯਤਾ ਤੇ ਸਦਾਚਾਰ ਬਾਰੇ, ਉਪਰੋਕਤ ਨਹੇਰਨਾ ਲਿਖਤ ਨਾਲੋਂ ਵਧੇਰੇ ਉਸਤਤੀ-ਜਨਕ ਨਾ ਹੋਵੇ। ਰਿਗ-ਵੇਦ ਦੇ ਰਚੇ ਜਾਣ ਦਾ ਦੇਸ਼, ਹਿੰਦੂਕੁਸ਼ ਪਹਾੜ ਤੋਂ ਲੈ ਕੇ ਸੁਰਸਵਤੀ ਨਦੀ ਤੱਕ ਮੰਨਿਆ ਗਿਆ ਹੈ। ਭਾਵ ਇਹ ਕਿ ਰਿਗ-ਵੇਦ ਰਚਣ ਵੇਲੇ ਆਰਯ ਲੋਕ ਇਸ ਇਲਾਕੇ ਤੋਂ ਪੂਰਬ ਦੱਖਣ ਵਲ ਅਜੇ ਨਹੀਂ ਵਧੇ ਸਨ। ਰਿਗ-ਵੇਦ ਵਿੱਚ ਬਰਫ਼ ਨਾਲ ਲੱਦੇ ਹੋਏ ਪਹਾੜਾਂ ਵੱਲ ਇਸ਼ਾਰੇ ਹਨ, ਜੋ ਨਿਰਸੰਦੇਹ ਹਿਮਾਲਯ ਦਾ ਦੇਸ਼ ਹੈ। ਇਸ ਵਿੱਚ ਵੱਡੇ ਵੱਡੇ

ਤੇ ਮਹਾਨ ਨਦੀਆਂ ਵਾਲੇ ਖ਼ਿੱਤੇ ਦਾ ਜ਼ਿਕਰ ਹੈ, ਜੋ ਪੰਜਾਬ ਦੇਸ਼ ਹੀ ਹੈ।ਇਸ ਵਿੱਚ ਉਨ੍ਹਾਂ ਇਲਾਕਿਆਂ ਦਾ ਵਰਣਨ ਹੈ, ਜਿੱਥੇ ਬੜੀ ਬਰਖਾ ਹੁੰਦੀ ਹੈ। ਇਹ ਪੰਜਾਬ ਦੇਸ਼ ਤੇ ਸਿੰਧ ਦੇਸ਼ ਹੀ ਹੈ ਜਿੱਥੇ ਉਨ੍ਹਾਂ ਸਮਿਆਂ ਵਿੱਚ ਬਰਖਾ ਹੁਣ ਨਾਲੋਂ ਕਿਤੇ ਵੱਧ ਹੋਣ ਬਾਰੇ ਅਨੁਮਾਨ ਹੈ। ਰਿਗ-ਵੇਦ ਚਾਵਲਾਂ ਦੀ ਹੋਂਦ ਤੋਂ ਉੱਕਾ ਅਗਿਆਤ ਹੈ, ਅਤੇ ਇਸ ਵਿੱਚ ਬਹੁਤ ਕਰਕੇ, ਜੌਂ (ਯਵ), ਤੇ ਕਣਕ ਵਲ ਹੀ ਇਸ਼ਾਰੇ ਹਨ। ਅੱਜ ਕੱਲ, ਲਖਨਊ ਦੇ ਉੱਤਰ ਪੱਛਮ ਵਲ ਦੀ ਧਰਤੀ ਕਣਕ-ਉਪਜਾਊ ਧਰਤੀ ਤੇ ਪੂਰਬ ਦੱਖਣ ਵਲ ਚਾਵਲ ਉਪਜਾਊ ਧਰਤੀ ਮੰਨੀ ਜਾਂਦੀ ਹੈ। ਰਿਗ-ਵੇਦ ਵਿੱਚ ਕਸ਼ੱਤ੍ਰੀ, ਬ੍ਰਾਹਮਣ ਵੈਸ਼ ਤੇ ਸ਼ੂਦ੍ਰ ਚਤੁਰ ਸਮਾਜਾਂਗ ਮੰਨੇ ਹਨ, ਪਰ ਇਸ ਗੱਲ ਦਾ ਕਿ ਬ੍ਰਾਹਮਣ ਸਰਵਸ਼੍ਰੇਸ਼ਟ ਤੇ ਸਰਵੋਤਮ ਹਨ, ਤੇ ਕਸ਼ੱਤ੍ਰੀ ਉਸ ਤੋਂ ਘੱਟ ਹਨ ਕੋਈ ਸਪਸ਼ਟ ਵਰਨਣ ਨਹੀਂ। ਕੀ ਜਾਣੀਏ, ਹੱੜਪਾ ਸੱਭਯਤਾ ਵਿੱਚ ਦੇਵ-ਮੰਦਰਾਂ ਦੇ ਪੁਜਾਰੀਆਂ ਤੇ ਪਰੋਹਤਾਂ ਦੇ ਰਾਜ ਸ਼ਾਸਕ ਹੋਣ ਦੀ ਪਰਿਪਾਟੀ ਤੋਂ ਹੀ ਬ੍ਰਾਹਮਣ ਦੀ ਕਸ਼ੱਤ੍ਰੀ ਨਾਲੋਂ ਵਿਸ਼ੇਸ਼ਤਾ ਆਰਯ ਲੋਕਾਂ ਨੇ ਹੌਲੀ ਹੌਲੀ ਮੰਨ ਲਈ ਹੋਵੇ। ਸ਼ਤਪਥ ਬ੍ਰਾਹਮਣ ਨਾਮ ਗ੍ਰੰਥ ਦਾ ਸਮਾਂ ਕਾਲ ਰਿਗ ਵੇਦ ਨਾਲੋਂ ਕਈ ਛੇ ਸੱਤ ਸ਼ਤਾਬਦੀਆਂ ਪਿੱਛੋਂ ਦਾ ਮੰਨਿਆ ਗਿਆ ਹੈ। ਉਸ ਦੇ ਦੂਜੇ ਅਧਿਆਇ ਵਿੱਚ, ਪਹਿਲੀ ਵਾਰ, ਬ੍ਰਾਹਮਣ ਜਾਤੀ ਦੇ ਸਰਵੋਤਮ ਹੋਣ ਬਾਰੇ, ਇਉਂ ਵਾਕ ਹੈ:

*'ਦ੍ਵੈਯਾ ਵੈ ਦੇਵਾ:, ਦੇਵਾ ਅਹੈਵ ਦੇਵਾ:*
*ਬ੍ਰਹਮਣਾ: ਮਨੁਸ਼ ਦੇਵਾ: ॥'*

ਭਾਵ ਇਹ ਕਿ ਦੋ ਪ੍ਰਕਾਰ ਦੇ ਦੇਵਤੇ ਹਨ। ਦੇਵਤੇ ਤਾਂ ਦੇਵਤੇ ਹੈਣ ਹੀ, ਪਰ ਬ੍ਰਾਹਮਣ ਮਨੁੱਖ ਰੂਪ ਵਿੱਚ ਦੇਵਤੇ ਹਨ। ਰਿਗਵੇਦ ਦੀਆਂ ਰਿਚਾਂ ਬ੍ਰਾਹਮਣਾਂ ਨੇ ਆਪਣੇ ਵੱਲੋਂ ਤੇ ਆਪਣੇ ਜਜਮਾਨ ਕਸ਼ੱਤ੍ਰੀਆਂ ਵੱਲੋਂ, ਦੇਵਤਿਆਂ ਨੂੰ ਜਾਂ ਸੋਮ ਰਸ ਨੂੰ ਸੰਬੋਧਨ ਕਰਕੇ ਰਚੀਆਂ ਹਨ। ਕੋਈ ਚੌਥਾ ਹਿੱਸਾ ਰਿੱਚਾਂ ਇੰਦਰ-ਦੇਵ ਨੂੰ ਸੰਬੋਧਨ ਕਰਕੇ ਰਚੀਆਂ ਗਈਆਂ ਹਨ, ਤੇ ਗਹੁ ਨਾਲ ਪੜਤਾਲਿਆਂ ਇਹ ਇੰਦ੍ਰ-ਦੇਵਤਾ, ਰਿਗ-ਵੇਦ ਦੇ ਆਰਯ ਲੋਕਾਂ ਦੇ ਯੁੱਧ ਜੰਗਾਂ ਵਿੱਚ ਜਥੇਦਾਰ ਦਾ ਹੀ ਵਿਸ਼ਾਲ ਰੂਪ ਪ੍ਰਗਟ ਹੋ ਆਉਂਦਾ ਹੈ। ਇਹ ਇੰਦਰ-ਦੇਵ 'ਆਜਾਨ ਬਾਹੂ', ਲੰਮੀਆਂ ਤੇ ਤਕੜੀਆਂ ਬਾਹਾਂ ਵਾਲਾ ਹੈ। ਇਹ ਬੜਾ ਕੱਦਾਵਰ ਤੇ ਵੱਡੇ ਪੇਟ ਵਾਲਾ ਹੈ, ਜਿਸ ਵਿੱਚ ਬਹੁਤ ਸਾਰਾ ਸੋਮ ਰਸ ਪਚ ਸਕੇ। ਇਹ ਰੱਥ ਉੱਤੇ ਚੜ੍ਹਕੇ ਤੀਰ-ਕਮਾਣ ਨਾਲ ਯੁੱਧ ਕਰਦਾ ਹੈ, ਤੇ ਕਦੇ ਕਦੇ, ਜਦੋਂ ਆਪਣਾ ਦੇਵ-ਰੂਪ ਧਾਰਨ ਕਰਦਾ ਹੈ, ਤਾਂ ਇਸ ਦੇ ਹੱਥ ਵਿੱਚ ਬਿਜਲੀ ਦੀ ਸ਼ਕਤੀ ਪ੍ਰਗਟ ਹੋ ਆਉਂਦੀ ਹੈ ਤੇ ਇਸੇ ਕਰਕੇ ਇਸੇ ਦਾ ਨਾਮ, ਵੱਜਰ-ਪਾਣਿ, ਹੈ। ਇਸ ਦੀ ਕੁੰਡਲੀਦਾਰ ਤੇ ਭੂਰੀ ਦਾੜ੍ਹੀ ਹੈ। ਇਹ ਯਵਰਾ ਅਰਥਾਤ ਬੀਅਰ, ਤੇ ਸੋਮ-ਰਸ ਆਦਿ ਸ਼ਰਾਬ, ਸੁਰਾ, ਘੜਿਆਂ ਦੇ ਘੜੇ ਪੀ ਜਾਂਦਾ ਹੈ, ਤੇ ਨਾਲ ਦਲੀਆ ਤੇ ਗੋਮਾਂਸ ਦੇ ਢੇਰਾਂ ਦੇ ਢੇਰ, ਰੱਜ ਕੇ ਖਾਣ ਤੇ ਸ਼ਰਾਬ ਪੀਣ ਦੀ ਦੂਜੀ ਭਲਕ ਜੋ ਦਸ਼ਾ ਆਦਮੀ ਦੀ 'ਤੋਟ' ਆਉਣ ਵੇਲੇ ਹੁੰਦੀ ਹੈ, ਉਸ ਦਾ ਜੋ ਸਵਿਸਥਾਰ ਵਰਨਣ ਰਿਗ-ਵੇਦ ਦੀਆਂ ਰਿਚਾਂ ਵਿੱਚ ਇੰਦਰ-ਦੇਵ ਦੀ ਆਪ ਬੀਤੀ ਦੇ ਆਧਾਰ ਉੱਤੇ ਕੀਤਾ ਗਿਆ ਹੈ, ਉਸ ਵਿੱਚ ਅੱਖਰ, ਕੰਨਾਂ, ਲਗ, ਮਾਤ੍ਰਾਂ ਦਾ ਘਾਟਾ ਵਾਧਾ ਕਰਨਾ ਉਨ੍ਹਾਂ

ਰਿਚਾਂ ਦੀ ਸਪਸ਼ਟਤਾ ਤੇ ਸੁਆਦ ਨੂੰ ਐਵੇਂ ਗੁਆਉਣ ਵਾਲੀ ਗੱਲ ਹੈ। ਇਹ ਸਭ ਗੁਣ ਇੰਦਰ-ਦੇਵ ਵਿੱਚ ਹਨ, ਪਰ ਸਭ ਨਾਲੋਂ ਵੱਡਾ ਗੁਣ ਇਹ ਹੈ ਜੁ ਉਹ 'ਸ਼ਤਰੂ-ਹੰਤਾ' ਹੈ, 'ਗਾਢੇ ਗੜਾਨ ਕੋ ਤੋੜਨਹਾਰ' ਹੈ। ਉਹ ਹੜੱਪਾ ਸੱਭਯਤਾ ਦੇ ਲੋਕਾਂ ਤੇ ਉਨ੍ਹਾਂ ਦੇ ਗੜ੍ਹਾਂ ਨੂੰ ਪ੍ਰਾਜੈ ਕਰਨ ਵਾਲਾ ਹੈ। ਇਨ੍ਹਾਂ ਯੁੱਧਾਂ ਜੰਗਾਂ ਵਿੱਚ ਰੁਦਰ-ਵੇਦ ਦੀ ਕਮਾਨ ਹੇਠਾਂ ਯੁਵਕ ਯੋਧੇ, 'ਮਰੁੱਤ', ਇੰਦਰ-ਦੇਵ ਦੇ ਸਾਥੀ ਹਨ। ਇਹ ਰੁਦ੍ਰ-ਦੇਵ, ਅਜਿੱਤ, ਛੋਹਲਾ, ਅਜਰ੍ਹਾ, ਕਦੇ ਬੁੱਢਾ ਨਾ ਹੋਣ ਵਾਲਾ, ਸਰਬ ਸ੍ਰਿਸ਼ਟੀ ਦਾ ਰਾਜਾ ਹੈ। ਇਹੋ ਰੁਦ੍ਰ-ਦੇਵ ਹੜੱਪਾ-ਸੱਭਯਤਾ ਦੇ ਧਰਮਾਂਸ਼ਾਂ ਤੋਂ ਪ੍ਰਭਾਵਿਤ ਹੋ ਕੇ ਪਿੱਛੋਂ ਮਹਾਂ-ਦੇਵ ਤੇ ਸਦਾ-ਸ਼ਿਵ ਬਣ ਗਿਆ ਹੈ। ਸਾਢੇ ਤਿੰਨ ਹਜ਼ਾਰ ਵਰ੍ਹੇ ਪਿਛੋਂ ਗੁਰੂ ਗੋਬਿੰਦ ਸਿੰਘ ਨੇ ਪਹਿਲੀ ਵਾਰ ਇਹ ਨੁਕਤਾ ਸਮਝਿਆ ਤੇ ਕਿੰਤੂ ਕੀਤਾ:-

*'ਮਹਾਦੇਵ ਕੋ ਕਹਤ ਸਦਾ ਸਿਵ॥ ਨਿਰੰਕਾਰ ਕਾ ਚੀਨਤ ਨਹਿ ਭਿਵ॥'* *(ਚੌਪਈ)*

ਇਨ੍ਹਾਂ ਆਰਯ ਲੋਕਾਂ ਦੇ ਨੀਚ ਸ਼ੱਤਰੂ ਕੌਣ ਹਨ ਜੋ ਧਰਤੀ ਤੇ ਆਕਾਸ਼ ਉੱਤੇ ਇੰਦਰ-ਦੇਵ ਦੇ ਰਾਜ ਨੂੰ ਨਹੀਂ ਮੰਨਦੇ? ਇਹ ਹੜੱਪਾ ਤੇ ਮਹਿੰਜੋ-ਦਾਰੋ ਦੇ ਵਸਨੀਕ, ਹੜੱਪਾ ਸੱਭਯਤਾ ਦੇ ਨਾਗਰਿਕ ਧਰਮ ਸੱਭਯਚਾਰ ਵਿੱਚ ਨਿਪੁੰਨ, ਮਹਾਨ ਨੱਗਰਾਂ ਦੇ ਉਸਰਈਏ ਤੇ ਦੇਸ਼ਾਂ ਦੇਸ਼ਾਂਤਰਾਂ ਨਾਲ ਖੁਸ਼ਕੀ ਤੇ ਤਰੀ ਦੇ ਰਾਹਾਂ ਥਾਣੀ ਵਣਜ ਵਿਹਾਰ ਕਰਨ ਵਾਲੇ, ਹਜ਼ਾਰਾਂ ਵਰ੍ਹਿਆਂ ਤੋਂ ਕਿਸੇ ਉੱਚ ਤੇ ਉਜਾਗਰ ਹੋ ਚੁਕੀ ਸੱਭਯਤਾ ਦੇ ਸੰਚਾਲਕ, ਪਰ ਯੁੱਧ ਜੰਗ ਵਿੱਚ ਇਨ੍ਹਾਂ ਸੁਰਾ ਪਾਨ ਕਰਨ ਵਾਲੇ ਮਾਸਾਹਾਰੀ, ਰਥਾਂ ਉਤੇ ਚੜ੍ਹ ਕੇ ਲੜਨ ਵਾਲੇ ਜਾਂਗਲੀ ਆਰਯ ਲੋਕਾਂ ਦਾ ਮੁਕਾਬਲਾ ਨਾ ਕਰ ਸਕਣ ਵਾਲੇ, ਹੀ ਹਨ, ਜਿਨ੍ਹਾਂ ਨੂੰ ਰਿਗ ਵੇਦ ਵਿੱਚ 'ਦੱਸਯੂ' ਤੇ 'ਅਨਾਸ' ਆਦਿ ਘ੍ਰਿਣਤ ਪਦਾਂ ਨਾਲ ਨਿੰਦਿਆ ਗਿਆ ਹੈ। 'ਦੱਸਯੂ' 'ਦੱਸ' ਧਾਤੂ ਵਿੱਚੋਂ ਬਣਿਆ ਹੈ, ਤੇ 'ਦੱਸ' ਦੇ ਅਰਥ ਹਨ, ਉਜਾੜ ਦੇਣਾ। ਦੱਸਯੂ ਕਹੀਏ, ਉਜਾੜ ਜਾਂ 'ਦੱਸ' ਵਿਚ ਰਹਿਣ ਵਾਲੇ। ਇਹ ਦੱਸਯੂ ਹਨ, ਜਿਨ੍ਹਾਂ ਦੇ ਮਹਾਨ ਪ੍ਰਾਚੀਨ ਸੱਭਯ ਤੇ ਗੌਰਵ ਸ਼ਾਲੀ ਨਗਰ ਰਿਗਵੇਦ ਆਰਯ ਲੋਕਾਂ ਨੇ ਉਜਾੜ ਸੁੱਟੇ,ਅਤੇ ਰਿਗਵੇਦ ਵਿੱਚ ਜਿਨ੍ਹਾਂ ਲੋਕਾਂ ਬਾਰੇ ਘ੍ਰਿਣਾ ਨਾਲ ਕਿਹਾ ਹੈ, ਜੁ ਇਹ ਯੱਗ ਨਹੀਂ ਕਰਦੇ, ਆਰਯਾਚਾਰ ਨੂੰ ਨਹੀਂ ਮੰਨਦੇ, ਦੇਵ ਪੂਜਾ ਤੋਂ ਮੁਨਕਰ ਹਨ ਤੇ ਅੱਨਯ ਧਰਮ, ਅਨਾਰਯ ਧਰਮ, ਨੂੰ ਮੰਨਦੇ ਹਨ, ਪਰ ਇਹ ਮਹਾਨ ਨਗਰਾਂ ਵਿੱਚ ਵੱਸਦੇ ਹਨ, ਜਿਨ੍ਹਾਂ ਦੁਆਲੇ ਗੜ੍ਹੀਆਂ ਤੇ ਖਾਈਆਂ ਹਨ। ਉਹ ਬੜੇ ਅਮੀਰ ਹਨ, ਤੇ ਬਹੁਤ ਸੋਨਾਂ ਉਨ੍ਹਾਂ ਦੇ ਪਾਸ ਹੈ। ਇਹ ਮਹਿੰਜੋ-ਦਾਰੋ ਤੇ ਹੜੱਪਾ ਦੇ ਵਸਨੀਕ ਹੀ ਹਨ ਜਿਨ੍ਹਾਂ ਦਾ ਸਰਬ ਨਾਸ਼ ਆਰਯ ਲੋਕਾਂ ਨੇ ਕੀਤਾ। ਕੀ ਰਿਗ-ਵੇਦ ਦੇ ਪਹਿਲੇ ਮੰਡਲ ਤੇ ਰਿੱਕਤ 53 ਵਿੱਚ ਹੜੱਪਾ ਦੇ ਕੋਟ ਦੀ ਪ੍ਰਾਜੈ ਵਲ ਹੀ ਇਸ਼ਾਰਾ ਹੈ?:- "ਹੇ ਇੰਦਰ-ਦੇਵ, ਤੇਰੇ ਸਰਵ-ਵਿਜਈ, ਰਥਚੱਕ੍ਰ ਦੀ ਸ਼ੋਭਾ ਦੂਰ ਦੂਰ ਤੱਕ ਪਸਰੀ ਹੋਈ ਹੈ ਜਿਸ ਨਾਲ ਤੂੰ ਵ੍ਰੀਦਸ਼ ਰਾਜ-ਸ਼ਤ੍ਰੂਆਂ ਦਾ ਉਨ੍ਹਾਂ ਦੀ ਸੱਠ ਹਜ਼ਾਰ ਨੜਿੰਨਵੇਂ ਸੈਨਾਂ ਸਮੇਤ ਨਾਸ਼ ਕਰ ਦਿਤਾ ਹੈ। ਕਈ ਯੁੱਧ ਕਸ਼ੇਤ੍ਰਾਂ ਵਿੱਚ ਉਪਰਥੱਲੀ ਵਿਜੈ ਪ੍ਰਾਪਤ ਕਰਨ ਵਾਲੇ, ਅਨੇਕ ਗੱੜਾਂ ਨੂੰ ਤੋੜ ਦੇਣ ਵਾਲੇ, ਹੇ ਇੰਦਰ, ਤੂੰ ਧੰਨ ਹੈਂ।"

ਇੰਦਰ-ਦੇਵ ਦਾ ਇੱਕ ਨਾਮ 'ਪੁਰਮੱਦਰ' ਭੀ ਹੈ-ਕਿਲ੍ਹਿਆਂ ਨੂੰ ਢਾਹ ਸੁੱਟਣ ਵਾਲਾ। 'ਹੇ, ਸੱਪਤਗੱੜ੍ਹ ਨੂੰ ਤੋੜਣ ਵਾਲੇ' ਇਉਂ ਇੰਦਰ ਦੀ ਉਸਤਤੀ ਵਿੱਚ ਮੰਤਰ ਪ੍ਰਾਰੰਭ ਹੁੰਦੇ ਹਨ। ਦੂਜੇ ਮੰਡਲ ਦੀ ਰਿਕਤ, 15, ਵਿੱਚ ਇਹ ਸਪਸ਼ਟ ਕੀਤਾ ਗਿਆ ਹੈ ਜੁ ਇਨ੍ਹਾਂ ਕਿਲ੍ਹਿਆਂ ਨੂੰ ਤੋੜਣ ਵੇਲੇ, ਇਨ੍ਹਾਂ ਨੱਗਰਾਂ ਨੂੰ ਅੱਗ ਵੀ ਲਾਈ ਗਈ ਸੀ।...."ਮਹਾਨ ਇੰਦਰ ਨੇ ਅਗਨੀ ਨਾਲ ਉਨ੍ਹਾਂ ਦੇ ਸ਼ਸਤਰਾਂ ਦਾ ਨਾਸ਼ ਕਰ ਦਿੱਤਾ।" "ਉਸ ਨੇ ਉਨ੍ਹਾਂ ਦੇ ਚਤੁਰਾਈ ਨਾਲ ਬਣਾਏ ਹੋਏ ਕਿਲ੍ਹੇ ਕੋਟ ਨਾਸ਼ ਕਰ ਦਿੱਤੇ ਤੇ ਇਉਂ ਗਦਾ-ਪਾਣਿ ਇੰਦਰ ਨੂੰ ਬਹੁਤ ਸਾਰਾ ਸੋਨਾ ਹੱਥ ਆਇਆ।" ਅੱਗੇ ਚੱਲਕੇ, "ਉਹ ਨਦੀਆਂ ਦੇ ਰਾਹ ਖੋਲ੍ਹ ਦਿੰਦਾ ਹੈ", "ਨਦੀਆਂ ਦੇ ਬੰਦ ਉਸ ਦੀ ਆਗਿਆ ਵਿੱਚ ਹਨ।" ਹੜਪਾ ਸੱਭਯਤਾ ਦੇ ਥੇਹਾਂ ਵਿੱਚੋਂ, ਇਸ ਸੱਭਯਤਾ ਦੇ ਸਥੂਲ ਚਿੰਨ੍ਹ ਪ੍ਰਗਟ ਹੋਣ ਤੋਂ ਪਹਿਲਾਂ ਇਉਂ ਸਮਝਿਆ ਗਿਆ ਸੀ ਕਿ ਇਹ 'ਦੱਸਯੂ' 'ਕੋਟ' ਤੇ 'ਗੱੜ੍ਹ' ਕੋਈ ਮਿਥਿਹਾਸਕ ਜੀਵ ਵਸਤੂਆਂ ਹਨ, ਤੇ ਜਾਂ ਇਹ ਭਾਰਤ ਦੇ ਅਸੱਭਯ, ਜਾਂਗਲੀ, ਆਦੀ ਵਾਸੀਆਂ ਤੇ ਉਨ੍ਹਾਂ ਦੇ ਕੱਚੇ ਕੰਧਾਂ ਕੋਠਿਆਂ ਵਲ ਇਸ਼ਾਰੇ ਹਨ। ਪਰ 'ਵ੍ਹੀਲਰ' ਇੱਕ ਅੰਗ੍ਰੇਜ਼ ਵਿੱਦਵਾਨ ਦੇ ਸ਼ਬਦਾਂ ਵਿੱਚ:

"ਹੁਣੇ ਹੋ ਚੁਕੀ ਹੜੱਪਾ ਆਦਿ ਦੇ ਥੇਹਾਂ ਦੀ ਖੁਦਾਈ ਨੇ ਚਿੱਤਰ ਦਾ ਰੂਪ ਬਦਲ ਦਿੱਤਾ ਹੈ। ਹੁਣ ਇੱਕ ਬੜੀ ਵਿਸ਼ਾਲ ਤੇ ਉੱਨਤ ਹੋਈ ਹੋਈ ਸੱਭਯਤਾ ਬਾਰੇ ਸ਼ਹਾਦਤ ਮਿਲੀ ਹੈ, ਜਿਸ ਦੇ ਨੱਗਰਾਂ ਦੁਆਲੇ ਬੜੀਆਂ ਭਾਰੀਆਂ ਕੰਧਾਂ, ਫਸੀਲਾਂ ਸਨ ਅਤੇ ਜਿਨ੍ਹਾਂ ਦਾ ਰਾਜ ਉੱਤ੍ਰ ਪੱਛਮੀ ਭਾਰਤ ਦੇ ਨਦੀਆਂ-ਭਰੇ ਦੇਸ਼ ਉੱਤੇ ਬੜੀ ਪਕਿਆਈ ਨਾਲ ਕਾਇਮ ਸੀ, ਤੇ ਜਿਨ੍ਹਾਂ ਦਾ ਸਮਾਂ ਕਾਲ ਉਹੋ ਹੈ ਜੋ ਕਿ ਆਰਯ ਲੋਕਾਂ ਦੇ ਇਸ ਦੇਸ਼ ਵਿੱਚ ਪ੍ਰਵੇਸ਼ ਦਾ।...... ਇਸ ਬਾਹਰਲੀ ਨਿੱਗਰ ਸ਼ਹਾਦਤ ਤੇ ਆਧਾਰ ਉੱਤੇ ਇੰਦਰ ਨੂੰ ਦੋਸ਼ੀ ਕਰਾਰ ਦੇਣ ਵਿੱਚ ਕੋਈ ਔਕੜ ਨਹੀਂ ਭਾਸਦੀ।"

ਰਿਦ-ਵੇਦ ਵਿੱਚ ਆਈ ਸ਼ਹਾਦਤ, ਜਿਸ ਦੇ ਆਧਾਰ ਉੱਤੇ, ਹੜੱਪਾ-ਸੱਭਯਤਾ ਦੇ ਵਿਨਾਸ਼ ਦੀ ਦੁਰਘਟਨਾ ਨੂੰ ਆਰਯ-ਲੋਕਾਂ ਦੇ ਉੱਤਰ-ਪੱਛਮੀ ਭਾਰਤ ਵਿੱਚ ਪ੍ਰਵੇਸ਼ ਨਾਲ ਸਬੰਧਤ ਕੀਤਾ ਗਿਆ ਹੈ ਤੇ ਜਿਸ ਦਾ ਸਾਰ ਉੱਤੇ ਦਿੱਤਾ ਜਾ ਚੁੱਕਾ ਹੈ, ਉਸਦਾ ਕੁਝ ਕੁ ਵਿਸਥਾਰ ਇਉਂ ਹੈ।

ਰਿਗਵੇਦ ਵਿੱਚ 1027 ਰਿਚਾਂ ਹਨ, ਤੇ ਦਸ ਮੰਡਲ। ਸਾਰੇ ਰਿਗ ਵੇਦ ਵਿੱਚ ਕੋਈ ਚੌਥਾਈ ਭਾਗ ਇੰਦਰ ਦੇਵਤੇ ਦੀ ਉਸਤਤੀ ਵਿੱਚ ਹੈ। ਹੁਣ ਕਿਆਸ ਇਉਂ ਹੈ, ਜਿਹਾ ਕਿ ਉੱਪਰ ਕਿਹਾ ਜਾ ਚੁੱਕਾ ਹੈ, ਕਿ ਇੰਦਰ ਦੇਵ ਦੀ ਉਸਤਤੀ ਵਿੱਚ ਆਈਆਂ ਰਿਚਾਂ ਦਾ ਵੱਡਾ ਭਾਗ ਆਰਯ ਲੋਕਾਂ ਦੇ ਹੜੱਪਾ-ਸੱਭਯਤਾ ਨੂੰ ਪ੍ਰਾਜੈ ਤੇ ਨਾਸ਼ ਕਰਨ ਸਮੇਂ ਜਾਂ ਉਸ ਤੋਂ ਥੋੜ੍ਹਾ ਕਾਲ ਹੀ ਪਿੱਛੋਂ ਰਚਿਆ ਗਿਆ ਜਾਂ ਰਿਸ਼ੀਆਂ ਦੀ ਸ੍ਰਤੀ ਵਿੱਚ ਆਇਆ। ਇਹ ਇੰਦਰ-ਦੇਵ, ਜਾਂ ਤਾਂ ਹੜੱਪਾ ਦੇਸ਼ ਦੇ ਵਾਸੀਆਂ ਨਾਲ ਆਰਯ ਲੋਕਾਂ ਦੇ ਯੁੱਧਜੰਗ ਦੇ ਸਮੇਂ, ਆਰਯ ਲੋਕਾਂ ਦਾ ਜੱਥੇਦਾਰ ਸੀ, ਜੋ ਪਿਛੋਂ ਦੇਵਤਾ ਬਣਾ ਦਿਤਾ ਗਿਆ ਤੇ ਜਾਂ ਇੰਦਰ ਨਾਮੀ ਦੇਵਤਾ ਪਹਿਲਾਂ ਹੀ ਆਰਯ ਲੋਕਾਂ ਵਿੱਚ ਪੂਜਯ ਸੀ, ਤੇ ਹੜੱਪਾ ਦੇ ਵਿਨਾਸ਼ ਕਾਲ ਤੋਂ ਪਿੱਛੋਂ ਆਰਯ ਲੋਕਾਂ ਨੇ ਆਪਣੇ ਜੱਥੇਦਾਰ ਨੂੰ ਇੰਦਰ-ਦੇਵ ਦਾ ਹੀ ਰੂਪ ਮੰਨ ਕੇ ਉਸ ਦੀ ਉਸਤਤੀ ਵਿੱਚ ਰਿਚਾਂ ਗਾਵੀਆਂ। ਅਚੰਭਾ ਨਹੀਂ ਜੁ ਸਚਾਈ ਇਨ੍ਹਾਂ ਦੋਹਾਂ ਕਿਆਸਾਂ ਦੇ ਵਿੱਚਕਾਰ ਹੋਵੇ, ਕਿਉਂ ਜੁ ਰਿਗਵੇਦ ਵਿੱਚ ਵਰਣਨ ਕੀਤਾ ਹੋਇਆ

ਇੰਦਰ ਇੱਕ ਮਹਾਨ ਦੇਵਤਾ ਤੇ ਕੁਦਰਤ ਦੀ ਸ਼ਕਤੀ ਦੇ ਰੂਪ ਵਿੱਚ ਤੇ ਇੱਕ ਖਾਂਦੇ ਪੀਂਦੇ ਤਕੜੇ ਵਿਜਈ ਦੇ ਰੂਪ ਵਿੱਚ, ਦੋਹਾਂ ਰੂਪਾਂ ਵਿੱਚ ਸਾਫ਼ ਪਛਾਣਿਆ ਜਾਂਦਾ ਹੈ। ਉਸ ਦੇ ਵੱਡੇ ਢਿੱਡ ਵੱਲ ਕਈ ਥਾਂਈਂ ਸਪਸ਼ਟ ਇਸ਼ਾਰੇ ਆਉਂਦੇ ਹਨ, ਜਿਸ ਵਿੱਚ ਭਾਰੀ ਮਿਕਦਾਰ ਵਿੱਚ ਸੋਮ-ਰਸ ਤੇ ਹੋਰ ਭੋਜਨ ਸਮਾ ਜਾਂਦੇ ਹਨ। ਉਸ ਦੀ ਰੰਗਤ ਤੇ ਉਸ ਦੀ ਦਾੜ੍ਹੀ "ਹਾਰੀ" ਹੈ। ਉਸਦੀਆਂ ਬਾਹਵਾਂ ਬੜੀਆਂ ਤਕੜੀਆਂ ਹਨ, ਤੇ ਉਸ ਦੇ ਹੱਥ ਵਿੱਚ "ਵੱਜਰ" ਹੈ ਜੋ ਕਿ ਲੋਹੇ ਜਾਂ "ਆਯਸਾ" ਦਾ ਬਣਿਆ ਹੋਇਆ ਹੈ। ਇਹ ਵੱਜਰ, ਇੰਦਰ ਦੇ ਵਰਤਣ ਲਈ ਤਵੱਸ਼ਤ੍ਰ ਨੇ ਬਣਾਇਆ ਹੈ। "ਵੱਜਰ-ਬਾਹੂ", ਹੱਥ ਵਿੱਚ ਵੱਜਰ ਫੜਨ ਵਾਲਾ, ਇਹ ਇੱਕ ਇੰਦਰ ਦਾ ਵਿਸ਼ੇਸ਼ਣ ਅਥਵਾ ਉਪਾਧੀ ਹੈ। ਉਹ " ਧਨੁਸ਼ਧਾਰੀ" ਵੀ ਹੈ ਤੇ "ਅੰਕੁਸ਼ਾ" ਵੀ। "ਅੰਕੁਸ਼ਾ", ਉਹ ਜਿਸ ਦੇ ਹੱਥ ਵਿੱਚ ਅੰਕੁਸ਼ ਹੋਵੇ। ਉਸ ਦੇ ਰਥ ਦੇ ਘੋੜੇ ਵੀ "ਹਾਰੀ" ਜਾਂ ਸੁਨਹਿਰੇ ਰੰਗ ਦੇ ਹਨ, ਤੇ ਉਹ "ਰਥੇਸ਼ਠਾ", ਰਥ ਵਿੱਚ ਬਹਿ ਕੇ ਯੁੱਧ ਕਰਨ ਵਾਲਾ ਹੈ। ਇੰਦਰ, ਰਿਗ ਵੇਦ ਵਿੱਚ ਆਏ ਬਾਕੀ ਸਭ ਦੇਵਤਿਆਂ ਨਾਲੋਂ, ਸੋਮ ਰਸ ਦਾ ਵਧੇਰੇ ਸ਼ੌਕੀਨ ਹੈ, ਇਸ ਲਈ 'ਸੋਮਪਾ' ਭੀ ਉਸ ਦਾ ਵਿਸ਼ੇਸ਼ਣ ਹੈ, "ਸੋਮ ਰਸ ਪੀਣ ਵਾਲਾ। ਯੁੱਧ ਜੰਗ ਵਿੱਚ ਜਾਣ ਤੋਂ ਪਹਿਲਾਂ, ਆਪਣੇ ਕਸ਼ਾਤਰ ਗੁਣ ਨੂੰ ਉਤੇਜਤ ਕਰਨ ਲਈ, ਉਹ ਸੋਮ ਰਸ ਪੀਂਦਾ ਹੈ। ਵਰੱਤਰ ਨਾਮੀ ਸ਼ਤਰੂ ਨੂੰ ਪ੍ਰਹਾਰ ਕਰਨ ਤੋਂ ਪਹਿਲਾਂ, ਇੰਦਰ ਨੇ ਤਿੰਨ ਸਰ, ਜਾਂ ਤਲਾ, ਸੋਮ ਰਸ ਦੇ ਭਰੇ ਹੋਏ ਪੀਤੇ ਸਨ, ਤੇ ਰਿਗ ਵੇਦ ਦੇ ਦਸਵੇਂ ਮੰਡਲ ਤੇ 119 ਵੀਂ ਰਿਚ ਵਿੱਚ ਇੰਦਰ ਸੋਮ ਰਸ ਨਾਲ ਰੱਜ ਕੇ ਆਪਣੀ ਸ਼ਕਤੀ ਬਾਰੇ ਮਨ-ਬਚਨੀ ਕਹਿੰਦਾ ਹੈ, ਜੋ ਕਿ ਸੋਮ ਰਸ ਨਸ਼ੇ ਦੇ ਸ਼ਰੀਰਕ ਤੇ ਮਾਨਸਕ ਗੁਣਾਂ ਬਾਰੇ ਇੱਕ ਕਤਈ ਸ਼ਹਾਦਤ ਦਿਸਦੀ ਹੈ, ਅਤੇ ***'ਸ਼ਾਹ ਮੁਹੰਮਦਾ ਪੀ ਸ਼ਰਾਬ ਗੋਰੇ ਹੋਏ ਜੰਗ ਨੂੰ ਤੁਰਤ ਤਿਆਰ ਮੀਆਂ'*** ਦੀ ਪ੍ਰਸਿੱਧ ਤੁਕ ਦੀ ਯਾਦ ਦਿਵਾਂਦੀ ਹੈ। ਦੱਯਸ, ਇੰਦਰ ਦਾ ਪਿਤਾ ਹੈ, ਤੇ ਅਗਨੀ ਉਸਦਾ ਜੋਟਾ ਭਾਈ। ਪੂਸ਼ਨ ਇੰਦਰ ਦਾ ਛੋਟਾ ਭਾਈ ਹੈ ਤੇ ਇੰਦ੍ਰਾਣੀ ਉਸਦੀ ਵਹੁਟੀ। 'ਮਰੁਤ', ਜਿਵੇਂ ਕਿ ਉੱਤੇ ਕਿਹਾ ਜਾ ਚੁੱਕਾ ਹੈ, ਯੁੱਧਾਂ ਜੰਗਾਂ ਵਿੱਚ ਇੰਦਰ ਦੇ ਸਹਾਇੱਕ ਹਨ, ਤੇ ਰਿਗ ਵੇਦ ਵਿੱਚ "ਮਰੁਤ-ਵੰਤ" ਇੰਦਰ ਦਾ ਇੱਕ ਵਿਸ਼ੇਸ਼ਣ ਹੈ। ਇੰਦਰ ਮਹਾਨ ਬਲੀ ਦੇਵਤਾ ਹੈ। ਉਸਨੂੰ 'ਸਚਿਵੰਤ' 'ਸਚਿਪਤਿ, ਤੇ 'ਸ਼ਤਕ੍ਰਤੂ' ਕਿਹਾ ਗਿਆ ਹੈ। 'ਸਚਿਵੰਤ' 'ਸਚਿਪਤਿ' ਬਲਵਾਨ ਤੇ ਬਲ ਦਾ ਪਤੀ, ਤੇ 'ਸ਼ੱਤਕ੍ਰਤੂ' ਦੇ ਅਰਥ ਹਨ, ਸੌ ਬਲਾਂ ਦਾ ਮਾਲਕ। ਗੁਰੂ ਗੋਬਿੰਦ ਸਿੰਘ ਦਾ ਵਾਕ ਹੈ: 'ਬ੍ਰਹਮ, ਮਹੇਸ਼੍ਵਰ, ਬਿਸ਼ਨ, ਸਚੀਪਤ ਅੰਤ ਪਰੇ ਜਮ ਫਾਸ ਪਰੇਗੇਂ।' 'ਸਚੀਪਤ' ਤੋਂ ਭਾਵ ਇੰਦਰ ਹੀ ਹੈ। ਆਪਣੇ ਸਾਥੀ 'ਮਰੁਤਾਂ' ਨੂੰ ਨਾਲ ਲੈ ਕੇ ਤੇ ਸੋਮ ਛੱਕ ਕੇ, ਇੰਦਰ 'ਵਰੱਤ੍ਰ' ਨਾਲ ਯੁੱਧ ਕਰਨ ਜਾਂਦਾ ਹੈ ਤੇ ਨਾਗ ਲੋਕਾਂ ਨੂੰ ਜਾਂ 'ਅਹਿ', ਨੂੰ ਮਾਰਨ ਜਾਂਦਾ ਹੈ। ਕੀ ਇਹ 'ਵਰੱਤ੍ਰ', ਹੱੜਪਾ ਜਾਂ ਮਹਿੰਜੋ-ਦਾਰੋ ਦਾ ਕੋਈ ਰਾਜਾ ਪੁਜਾਰੀ ਜਾਂ ਮੁਖੀ ਯੋਧਾ ਸੀ 'ਅਹੀ' ਲੋਗ ਹੜੱਪਾ ਸੱਭਯਤਾ ਦੀ ਹੀ ਕੋਈ ਜਾਤੀ ਸੀ? ਕੀ ਇਹ 'ਅਹੀ' ਜਾਤੀ ਅੱਜਕਲ ਦੇ ਆਦੀ ਬਾਸੀ ਨਾਗਾ ਜਾਤੀ ਦੇ ਲੋਕ ਹੀ ਹਨ? 'ਵਰੱਤ੍ਰ' ਬਾਬਤ ਇਹ ਸਪਸ਼ਟ ਹੈ ਜੁ ਉਹ 'ਜਲ' ਦੇ ਪਿੱਛੇ ਆਕੀ ਹੋਇਆ ਬੈਠਾ ਸੀ। ਮਹਿੰਜੋ-ਦਾਰੋ ਦੇ ਕੋਟ ਦੇ ਇੱਕ ਪਾਸੇ ਤਾਂ ਸਿੰਧ ਦਰਿਆ ਸੀ, ਪਰ ਕੀ ਜਾਣੀਏ ਜੋ ਉਸ ਸਮੇਂ ਇਸ ਦੇ ਚੌਹੀਂ ਪਾਸੀਂ ਪਾਣੀ ਦੀ ਖਾਈ ਹੋਵੇ। ਇਸ ਜਲ-ਕੋਟ ਨੂੰ ਤੋੜ ਕੇ ਇੰਦਰ ਨੇ 'ਵਰੱਤ੍ਰ' ਨੂੰ ਜਿੱਤ ਲਿਆ। ਇਸ

ਲਈ ਉਸ ਦਾ ਇੱਕ ਵਿਸ਼ੇਸ਼ਣ 'ਅਪਸੂ-ਜੀਤ' ਹੈ, 'ਅਪਸੂ' ਦੇ ਅਰਥ ਹਨ ਨਦੀ ਜਾਂ ਜਲ। ਉਂਜ ਵੀ ਹੜੱਪਾ ਸੱਭਯਤਾ ਦੇ ਨਗਰ ਬਹੁਤ ਕਰਕੇ ਦਰਿਆਵਾਂ ਦੇ ਕੰਢਿਆਂ ਉੱਤੇ ਹੀ ਸਨ ਤੇ ਉਤ੍ਰ ਪੱਛਮ ਵਲੋਂ ਆਉਣ ਵਾਲੇ ਵਿਜਈ ਲੋਕਾਂ ਲਈ ਦਰਿਆ ਪਾਰ ਕਰਕੇ ਹੀ ਇਨ੍ਹਾਂ ਨਗਰਾਂ ਨੂੰ ਵਿਜੈ ਕਰਨਾ ਪੈਂਦਾ ਸੀ। ਇਉਂ ਵੀ ਇੰਦਰ ਦਾ ਲਕਬ, 'ਅਪਸੂ ਜੀਤ' ਠੀਕ ਢੁੱਕਵਾਂ ਹੈ। 'ਵਰੱਤ੍ਰ ਹਨ, 'ਵਰੱਤ੍ਰ' ਨੂੰ ਨਾਸ਼ ਕਰਨ ਵਾਲਾ, ਇੰਦਰ ਦਾ ਇੱਕ ਵੱਡਾ ਵਿਸ਼ੇਸ਼ਣ ਹੈ, ਸੁ 'ਵਰੱਤ੍ਰ' ਕੋਈ ਐਰਾ ਗ਼ੈਰਾ ਨਹੀਂ ਹੋ ਸਕਦਾ। ਇੱਕ ਹੋਰ ਵਿਸ਼ੇਸ਼ਣ ਇੰਦਰ ਦਾ 'ਪੁਰਬਿੱਧ' ਭੀ ਹੈ, ਕਿਲਿਆਂ ਕੋਟਾਂ ਨੂੰ ਤੋੜ ਸੁੱਟਣ ਵਾਲਾ। ਮਹਿੰਜੋ-ਦਾਰੋ ਤੇ ਹੜੱਪਾ ਭਾਰੀ ਕੋਟ ਸਨ, ਇਸ ਵਿੱਚ ਹੁਣ ਕੋਈ ਸ਼ੰਸ਼ਾ ਰਹਿ ਹੀ ਨਹੀਂ ਗਿਆ। ਇੱਕ ਥਾਂ ਇਉਂ ਵੀ ਆਉਂਦਾ ਹੈ ਜੁ ਇੰਦਰ ਨੇ "ਸ਼ਰਮਾ" ਦੀ ਸਹਾਇਤਾ ਨਾਲ, ਜਿਹੜੀਆਂ ਗਾਈਆਂ ਕਿ ਪਹਾੜਾਂ ਪਿੱਛੇ "ਪਣੀਆਂ" ਨੇ ਲੁਕਾਈਆਂ ਹੋਈਆਂ ਸਨ, ਮੋੜ ਲਿਆਂਦੀਆਂ।

ਹੁਣ ਰਿਗ ਵੇਦ ਵਿੱਚੋਂ ਕੁੱਝ ਰਿਚਾਂ ਦੇ ਕੇ ਇੰਦਰ ਦੇ ਉਪਰੋਕਤ ਕੁੱਝ ਗੁਣਾਂ ਦਾ ਵਿਸਥਾਰ ਕਰਦੇ ਹਾਂ।

ਦੂਜੇ ਮੰਡਲ ਵਿੱਚ ਬਾਰ੍ਹਵੀਂ ਰਿਚ ਦਾ ਪਹਿਲਾ ਸ਼ਲੋਕ ਇਉਂ ਹੈ:

*"ਯੋ ਜਾਤ ਏਵ ਪ੍ਰਥਮ ਮਾਨਸਵਾਨ ਦੇਵੋ ਦੇਵਾਨਕ੍ਰੱਤੁਨਾ ਪ੍ਰਯਭੂਸ਼ਤੇ।*
*ਯਸਯ ਸੁਸ਼ਮਾਦ੍ਰੋਦਸੀ ਅਭਯਸੇਤਾਂ ਨ੍ਰਮਣਾਸ ਮਹਾਂ ਸ ਜਨਾਸ ਇੰਦ੍ਰਹ।"*

ਅਰਥ ਹਨ: ਉਹ ਮੁਖੀ ਦੇਵਤਾ, ਜੋ ਕਿ ਜੰਮਦਿਆਂ ਸਾਰ ਹੀ ਸਭ ਦੇਵਤਿਆਂ ਨਾਲੋਂ ਸ਼ਕਤੀ ਵਿੱਚ ਵਧ ਗਿਆ, ਤੇ ਜਿਸ ਦੇ ਰੌਅਬ ਤੇ ਜਿਸਦੀ ਵੱਡੀ ਤਾਕਤ ਸਾਹਮਣੇ ਦੋਵੇਂ ਸੰਸਾਰ ਕੰਬਦੇ ਹਨ, ਹੇ ਲੋਕੋ, ਉਹੀ ਇੰਦਰ ਹੈ।

ਇਹ ਇੰਦਰ ਦਾ ਪ੍ਰਿਚੈ ਹੈ। ਹੁਣ ਏਸੇ ਰਿਚ ਦਾ ਤੀਜਾ ਸ਼ਲੋਕ ਇਉਂ ਹੈ:

*"ਯੋ ਹੁਤਵਾ ਅਹਿਮ ਅਰਿਣਾਤੁ ਸਪਤ ਸਿੰਧੂਨ।*
*ਯੋ ਗਾ ਉੱਤਯਾਜਤ ਅਪਧਾ ਵਲਸਯ।*
*ਯੋ ਅਸ਼ਮਨੀਹ ਅੰਤਹ ਅਗਨੀਮ ਜਜਾਨ।*
*ਸਮਵ੍ਰਿਕ ਸਮਤਸੂ, ਸ ਜਨਾਸ ਇੰਦ੍ਰਹ।"*

ਅਰਥ ਹਨ: ਜਿਸ ਨੇ ਨਾਗ ਨੂੰ ਮਾਰ ਦਿਤਾ ਹੈ;

*ਜਿਸ ਨੇ ਸਪਤਸਿੰਧੂ ਨੂੰ ਛੁਡਾ ਲਿਆ ਹੈ। (ਅਰਿਣਾਤੁ);*
*ਜਿਸ ਨੇ 'ਛਾਲ' ਨੂੰ ਤੋੜਕੇ ਗਾਈਆਂ ਹਿੱਕ ਲਿਆਂਦੀਆਂ;*
*ਜਿਸ ਨੇ ਪੱਥਰ ਦੀਆਂ ਕੰਧਾਂ ਕੋਟ ਅੱਗ ਨਾਲ ਸਾੜ ਸੁਟੇ;*
*ਜਿਸ ਨੇ ਯੁੱਧਾਂ ਵਿੱਚ ਵਿਜੈ ਪਰਾਪਤ ਕੀਤੀ: ਹੈ ਲੋਕੋ;*
*ਓਹੀ ਇੰਦਰ ਹੈ।*

ਜਿਸ ਨੇ "ਅਹੀ" ਨੂੰ ਮਾਰ ਦਿਤਾ ਕਿ ਨਾਗ ਜਾਤੀ ਨੂੰ ਮਾਰ ਦਿਤਾ? ਸਪਤਸਿੰਧੂ, ਸਿੰਧ ਤੋਂ ਲੈ ਕੇ ਸੁਰਸਵਤੀ ਨਦੀ ਤਕ ਦਾ ਦੇਸ਼ ਹੈ ਹੀ, ਇਸ ਨੂੰ ਕਿਸ ਤੋਂ ਛੁਡਵਾ ਲਿਆ ਤੇ ਕਿਸ ਵਾਸਤੇ ਛੁਡਵਾ ਲਿਆ? ਹੜੱਪਾ, ਮਹਿੰਜੋ-ਦਾਰੋ ਦੇਸ਼, ਦੇ ਨਾਗਰਿਕ ਵਸਨੀਕ ਮਾਰ ਸੁੱਟੇ ਜਾਂ ਕੱਢ ਦਿਤੇ ਤੇ ਇਸ ਦੇਸ਼ ਵਿੱਚ ਆਰਯ ਲੋਕ ਵੱਸਣ ਲੱਗ ਪਏ, ਇਹ ਅਰਥ ਹੁਣ ਸਪਸ਼ਟ ਹੋ ਆਉਂਦੇ ਹਨ। ਜੋ ਕੋਈ ਸੰਸਾ ਹੈ ਤਾਂ ਉਹ ਅਗਲੇ ਸ਼ਲੋਕ ਵਿੱਚ ਨਿਵਿਰਤ ਹੋ ਜਾਂਦਾ ਹੈ:

*"'ਯੇਨ ਏਮਾ ਵਿਸ਼ਵਾ ਚਯਵਨਾ ਕ੍ਰਿਤਾਨਿ।*
*ਯੋ ਦਾਸਮ ਵਰਣਮ ਅਧਰਮ ਗੁਹਾ ਅਕ੍ਰਿਤਯਕਹ।*
*ਸ੍ਵਘਨੀਏਵ ਯੋ ਜਿਗੀਵਾਨ ਲਕਸ਼ਮ ਆਦਤ ਅਰੋਯ ਪੁਸ਼ਟਾਨਿ।*
*ਸ ਜਨਾਸ ਇੰਦ੍ਰਹ।"*

ਅਰਥ ਹਨ: ਜਿਸ ਨੇ ਸਭ ਦੁਨੀਆਂ, ਵਿਸ਼ਵ ਨੂੰ ਉੱਥਲ ਪੁਥੱਲ ਕਰ ਦਿਤਾ ਹੈ; ਜਿਸ ਨੇ ਦਾਸ-ਵਰਨ ਲੋਕਾਂ ਨੂੰ ਅਧੀਨ ਕਰ ਲਿਆ ਹੈ, ਤੇ ਦਾਸ ਜਾਤੀ ਦਾ ਨਾਸ ਕਰ ਦਿਤਾ ਹੈ; ਜਿਸ ਨੇ ਦੁਸ਼ਮਣਾਂ ਨੂੰ ਇਉਂ ਆਪਣੇ ਕਾਬੂ ਵਿੱਚ ਕਰ ਲਿਆ ਹੈ, ਜਿਵੇਂ ਜੂਏ ਵਿੱਚ ਜਿੱਤਣ ਵਾਲਾ ਖਿਲਾਰੀ ਦਾਓ ਉੱਤੇ ਲੱਗੀਆਂ ਚੀਜ਼ਾਂ ਨੂੰ ਕਾਬੂ ਵਿੱਚ ਕਰ ਲੈਂਦਾ ਹੈ; ਹੇ ਲੋਕੋ, ਉਹੋ ਇੰਦਰ ਹੈ।

ਇੰਦਰ ਦਾ ਇਹ ਹੜੱਪਾ ਮਹਿੰਜੋ-ਦਾਰੋ ਦੇਸ਼ ਦੇ ਪ੍ਰਾਜੇ ਕਰਨ ਵਾਲਾ ਰੂਪ ਤੇ ਇਸ ਸੱਭਯਤਾ ਨੂੰ ਤੇ ਇਸ ਸੱਭਯਤਾ ਦੇ ਅਨੁਯਾਈਆਂ ਨੂੰ ਨਾਸ਼ ਕਰਨ ਵਾਲਾ ਰੂਪ ਇਤਨਾ ਸਪਸ਼ਟ ਹੈ, ਕਿ ਟੀਕਾ ਟਿੱਪਣੀ ਦਾ ਮੁਥਾਜ ਨਹੀਂ।

ਇੰਦਰ ਦੀ ਜੱਥੇਦਾਰੀ ਹੇਠ ਲੜ ਕੇ ਹੀ ਆਰਯ ਲੋਕ, ਹੜੱਪਾ ਸੱਭਯਤਾ ਦੇ ਲੋਕਾਂ ਉੱਤੇ ਫ਼ਤਹਯਾਬ ਹੋਏ, ਉਹ ਦੂਜੇ ਮੰਡਲ ਦੀ ਬਾਰ੍ਹਵੀਂ ਰਿਚ ਦਾ ਨੌਵਾਂ ਸ਼ਲੋਕ ਇਉਂ ਦਰਸਾਉਂਦਾ ਹੈ:

*"ਯਸਮਾਤ ਨ ਋ਤੇ ਵਿਡਯੰਤੇ ਗਨਾਸਹ।*
*ਯਸ ਯੁਧਯਮਾਨਹ ਅਵਸੇ ਹਵੰਤੇ।*
*ਯੋ ਵਿਸ਼੍ਵਯ ਪ੍ਰਤਿਮਾਨਮ ਬਭੂਵ।*
*ਯੋ ਅਚਯੁਤਾਚੁਤ, ਸ ਜਨਾਸ ਇੰਦ੍ਰਹ।"*

ਅਰਥ ਹਨ: ਜਿਸ ਤੋਂ ਬਿਨਾਂ ਸ਼ਤਰੂ ਨਹੀਂ ਜਿੱਤੇ ਜਾ ਸਕਦੇ, ਯੁੱਧ ਵੇਲੇ ਜਿਸ ਦੀ ਸਹਾਇਤਾ ਮੰਗੀਦੀ ਹੈ; ਜੋ ਸਭ ਦਾ ਮੁਕਾਬਲਾ ਕਰਦਾ ਹੈ; ਜਿਸ ਨੇ ਅਹਿੱਲ ਸਥਾਨ ਹਿਲਾ ਦਿਤੇ; ਹੇ ਲੋਕੋ, ਉਹ ਇੰਦਰ ਹੈ।

ਇਸ ਤੋ ਅਗਲੇ ਸ਼ਲੋਕ ਵਿੱਚ ਇੰਦਰ ਦੇ ਯੁੱਧ ਜੰਗਾਂ ਵਿੱਚ ਕਾਰਨਾਮੇ ਤੇ ਹੜੱਪਾ ਸੱਭਯਤਾ ਦੇ ਸ਼ਤਰੂਆਂ ਨਾਲ ਸਲੂਕ ਬਾਰੇ, ਸਪਸ਼ਟ ਸੰਕੇਤ ਹਨ:

"ਯਹ ਸ਼ਸ੍ਤੋ ਮਹਯੇਨੋਂ ਦਧਾਨਾਨ<br>
ਅਮਨਯ-ਮਾਨਾਣ ਛ੍ਰਵਾ ਜਘਾਨ।<br>
ਯਹ ਸ਼ਰਧਤੇ ਨਾਨੁਦਦਾਤਿ ਸ੍ਰਧਯਾਂ।<br>
ਯੋ ਦਸਯੋਰਹੰਤਾ। ਸ ਜਨਾਸ ਇੰਦ੍ਰਹ।"

ਅਰਥ ਹਨ: ਜਿਹੜਾ ਆਪਣੇ ਤੀਰਾਂ ਨਾਲ ਅਨੇਕਾਂ ਸ਼ਤਰੂਆਂ ਨੂੰ, ਜੋ ਕਿ ਵੱਡੇ ਉੱਪ੍ਰਦਵ ਕਰਦੇ ਹਨ, ਅਛੋਪਲੇ ਹੀ ਮਾਰ ਸੁੱਟਦਾ ਹੈ; ਜਿਹੜਾ ਕਿ ਆਕੜਖਾਨਾਂ ਦੀ ਆਕੜ ਭੰਨ ਸੁੱਟਦਾ ਹੈ; ਜੋ ਦੱਸਯ ਜਾਤੀ ਨੂੰ ਨਾਸ਼ ਕਰਨ ਵਾਲਾ ਹੈ; ਹੇ ਲੋਕੋ, ਉਹ ਇੰਦਰ ਹੈ।

"ਅਮਨਯਮਾਨਾਣ" ਉਹ ਜਿਹਨਾਂ ਨੂੰ ਕਿ ਪਤਾ ਨਹੀਂ ਸੀ ਕਿ ਉਹਨਾਂ ਉੱਤੇ ਵਾਰ ਹੋਵੇਗਾ, ਜੋ ਅਭੋਲ ਹੀ ਮਾਰੇ ਗਏ, ਆਰਯ ਜਾਤੀ ਦੀ, ਰਿਗ ਵੇਦ ਸਮੇਂ ਦੀ, ਇਹ ਯੁੱਧ-ਰੀਤੀ ਇਉਂ ਪਰਤੀਤ ਹੁੰਦਾ ਹੈ, ਜੁ ਹੜੱਪਾ ਸੱਭਯਤਾ ਦੇ ਯੋਧਿਆਂ ਦੀ ਯੁੱਧ-ਰੀਤੀ ਦੇ ਅਨੁਸਾਰ ਨਹੀਂ ਸੀ। ਅਨਭੋਲ ਉਹ ਹੀ ਮਾਰੇ ਗਏ, ਜੋ ਸਮਝਦੇ ਹੋਸਨ ਕਿ ਯੁੱਧ ਧਰਮ ਦੀ ਰੀਤੀ ਅਨੁਸਾਰ, ਬਿਨਾਂ ਦੱਸੇ ਤੋਂ, ਸ਼ਤਰੂ ਵਾਰ ਨਹੀਂ ਕਰੇਗਾ। ਇਉਂ ਹੜੱਪਾ ਸੱਭਯਤਾ ਦੇ ਲੋਕਾਂ ਦਾ ਆਤਮਿਕ ਵਿਕਾਸ ਤੇ ਸੰਸਕ੍ਰਿਤੀ ਦਾ ਪੱਧਰ, ਰਿਗ ਵੇਦ ਦੇ ਆਰਯ ਲੋਕਾਂ ਨਾਲੋਂ ਕਿਤੇ ਉਚੇਰਾ ਪ੍ਰਗਟ ਹੋ ਆਉਂਦਾ ਹੈ। ਇਹ ਸਿੱਧ ਹੈ ਜੁ ਜਦੋਂ ਆਰਯ ਲੋਕ ਹੜੱਪਾ ਸੱਭਯਤਾ ਦੀਆਂ ਜਾਤੀਆਂ ਨੂੰ ਪ੍ਰਾਜੈ ਕਰਨ ਤੋਂ ਪਿਛੋਂ ਸਪਤਸਿੰਧੂ ਦੇਸ਼ ਵਿੱਚ ਗਏ, ਤੇ ਪਿੱਛੋਂ ਸਾਰੇ ਉੱਤਰੀ ਭਾਰਤ ਵਿੱਚ ਸਥਾਪਤ ਹੋ ਗਏ, ਤਾਂ ਉਹਨਾਂ ਨੇ ਹੜੱਪਾ-ਸੱਭਯਤਾ ਦੇ ਯੋਧਿਆਂ ਦਾ ਸ਼ੌਰਯ ਧਰਮ (Chivalary ) ਤੋਂ ਉਹਨਾਂ ਦੀ ਯੁੱਧ-ਰੀਤੀ ਕਿ ਅਭੋਲ ਸ਼ਤਰੂ ਉੱਤੇ ਵਾਰ ਨਹੀਂ ਕਰਨਾ, ਸ਼ਬਖ਼ੂਨ ਨਹੀਂ ਮਾਰਨਾ, ਸ਼ਸਤਰ-ਹੀਨ ਤੇ ਭੱਜੇ ਜਾਂਦੇ ਸ਼ੱਤਰੂ ਉੱਤੇ ਵਾਰ ਨਹੀਂ ਕਰਨਾ, ਆਦਿ ਆਪਣਾ ਲਏ, ਜਾਂ ਆਪਣੀ ਯੁੱਧ-ਰੀਤੀ ਹੜੱਪਾ ਸੱਭਯਤਾ ਦੇ ਜੋਧਿਆਂ ਦੀ ਯੁੱਧ-ਰੀਤੀ ਤੋਂ ਵੀ ਉਚੇਰੇ ਪੱਧਰ ਉੱਤੇ ਲੈ ਆਂਦੀ। ਮਨੂ-ਸਮ੍ਰਿਤੀ ਵਿੱਚ ਉੱਪਰ ਲਿਖੇ ਯੁੱਧ ਦੇ ਅਸੂਲ ਆਰਯ ਲੋਕਾਂ ਲਈ ਪਰਮਾਣੀਕ ਮੰਨੇ ਹਨ। ਜਦੋਂ ਤੀਜੀ ਸ਼ਤਾਬਦੀ ਪ੍ਰਿਥਮ ਮਸੀਹ ਵਿੱਚ ਯੂਨਾਨ ਦੇ ਸਿਕੰਦਰ ਨੇ ਉੱਤਰ-ਪੱਛਮੀ ਭਾਰਤ ਉੱਤੇ, ਇੱਥੇ ਆਰਯ ਲੋਕਾਂ ਦੇ ਪਰਵੇਸ਼ ਕਰਨ ਤੋਂ ਕੋਈ ਡੇਢ ਹਜ਼ਾਰ ਵਰ੍ਹੇ ਪਿੱਛੋਂ, ਹਮਲਾ ਕੀਤਾ, ਤਾਂ ਉਸ ਨੇ ਰਾਜਾ ਪੋਰਵ ਦੀ ਸੈਨਾ ਉੱਤੇ ਸ਼ਬਖ਼ੂਨ ਮਾਰ ਕੇ ਜਿੱਤ ਪਰਾਪਤ ਕਰ ਲਈ ਸੀ, ਜਦੋਂ ਕਿ ਪੋਰਵ ਸਮਝਦਾ ਸੀ ਕਿ ਸਿਕੰਦਰ ਇੱਕ ਸੱਭਯ ਜਾਤੀ ਦਾ ਯੋਧਾ ਹੈ, ਤੇ ਆਰਯ ਯੁੱਧ-ਰੀਤੀ ਅਨੁਸਾਰ ਜੰਗ ਕਰੇਗਾ। ਇਉਂ ਪੋਰਵ ਦਾ ਵੀ ਉਹੋ ਹਸ਼ਰ ਹੋਇਆ ਜੋ ਇੰਦਰ ਸਾਹਮਣੇ ਹੜੱਪਾ ਸੱਭਯਤਾ ਦੇ ਯੋਧਿਆਂ ਦਾ ਹੋਇਆ ਜਾਪਦਾ ਹੈ। ਸਿੱਖ ਧਰਮ ਦੀ ਉਤਪਤੀ ਨਾਲ, ਜਦੋਂ ਕਸ਼ਾਤ੍ਰ ਧਰਮ, ਸਪਤ-ਸਿੰਧੂ ਦੇਸ਼ ਵਿੱਚ, ਪੁਨਰ ਜੀਵਤ ਹੋਇਆ ਤਾਂ ਮਨੂ-ਸਮ੍ਰਿਤੀ ਵਿੱਚ ਅੰਕਤ ਕੀਤੇ ਹੋਏ ਯੁੱਧ-ਧਰਮ ਦੇ ਅਸੂਲ ਮੁੜ ਪਰਮਾਣੀਕ ਮੰਨੇ ਜਾਣ ਲੱਗੇ। ਕਾਜ਼ੀ ਨੂਰ ਮੁਹੰਮਦ, ਜੋ ਕਿ ਅਹਿਮਦ ਸ਼ਾਹ ਅਬਦਾਲੀ ਨਾਲ, ਹਿੰਦ ਵਿੱਚ ਇੱਕ ਮੁਹਿੰਮ ਉੱਤੇ ਆਇਆ ਸੀ, ਨੇ ਆਪਣੀ ਰਚੀ ਕਾਵ ਪੁਸਤਕ, ਜੰਗ-ਨਾਮਹ, ਵਿੱਚ ਸਿੱਖਾ ਦੀ ਯੁੱਧ-ਰੀਤੀ ਬਾਰੇ ਲਿਖਿਆ ਹੈ:

*"ਕਿ ਨਕੁੰਸ਼ਦ ਨਾਮਰਦ ਰਾ ਹੀਚ ਗਾਹ।*
*ਫਿਰਾਰੰਦਹ ਰਾ ਹਮ ਨਾ ਗੀਰੰਦ ਰਾਹ।"*

ਭਾਵ: ਇਹ ਕਿ ਸਿੱਖ ਸ਼ਸਤਰ-ਹੀਨ ਪੁਰਸ਼, ਨਾਮਰਦ, ਨੂੰ ਕਦੇ ਨਹੀਂ ਮਾਰਦੇ ਤੇ ਜੋ ਨੱਸ ਜਾਵੇ, ਉਸ ਨੂੰ ਵੀ ਕੁਝ ਨਹੀਂ ਕਹਿੰਦੇ। ਉਂਜ, ਰਾਮਾਇਣ-ਕਾਲ ਤੱਕ ਜਾਪਦਾ ਹੈ ਜੁ ਆਰਯ ਯੁੱਧ-ਰੀਤੀ ਉਹੋ ਰਹੀ ਜੋ ਉਪਰੋਕਤ ਰਿਗ ਵੇਦ ਦੇ ਸ਼ਲੋਕ ਵਿੱਚੋਂ ਸਪਸ਼ਟ ਹੁੰਦੀ ਹੈ। ਮਰਯਾਦਾ ਪ੍ਰਸ਼ੋਤਮ, ਸ੍ਰੀ ਰਾਮ ਚੰਦਰ ਜੀ ਨੇ ਜਦੋਂ ਆਪਣੇ ਨਵੇਂ ਬਣੇ ਸਾਥੀ ਸੁਗ੍ਰੀਵ ਦੀ ਬਾਲੀ ਵਿਰੁੱਧ ਸਹਾਇਤਾ ਕਰਨੀ ਚਾਹੀ ਤਾਂ ਸੁਗ੍ਰੀਵ ਦਾ ਬਾਲੀ ਨਾਲ ਘੋਲ ਕਰਵਾ ਕੇ, ਪਿੱਛੋਂ ਛੁਪ ਕੇ, ਬਾਲੀ ਨੂੰ ਤੀਰ ਮਾਰ ਕੇ ਬੱਧ ਕਰ ਦਿੱਤਾ। ਅੱਜ ਕੱਲ ਦੀ ਆਧੁਨਿਕ ਯੁੱਧ ਰਾਜਨੀਤੀ ਵਿੱਚ ਸ਼ੱਤਰੂ ਨੂੰ ਧੋਖੇ ਵਿੱਚ ਰੱਖ ਕੇ ਮਾਰ ਦੇਣਾ, ਇੱਕ ਪਰਮਾਣੀਕ ਯੁੱਧ-ਸਿਧਾਂਤ ਮੰਨਿਆ ਜਾਂਦਾ ਹੈ।

ਦੂਜੇ ਮੰਡਲ ਦੀ ਬਾਰ੍ਹਵੀਂ ਰਿਚ ਦਾ ਗਿਆਰ੍ਹਵਾਂ ਸ਼ਲੋਕ ਇਉਂ ਹੈ:

*"ਯਹ ਸ਼ਮਬ੍ਰਮ ਪ੍ਰਬਤੇਸ਼ੂ ਕਸ਼ਿਯੰਤਮ।*
*ਚਤਵਾਰਿੰ ਸਯਾਮ ਸ਼ਰਦਿ ਅਨੁਅਵਿੰਦਤ ਓਜਾਯ-*
*ਮਾਨਮ। ਯਹ ਅਹਿਮ ਜਘਾਨ ਦਾਨਮ ਸ਼ਯਾਨੁਮ,*
*ਸ ਜਨਾਸ ਇੰਦ੍ਰਹ।"*

ਅਰਥ ਹੈ: ਜਿਸ ਨੇ ਚਾਲੀਵੀਂ ਸ਼ਰਦ ਰਿਤੂ ਵਿੱਚ, ਸ਼ਮਬ੍ਰਮ ਨਾਮੀ ਸ਼ੱਤਰੂ ਨੂੰ, ਜੋ ਕਿ ਪੱਥਰ ਦੇ ਕਿਲ੍ਹੇ ਜਾਂ ਪਹਾੜ ਵਿੱਚ ਲੁਕਿਆ ਬੈਠਾ ਸੀ, ਲੱਭ ਕੱਢਿਆ, ਜਿਸ ਨੇ ਦਾਨੂ ਦੇ ਪੁੱਤਰ, ਅਹਿ, ਨੂੰ, ਜੋ ਕਿ ਸਾਹਮਣੇ ਆਕੜਦਾ ਸੀ, ਮਾਰ ਕੇ ਸੁੱਟ ਪਾਇਆ, ਹੇ ਲੋਕੋ, ਉਹੋ ਇੰਦਰ ਹੈ।

ਇੰਦਰ ਦੇ ਚੌਂਹ ਸ਼ਤਰੂਆਂ ਦਾ ਰਿਗ ਵੇਦ ਵਿੱਚ ਵਿਸ਼ੇਸ਼ ਕਰਕੇ ਜ਼ਿਕਰ ਆਉਂਦਾ ਹੈ। ਵ੍ਰੱਤ੍ਰ, ਵਲ, ਸ਼ੁਸ਼ਨ, ਤੇ ਸ਼ਮਬ੍ਰਮ। ਇਹ ਹੜੱਪਾ-ਸੱਭਯਤਾ ਵਿੱਚ, 'ਅਹਿ' ਜਾਂ ਨਾਗ ਜਾਤੀ ਦੇ ਯੋਧੇ ਜਰਨੈਲ ਹੋਣਗੇ, ਤੇ ਦਾਨੂ ਦਾ ਪੁੱਤਰ, ਵ੍ਰੱਤ੍ਰ, ਵੀ ਇਹਨਾਂ ਵਿੱਚੋਂ ਹੀ ਹੋਵੇਗਾ। ਸਾਡੇ ਸਾਹਿੱਤ ਵਿੱਚ ਜਿਹੜਾ ਦਾਨਵ ਲੋਕਾਂ ਦਾ ਜ਼ਿਕਰ ਆਉਂਦਾ ਹੈ, ਉਹ ਦਾਨੂ ਦੇ ਪੁੱਤਰ, ਦਾਨਵਾਂ ਤੋਂ ਹੀ ਭਾਵ ਜਾਪਦਾ ਹੈ। ਚਾਲ੍ਹੀਵੀਂ ਸ਼ਰਦ ਰਿਤੂ, ਕਿਸੇ ਰਿਗ ਵੇਦ ਦੇ ਆਰਯ ਲੋਕਾਂ ਵਿੱਚ ਪ੍ਰਚੱਲਤ ਸੰਮਤ ਦਾ ਚਾਲ੍ਹੀਵਾਂ ਸਾਲ ਜਾਪਦਾ ਹੈ, ਜਾਂ ਚਾਲੀ ਵਰ੍ਹੇ ਆਰਯ ਲੋਕਾਂ ਨੂੰ ਭਾਰਤ ਵਿੱਚ ਪਰਵੇਸ਼ ਕੀਤਿਆਂ ਤੇ ਯੁੱਧ ਜੰਗ ਕਰਦਿਆਂ ਬੀਤ ਚੁੱਕੇ ਸਨ ਤੇ ਅਜੇ ਤੱਕ ਹੜੱਪਾ-ਸੱਭਯਤਾ ਦੀਆਂ ਜਾਤੀਆਂ ਦਾ ਸੰਪੂਰਣ ਨਾਸ਼ ਨਹੀਂ ਸੀ ਹੋਇਆ।

ਇਉਂ ਹੀ ਰੁਦਰ ਦੀ ਕਮਾਣ ਹੇਠਾਂ, ਇੰਦਰ ਨੂੰ ਵ੍ਰੱਤ੍ਰ ਦੇ ਮਾਰਨ ਵਿੱਚ ਸਹਾਇਤਾ ਦੇਣ ਵਾਲੇ 'ਮਰੁਤ' ਹਨ, ਜਿਨ੍ਹਾਂ ਬਾਬਤ ਰਿਗ ਵੇਦ ਵਿਚ ਰਿਚਾਂ ਗਾਈਆਂ ਗਈਆਂ ਹਨ। ਪਹਿਲੇ ਮੰਡਲ ਦੀ ਪਚਾਸਵੀਂ ਰਿਚ ਦਾ ਤੀਜਾ ਸ਼ਲੋਕ ਇਉਂ ਹੈ:

*"ਵਿ ਯੇ ਮ੍ਰਾਜਨਤੇ ਸੁ ਅਮਖਾਸ ਅਰਸ਼ਟਿ ਅਭਿ।*
*ਪ੍ਰਾਚਯਵਯਨਤਹ ਅਚਯੁਤਾ ਚਿਤ ਔਜਸਾ*
*ਮਨਾਜੁਬਹ ਯਤ ਮਰੁਤਹ ਰਥੇਸ਼ੂ ਆ ਵ੍ਰਿਸ਼ਾਵ੍ਰਾ*
*ਤਾਸਹ ਪ੍ਰਿਥਤੀਹ ਅਯੁਗਧਵਮ।।"*

ਭਾਵ ਹੈ: ਜਿਹੜੇ ਬੜੇ ਮਹਾਨ ਯੋਧੇ, ਨੇਜ਼ੇ ਹੱਥਾਂ ਵਿੱਚ ਫੜ ਕੇ ਅੱਗੇ ਵੱਧ ਕੇ ਚਮਕਦੇ ਹਨ, ਜਿਨ੍ਹਾਂ ਨੇ ਆਪਣੀ ਸ਼ਕਤੀ ਨਾਲ, ਜਿਹੜੇ ਪਹਿਲਾਂ ਨਹੀਂ ਹਾਰੇ ਸਨ, ਉਨ੍ਹਾਂ ਨੂੰ ਭੀ ਹਰਾ ਲਿਆ, ਜਿਹੜੇ ਕਿ ਮਨ ਦੇ ਵੇਗ ਵਾਂਗੂੰ ਕਾਹਲੇ ਹਨ, ਉਹ ਮਰੁਤ ਜਿਨ੍ਹਾਂ ਨੇ ਚਿਤ੍ਰੇਲੇ ਘੋੜੇ ਰਥਾਂ ਅੱਗੇ ਜੋਏ ਹਨ।

ਇਸ ਤੋਂ ਅਗਲਾ ਦਸਵਾਂ ਸ਼ਲੋਕ ਇਉਂ ਹੈ:

*"ਉਰਧਵਮ ਨੁਨੁਦ੍ਰੇ ਅਵਤਮ ਤੇ ਓਜਸਾ ਦੁਦ੍ਰਿਹਾਣਮ*
*ਚਿਤ ਵਭਿੱਦੁਹ ਵਿ ਪ੍ਰਵਤਮ ਧਮੰਤਹ ਵਣਮ ਮਰੁਤਹ ਸੁਦਾਨਵਹ ਮਦੇ*
*ਸੋਮਸਯ ਰਣਿਯਾਨਿ ਚਕ੍ਰਿਰੇ।'*

ਅਰਥ ਹੈ: ਜਿਨ੍ਹਾਂ ਨੇ ਅਵਤਮ, ਕਹੀਏ, ਉੱਚੀਅ ਉੱਚੀਆਂ ਚੀਜ਼ਾਂ, ਆਪਣੇ ਜ਼ੋਰ ਨਾਲ ਉਰਧਵਮ, ਉਲਟਾ ਮਾਰੀਆਂ ਹਨ, ਜਿਨ੍ਹਾਂ ਨੇ ਬਭਿੱਦੁ, ਬੜੀਆਂ ਪੱਕੀਆਂ ਤੇ ਨਾ ਟੁੱਟਣ ਵਾਲੀਆਂ, ਪ੍ਰਵਤਮ, ਪੱਥਰ ਦੀਆਂ ਕੰਧਾਂ, ਵੀ ਢਾ ਢੇਰੀ ਕੀਤੀਆਂ ਹਨ; ਜਿਨ੍ਹਾਂ ਮੁਰੁਤਾਂ ਨੇ ਸੋਮ ਸ਼ਰਾਬ ਦੇ ਨਸ਼ੇ ਵਿੱਚ ਗੜੁੱਤ ਹੋ ਕੇ ਰਣ ਭੂਮੀ ਵਿੱਚ ਬੜੇ ਬੜੇ ਉਜਾਗਰ ਜਾਂ ਧਮੰਤ ਕਾਰੇ ਕੀਤੇ ਹਨ।

ਸੱਚ ਤਾਂ ਇਹੋ ਹੈ ਕਿ ਹੜੱਪਾ-ਸੱਭਯਤਾ ਦੇ ਥੇਹਾਂ ਦੀ ਖੁਦਾਈ ਵਿੱਚੋਂ ਜੋ ਸ਼ਹਾਦਤ ਮਿਲੀ ਹੈ, ਤੇ ਰਿਗ ਵੇਦ ਵਿੱਚ ਜੋ ਲਿਖਤੀ ਸਬੂਤ ਅੰਕਤ ਹੈ, ਉਨ੍ਹਾਂ ਦੋਹਾਂ ਨੂੰ ਗਹੁ ਨਾਲ ਵਿੱਚਾਰਿਆਂ, ਇਹ ਸਿੱਟਾ ਅਵੱਸ਼ ਪ੍ਰਵਾਨ ਕਰਨਾ ਪੈਂਦਾ ਹੈ ਜੁ ਇਸ ਮਹਾਨ ਸੱਭਯਤਾ ਤੇ ਸੰਸਕ੍ਰਿਤੀ ਤੇ ਇਸ ਦੇ ਨੱਗਰਾਂ ਤੇ ਵਸਨੀਕਾਂ ਨੂੰ ਪਰਾਜੈ ਤੇ ਨਾਸ਼ ਕਰਨ ਵਾਲੇ ਆਰਯ ਲੋਕਾਂ ਦਾ ਜੱਥੇਦਾਰ ਇੰਦ੍ਰ, ਤੇ ਉਸ ਦਾ ਹਮੈਤੀ, ਰੁਦ੍ਰ, ਆਪਣੇ 'ਮਰੁਤ' ਨਾਮੀ ਸਾਥੀਆਂ ਸਮੇਤ ਹੀ ਹਨ।

# ਧੱਮਪਦ

ਧੱਮਪਦ ਬੁੱਧ ਧਰਮ ਦੀ ਇੱਕ ਬੜੀ ਗੌਰਵ-ਭਰੀ ਪੂਜਯ ਪੁਸਤਕ ਹੈ। ਬੌਧੀਆਂ ਦਾ ਆਦਿ ਧਰਮ ਗ੍ਰੰਥ, ਤਿਪਿਟਕ, ਹੈ ਜਿਸਦੇ ਅਰਥ ਹਨ, ਤਿੰਨ ਪਿਟਕ, ਜਾਂ ਤਿੰਨ ਟੋਕਰੀਆਂ। ਜਿਸ ਸਮੇਂ ਗੌਤਮ ਬੁੱਧ ਮਹਾਪ੍ਰੀਨਿਰਵਾਣ ਵਿੱਚ ਪ੍ਰਵੇਸ਼ ਕਰ ਗਏ ਤਾਂ ਇਹ ਸਵਾਲ ਉੱਠਿਆ, ਜੁ ਉਨ੍ਹਾਂ ਦੇ ਉਪਦੇਸ਼ ਸ਼ੁੱਧ ਰੂਪ ਵਿੱਚ ਕੀ ਸਨ। ਇਸ ਮਤਲਬ ਲਈ ਰਾਜਗ੍ਰਹਿ, ਜਿਸਦਾ ਕਿ ਪ੍ਰਚੱਲਤ ਨਾਮ ਰਾਜਗੀਰ ਹੈ, ਵਿੱਚ ਗੌਤਮ ਬੁੱਧ ਦੇ ਹਜ਼ੂਰੀ ਚੇਲਿਆਂ ਦੀ ਇਕੱਤ੍ਰਤਾ ਹੋਈ ਤਾਂ ਜੁ ਗੌਤਮ ਬੁੱਧ ਦੇ ਉਪਦੇਸ਼ਾਂ ਦਾ ਨਿਰਣਯ ਕੀਤਾ ਜਾਵੇ। ਪੂਜਨੀਯ ਕੱਸ਼ਪ, ਇਸ ਇਕੱਤ੍ਰਤਾ ਦੇ ਪ੍ਰਧਾਨ ਥਾਪੇ ਗਏ। ਗੌਤਮ ਬੁੱਧ ਦੇ ਸਭ ਤੋਂ ਬ੍ਰਿਧ ਜੀਵਤ ਚੇਲੇ, ਉੱਪਲ, ਨੇ ਬੋਧੀ ਸੰਘ ਲਈ ਗੌਤਮ ਬੁੱਧ ਦਾ ਨਿੱਯਤ ਕੀਤਾ ਹੋਇਆ ਰਹਿਤਨਾਮਾ ਸੁਣਾਇਆ। ਉਹ ਵਿਨਾਯ-ਪਿਟਕ ਨਾਮੀ ਗ੍ਰੰਥ ਬਣ ਗਿਆ। ਗੌਤਮ ਬੁੱਧ ਦੇ ਨਿਕਟ ਵਰਤੀ ਪ੍ਰਿਯ ਚੇਲੇ, ਅਨੰਦ, ਜਿਸ ਨੂੰ ਕਿ ਗੌਤਮ ਨੇ 'ਪਿਆਰੇ' ਦਾ ਖਿਤਾਬ ਦਿਤਾ ਹੋਇਆ ਸੀ, ਨੇ ਸੂਤਰ-ਪਿਟਕ ਸੁਣਾਇਆ, ਜੋ ਕਿ ਗੌਤਮ ਬੁੱਧ ਦੇ ਉਪਦੇਸ਼-ਵਖਿਆਨ ਸਨ। ਪ੍ਰਧਾਨ ਕੱਸ਼ਪ ਨੇ ਆਪ ਅਭਿਧੱਮ ਪਿਟਕ ਦਾ ਉਚਾਰਣ ਕੀਤਾ, ਜੋ ਕਿ ਗੌਤਮ ਬੁੱਧ ਦੇ ਦਾਰਸ਼ਨਿਕ ਸਿਧਾਂਤ ਹਨ। ਇਉਂ 'ਤਿਪਿਟਕ' ਨਾਮੀ ਬੋਧੀਆਂ ਦੇ ਆਦੀ ਧਰਮ ਗਰੰਥ ਦੀ ਰਚਨਾਂ ਹੋਈ। ਧੱਮਪਦ, ਸੂਤ੍ਰ-ਪਿਟਕ ਦੇ ਅਧਿਆਇ, ਖੁੱਡਕ ਨਿਕਾਯ ਦਾ ਇੱਕ ਅੰਗ ਹੈ ਤੇ ਸੰਸਾਰ ਭਰ ਦੀਆਂ ਪੰਜ ਛੇ ਉੱਚ ਕੋਟੀ ਦੀਆਂ ਧਰਮ ਪੁਸਤਕਾਂ ਵਿੱਚੋਂ ਇੱਕ ਮੰਨਿਆ ਜਾਂਦਾ ਹੈ। ਥੋਮਸਾ ਕਾਮਪੀ (Thomos A' Kampi) ਦੀ ਜਗਤ ਪ੍ਰਸਿੱਧ ਪੁਸਤਕ, ਜਿਸ ਦਾ ਨਾਮ ਕਿ 'ਕ੍ਰਿਸਤੋ ਦੇ ਚਰਨਾਂ ਵਿੱਚ' (Immitations of Christ) ਹੈ ਤੇ ਗੁਰੂ ਅਰਜਨ ਦੀ ਸੁਖਮਨੀ, ਤੇ ਗੌਤਮ ਬੁੱਧ ਦਾ ਧਮਪਦ, ਆਪਣੇ ਉੱਚ ਆਤਮਕ ਵਾਯੂ ਮੰਡਲ, ਪੱਖਪਾਤ ਤੇ ਸ਼ਰੇਣੀਆਂ ਦੇ ਭਿੰਨਾਂ ਭੇਦਾਂ ਤੋਂ ਰਹਿਤ, ਤਿੰਨ ਕਾਲ ਸੱਤ ਉਪਦੇਸ਼ਾਂ, ਅਤੇ ਦੇਸ਼ ਕਾਲ ਦੇ ਬੰਧਨਾਂ ਤੋਂ ਉੱਚੇ ਉੱਠੇ ਹੋਏ ਸਿਧਾਂਤਾਂ ਦੇ ਕਾਰਣ, ਸਰਵ ਸ੍ਰੇਸ਼ਟ ਆਤਮਕ ਪੱਧਰ ਦੀਆਂ ਪੁਸਤਕਾਂ ਮੰਨੇ ਜਾਣ ਦੇ ਯੋਗ ਹਨ।

ਇਹ ਧੱਮਪਦ ਪਾਲੀ ਭਾਸ਼ਾ ਵਿੱਚ ਲਿਖਿਆ ਹੋਇਆ ਹੈ, ਪਰ ਇਹ ਨਿਸ਼ਚਿੱਤ ਨਹੀਂ ਹੋ ਸਕਿਆ ਜੁ ਪਾਲੀ ਭਾਸ਼ਾ ਕਿਸ ਸਮੇਂ ਕਿਹੜੇ ਦੇਸ਼ ਤੇ ਕਿਨ੍ਹਾਂ ਲੋਕਾਂ ਦੀ ਬੋਲੀ ਸੀ। ਇਹ ਵੀ ਸਪਸ਼ਟ ਨਹੀਂ ਜੁ ਇਹ ਕਦੇ ਪ੍ਰਾਕ੍ਰਿਤ ਜਾਂ ਲੋਕਾਂ ਦੀ ਬੋਲ ਚਾਲ ਦੀ ਭਾਸ਼ਾ ਸੀ, ਅਤੇ ਓਦੋਂ ਇਹ ਕੀ ਅਖਵਾਉਂਦੀ ਸੀ, ਪਾਲੀ ਤਾਂ ਲੰਕਾਂ ਦੇ ਵਸਨੀਕਾਂ ਦੀ ਭਾਸ਼ਾ, ਸਿੰਘਲ, ਦਾ ਸ਼ਬਦ ਹੈ, ਤੇ ਇਸ

ਦੇ ਅਰਥ ਹਨ, ਮੂਲ ਸ਼ਲੋਕ। ਬੁੱਧ ਧਰਮ ਦੇ ਮੂਲ ਗ੍ਰੰਥ, ਲੰਕਾ ਦੇ ਬੋਧੀਆਂ ਨੇ ਤੀਜੀ ਸ਼ਤਾਬਦੀ ਪ੍ਰਿਥਮ ਮਸੀਹ (300 B.C) ਤੋਂ ਲੈ ਕੇ ਹੁਣ ਤਕ ਉਸੇ ਭਾਸ਼ਾ ਵਿੱਚ ਰੱਖੇ ਹੋਏ ਹਨ, ਜਿਸ ਵਿੱਚ ਕਿ ਇਹ ਅਸ਼ੋਕ ਸਮਰਾਟ ਦੇ ਭੇਜੇ ਹੋਏ, ਬੋਧੀ ਪ੍ਰਚਾਰਕ, ਮਹਿੰਦਰ, ਜੋ ਕਿ ਅਸ਼ੋਕ ਦਾ ਪੁੱਤਰ ਜਾਂ ਭਤੀਜਾ ਸੀ, ਨੇ ਲੰਕਾ ਦੀਪ ਵਿੱਚ ਬੁੱਧ ਧਰਮ ਦੇ ਪ੍ਰਚਾਰ ਵੇਲੇ ਉਥੇ ਸਥਾਪਤ ਕੀਤੇ ਸਨ। ਇਨ੍ਹਾਂ ਗ੍ਰੰਥਾਂ ਵਿੱਚ ਪਹਿਲਾਂ ਮੂਲ-ਸ਼ਲੋਕ ਦੇ ਕੇ, ਫੇਰ ਸਿੰਘਲ ਬੋਲੀ ਵਿੱਚ ਟੀਕਾ ਕੀਤਾ ਹੋਇਆ ਹੈ, ਤੇ ਹਰ ਮੂਲ-ਸ਼ਲੋਕ ਦੇ ਆਰੰਭ ਵਿੱਚ ਲਿਖਿਆ ਹੋਇਆ ਹੈ 'ਪਾਲਿ' ਜਾਂ 'ਪਾਲੀ'। ਇਹ 'ਪਾਲਿ' ਸ਼ਬਦ ਉਹੋ ਜਾਪਦਾ ਹੈ, ਜੋ ਪੰਜਾਬੀ ਭਾਸ਼ਾ ਵਿੱਚ ਅਜੇ ਤਕ ਪ੍ਰਚਲਤ ਹੈ, 'ਪਾਲਾ' ਤੇ ਜੋ ਲਿਖਤ ਵਿੱਚ 'ਸਤਰ' ਦੇ ਭਾਵ ਵਿੱਚ ਵਰਤਿਆ ਜਾਂਦਾ ਹੈ। ਪ੍ਰਾਚੀਨ ਗ੍ਰੰਥ ਬਹੁਤੇ ਪਦ ਵਿੱਚ ਹੀ ਹੁੰਦੇ ਸਨ, ਗਦ ਵਿੱਚ ਨਹੀਂ, ਤੇ ਇਉਂ ਲਿਖਤ ਵਿੱਚ ਇੱਕ ਪਾਲ ਜਾਂ ਸਤਰ ਇੱਕ ਪੂਰਾ ਪਦ ਹੀ ਹੁੰਦਾ ਸੀ। ਮਹਿੰਦਰ ਤੇ ਉਸਦੇ ਸਾਥੀ ਬੋਧੀ ਪ੍ਰਚਾਰਕ ਜਦੋਂ ਤੀਜੀ ਸ਼ਤਾਬਦੀ ਪ੍ਰਿਥਮ ਮਸੀਹ ਵਿੱਚ ਲੰਕਾ ਗਏ ਤਾਂ ਉਥੋਂ ਦੇ ਲੋਕਾਂ ਨੂੰ ਤਿਪਿਟਕ ਦੇ ਅਰਥ ਸਿੰਘਲ ਭਾਸ਼ਾ ਵਿੱਚ ਸਮਝਾਉਂਦੇ ਹੋਣਗੇ ਤੇ ਅਰਥ ਸਮਝਾਉਣ ਤੋਂ ਪਹਿਲਾਂ ਮੂਲ ਸ਼ਲੋਕਾਂ ਦੀਆਂ ਪਾਲਾਂ ਜਾਂ ਸਤਰਾਂ ਪੜ੍ਹਦੇ ਹੋਣਗੇ, ਤੇ ਮੂਲ-ਸ਼ਲੋਕਾਂ ਦੀ ਸਤਰ ਪੜ੍ਹਨ ਤੋਂ ਪਹਿਲਾਂ ਕਹਿੰਦੇ ਹੋਣਗੇ: 'ਪਾਲਿ', ਤੇ ਫੇਰ ਸਿੰਘਲ ਭਾਸ਼ਾ ਵਿੱਚ ਅਰਥ ਬੋਲਦੇ ਹੋਣਗੇ। ਇਉਂ ਲੰਕਾ ਦੇ ਲੋਕਾਂ ਤੇ ਸ੍ਰੋਤਿਆਂ ਲਈ, ਇਹ ਮੂਲ-ਸ਼ਲੋਕ 'ਪਾਲੀ' ਬਣ ਗਏ ਤੇ ਅਠ੍ਹਾਰਵੀਂ ਸਦੀ ਤੇ ਅੰਤ ਵਿੱਚ, ਜਦੋਂ ਪੱਛਮੀ ਵਿੱਦਵਾਨਾਂ ਨੇ ਭਾਰਤ ਅਤੇ ਲੰਕਾ ਦੇ ਪ੍ਰਾਚੀਨ ਗ੍ਰੰਥਾਂ ਤੇ ਇਤਿਹਾਸ ਦੀ ਖੋਜ ਆਰੰਭੀ, ਉਦੋਂ ਜਿਸ ਭਾਸ਼ਾ ਵਿੱਚ ਤਿਪਟਕ ਗ੍ਰੰਥ ਦੇ ਮੂਲ-ਸ਼ਲੋਕ ਲਿਖੇ ਹੋਏ ਸੀ, ਉਸ ਭਾਸ਼ਾ ਨੂੰ ਵੀ 'ਪਾਲੀ' ਨਾਮ ਦੇ ਦਿੱਤਾ ਤੇ ਇਉਂ ਹੀ ਪ੍ਰਸਿਧ ਹੋ ਗਿਆ।

ਪਰ ਇਹ ਭਾਸ਼ਾ ਹੈ ਕੀ ? ਸੱਤਵੀਂ ਸ਼ਤਾਬਦੀ ਪ੍ਰਿਥਮ ਮਸੀਹ ਤੋਂ ਲੈ ਕੇ, ਇੱਕ ਸਹੰਸਰਾਬਦੀ ਤਕ, ਜਦੋਂ ਤਕ ਕਿ ਭਾਰਤ ਵਰਸ਼ ਵਿੱਚ ਗੁਪਤ ਸਮਰਾਟ ਰਾਜ ਸਥਾਪਤ ਨਹੀਂ ਹੋਇਆ, ਉੱਤਰੀ ਭਾਰਤ ਵਿੱਚ ਪੜ੍ਹਿਆਂ ਲਿਖਿਆਂ ਵਿੱਦਵਾਨਾਂ ਤੇ ਰਾਜ ਦਰਬਾਰ ਦੀ ਬੋਲੀ ਇਹੋ ਪਾਲੀ ਭਾਸ਼ਾ ਹੀ ਰਹੀ ਜਾਪਦੀ ਹੈ। ਅੱਜ ਤਕ ਭੀ, ਬਰ੍ਹਮਾ, ਥਾਈਲੈਂਡ ਤੇ ਲੰਕਾ ਵਿੱਚ, ਬੋਧੀਆਂ ਦੇ ਧਰਮ-ਪੁਸਤਕਾਂ ਤੇ ਧਾਰਮਿਕ ਸਾਹਿੱਤ ਦੀ ਇਹੋ ਬੋਲੀ ਚਲੀ ਆਉਂਦੀ ਹੈ। ਸੱਤਵੀਂ ਸ਼ਤਾਬਦੀ ਪ੍ਰਿਥਮ ਮਸੀਹ ਤੋਂ ਪਹਿਲਾਂ, ਆਰਯ ਲੋਕਾਂ ਦੇ ਛੋਟੇ ਛੋਟੇ ਰਾਜ, ਸਪਤ ਸਿੰਧੂ ਤੋਂ ਲੈ ਕੇ ਮਹਾਂਨਦੀ ਤਕ ਗਣ-ਰਾਜਾਂ ਜਾਂ ਬੰਸ-ਰਾਜਾਂ ਦੇ ਰੂਪ ਵਿੱਚ ਕਾਇਮ ਸਨ। ਇਸ ਸਮੇਂ, 'ਸਾਵਿਥੀ' ਰਾਜਧਾਨੀ ਵਿੱਚ, ਬੜੀ ਸ਼ਕਤੀ ਸ਼ਾਲੀ 'ਕੋਸ਼ਲ' ਨਾਮੀ ਜਾਤੀ ਦੀ ਰਾਜ-ਸ਼ਕਤੀ ਉਦੈ ਹੋਈ। ਇਸ ਰਾਜ-ਸ਼ਕਤੀ ਨਾਲ ਸਾਰੇ ਉੱਤਰੀ ਭਾਰਤ ਦੇ ਆਰਯ ਰਾਜ ਪ੍ਰਭਾਵਤ ਹੋਏ, ਤੇ ਇਉਂ ਇੱਕ ਠੁੱਕ ਵਾਲੀ ਤੇ ਪ੍ਰਮਾਣੀਕ ਰਾਸ਼ਟਰ-ਭਾਸ਼ਾ ਨੇ ਜਨਮ ਲਿਆ ਜੋ ਕਿ ਇੱਕ ਹਜ਼ਾਰ ਵਰ੍ਹਾ ਜਿਉਂਦੀ ਜਾਗਦੀ, ਧਰਮ, ਸੰਸਕ੍ਰਿਤੀ ਤੇ ਰਾਜ ਦੀ ਭਾਸ਼ਾ ਬਣੀ ਰਹੀ। ਇਸ ਬੋਲੀ ਦਾ ਠੁੱਕ ਕੋਸ਼ਲ ਦੇਸ ਵਿੱਚ ਬੋਲੀ ਜਾਣ ਵਾਲੀ ਭਾਸ਼ਾ ਤੋਂ ਬੱਝਾ ਤੇ ਇਸਦਾ ਸੋਮਾ ਰਿਗ-ਵੇਦ ਦੀ ਭਾਸ਼ਾ ਸੀ ਜੋ ਕਿ ਉਸ ਸੰਸਕ੍ਰਿਤ ਬੋਲੀ ਨਾਲੋਂ, ਜਿਸਦੀ ਵਿਆਕ੍ਰਣਕ ਪਰਿਪਾਟੀ ਪਾਨਣੀ ਰਿਸ਼ੀ ਨੇ ਤੀਜੀ ਸ਼ਤਾਬਦੀ ਪ੍ਰਿਥਮ ਮਸੀਹ ਵਿੱਚ

ਬੰਨ੍ਹੀ ਤੇ ਅੰਕਤ ਕੀਤੀ, ਤੇ ਜਿਸ ਦਾ ਜੋਬਨ-ਕਾਲ ਗੁਪਤ ਸਮ੍ਰਾਟ ਰਾਜ ਦੀ ਸਮਾਪਤੀ ਸਮੇਂ, ਪੰਜ ਛੇ ਸੌ ਸਾਲ ਪਿੱਛੋਂ ਆਇਆ, ਵਿਆਕ੍ਰਨਕ ਰੂਪਾਂ ਤੇ ਸ਼ਬਦ-ਕੋਸ਼ ਦੋਹਾਂ ਵਿੱਚ, ਕਈ ਨਿੱਗਰ ਤੇ ਬੁਨਿਆਦੀ ਪਹਿਲੂਆਂ ਤੋਂ ਵੱਖਰੀ ਹੈ। ਜਰਮਨ ਵਿਸ਼ਵਵਿਦਿਆਲਾ ਸਟ੍ਰਾਸਬਰਗ (Strassburg) ਦੇ ਪ੍ਰੋਫੈਸਰ ਆਟੋ ਫਰਾਂਕ (Outo Franke) ਨੇ ਸੰਨ 1902 ਵਿੱਚ ਆਪਣੀ ਜਰਮਨ ਪੁਸਤਕ, 'ਪਾਲੀ ਅਤੇ ਸੰਸਕ੍ਰਿਤ', (Pali and Sanskrit) ਛਾਪੀ ਸੀ ਜਿਸ ਵਿੱਚ ਕਿ ਉਸ ਨੇ ਇਹ ਸਿੱਧ ਕੀਤਾ ਹੈ ਜੁ ਪਾਲੀ ਦਾ ਸੋਮਾ ਰਿਗ ਵੇਦ ਦੇ ਆਰਯ ਲੋਕਾਂ ਦੀ ਬੋਲ ਚਾਲ ਦੀ ਭਾਸ਼ਾ ਸੀ ਅਤੇ ਸੰਸਕ੍ਰਿਤ ਦੇ ਵਿਆਕਰਣ ਤੇ ਕੋਸ਼-ਭੰਡਾਰ ਵਿੱਚੋਂ ਕਈ ਉਹ ਰੂਪ ਤੇ ਸ਼ਬਦ ਅਲੋਪ ਹੋ ਚੁੱਕੇ ਹਨ, ਜੋ ਕਿ ਰਿਗ-ਵੇਦ ਦੀ ਭਾਸ਼ਾ ਤੇ ਪਾਲੀ ਭਾਸ਼ਾ ਵਿੱਚ ਹਨ। ਗੌਤਮ ਬੁੱਧ ਕੌਸ਼ਲ ਦੇਸ਼ ਦਾ ਹੀ ਜੰਮ ਪਲ ਸੀ, ਤੇ ਉਸ ਨੇ ਜਿਸ ਧਰਮ ਤੇ ਰਹੁ-ਰੀਤ ਦਾ ਪ੍ਰਚਾਰ ਕੀਤਾ, ਉਹ ਵੇਦਕ-ਧਰਮ ਤੇ ਵੇਦਕ ਕਰਮ ਕਾਂਡ ਦੇ ਵਿਰੁੱਧ ਧਰਮ ਸੀ, ਤੇ ਵੇਦਾਂ ਨੂੰ ਈਸ਼ਵਰ ਕ੍ਰਿਤ ਜਾਂ ਅਨਾਦੀ ਨਹੀਂ ਸੀ ਮੰਨਦਾ। ਸੰਸਕ੍ਰਿਤ ਦੇ ਗ੍ਰੰਥਾਂ ਤੇ ਸਾਹਿਤ ਵਿੱਚ 'ਆਸਤਿਕ' ਸ਼ਬਦ ਦੇ ਭਾਵਾਰਥ ਹਨ,ਵੇਦਾਂ ਨੂੰ ਆਨਦੀ ਤੇ ਈਸ਼ਵਰ-ਕ੍ਰਿਤ ਮੰਨਣ ਵਾਲਾ। ਨਾਸਤਿਕ ਦੇ ਭਾਵਾਰਥ ਹਨ, ਵੇਦਾਂ ਨੂੰ ਅਨਾਦੀ ਤੇ ਈਸ਼ਵਰ ਕ੍ਰਿਤ ਨਾ ਮੰਨਣ ਵਾਲਾ। ਕਿਸੇ ਪ੍ਰਮ-ਈਸ਼ਵਰ ਅਕਾਲ, ਅਦ੍ਰਿਸ਼ਟ ਤੇ ਸਰਬਾਸ਼ਰ ਸ਼ਕਤੀ ਵਿੱਚ ਜਿਸਦਾ ਉੱਕਾ ਵਿਸ਼ਵਾਸ ਨਹੀਂ ਤੇ ਜੋ ਅਜੇਹੀ ਸ਼ਕਤੀ ਦੀ ਹੋਂਦ ਤੋਂ ਮੁਢੋਂ ਮੁਨਕਰ ਹੈ, ਉਹ ਜੇ ਵੇਦਾਂ ਨੂੰ ਅਨਾਦੀ ਮੰਨਦਾ ਹੈ, ਤੇ ਮਨੁਸ਼-ਕ੍ਰਿਤ ਨਹੀਂ ਮੰਨਦਾ, ਤਾਂ ਉਹ 'ਆਸਤਿਕ' ਹੈ। ਇੱਕ ਪ੍ਰਮ-ਈਸ਼ਵਰ ਸਰਬੋਤਮ, ਸਰਬਾਸ਼ਰ, ਸਰਬਕਾਰਕ, ਅਕਾਲ ਸ਼ਕਤੀ ਨੂੰ ਮੰਨਣ ਵਾਲਾ, ਪਰ ਵੇਦਾਂ ਨੂੰ ਮਨੁਸ਼-ਕ੍ਰਿਤ ਮੰਨਣ ਵਾਲਾ 'ਨਾਸਤਿਕ' ਹੈ, ਤੇ ਗੌਤਮ ਬੁੱਧ ਇਹਨਾਂ ਅਰਥਾਂ ਵਿੱਚ ਹੀ ਨਾਸਤਿਕ ਕਿਹਾ ਗਿਆ ਹੈ। ਇਉਂ ਸਿੱਖ ਵੀ "ਨਾਸਤਿਕ' ਹਨ ਤੇ ਦੇਵ-ਸਮਾਜੀ, 'ਆਸਤਿਕ'। ਗੌਤਮ ਬੁੱਧ ਨੇ ਆਪਣੇ ਉਪਦੇਸ਼ਾਂ ਵਿੱਚ ਉਹੋ ਭਾਸ਼ਾ ਵਰਤੀ ਜੋ ਉਸ ਸਮੇਂ ਆਮ ਬੋਲ ਚਾਲ ਵਿੱਚ ਆਉਣ ਵਾਲੀ, ਸਰਬ ਸਾਧਾਰਣ ਦੇ ਸਮਝੇ ਜਾਣ ਵਾਲੀ ਤੇ ਪ੍ਰਚੱਲਤ ਜਿਉਂਦੀ ਸੰਸਕ੍ਰਿਤੀ ਦੀ ਭਾਸ਼ਾ ਸੀ ਤੇ ਬ੍ਰਾਹਮਣ ਗ੍ਰੰਥਾਂ ਤੇ ਉਪਨਿਖਦਾਂ ਦੀ ਭਾਸ਼ਾ ਨੂੰ ਨਹੀਂ ਵਰਤਿਆ। ਪੂਰੇ ਦੋ ਹਜ਼ਾਰ ਵਰ੍ਹੇ ਬੀਤ ਜਾਣ ਪਿਛੋਂ, ਉੱਤਰੀ ਭਾਰਤ ਵਿੱਚ, ਇੱਕ ਹੋਰ 'ਨਾਸਤਿਕ' ਧਰਮ ਉਤਪੰਨ ਹੋਇਆ ਤੇ ਸਿੱਖ ਗੁਰੂਆਂ ਨੇ ਮੁੜ ਸੰਸਕ੍ਰਿਤ ਦਾ ਤਿਆਗ ਕਰਕੇ, ਆਪਣੇ ਸਮੇਂ ਦੀ ਸੰਸਕ੍ਰਿਤੀ ਦੀ ਭਾਸ਼ਾ, ਬ੍ਰਿਜ-ਭਾਸ਼ਾ, ਤੇ ਸਰਬ-ਸਾਧਾਰਨ ਦੇ ਬੋਲ ਚਾਲ ਦੀ ਭਾਸ਼ਾ, ਪੰਜਾਬੀ ਭਾਸ਼ਾ, ਨੂੰ ਆਪਣੇ ਉਪਦੇਸ਼ਾਂ ਤੇ ਧਰਮ ਦੇ ਪ੍ਰਚਾਰਣ ਦਾ ਵਾਹਨ ਬਣਾਇਆ। ਉਂਝ, ਪਾਲੀ-ਭਾਸ਼ਾ ਦੀ ਜੱਦੀ ਤੇ ਨਰੀਨਾ ਉਲਾਦ, ਪੰਜਾਬੀ ਭਾਸ਼ਾ, ਹੀ ਉੱਤਰੀ ਭਾਰਤ ਵਿੱਚ ਰਹਿ ਗਈ ਹੈ, ਜਿਸ ਦੇ ਖ਼ੂਨ ਵਿਚ ਫ਼ਾਰਸੀ ਤੇ ਅਰਬੀ ਦੇ ਖ਼ੂਨ ਦੀ ਮਿਲਾਵਟ ਬਹੁਤ ਹੱਦ ਤਕ ਹੋ ਚੁਕੀ ਹੈ। ਇਉਂ ਹੀ, ਸਾਨੂੰ ਅੱਜ ਕੱਲ ਦੀ ਰਾਸ਼ਟਰ-ਭਾਸ਼ਾ ਨਿੱਯਤ ਕੀਤੀ ਜਾ ਚੁੱਕੀ ਹਿੰਦੀ ਨੂੰ ਪਾਨਣੀ ਦੀ ਸੰਸਕ੍ਰਿਤ ਦੀ ਜੱਦੀ ਔਲਾਦ ਮੰਨਣਾ ਪਏਗਾ, ਤੇ ਇਉਂ ਵਿੱਚਾਰਿਆਂ ਅਜੋਕਾ ਪੰਜਾਬੀ ਹਿੰਦੀ ਬਿਵਾਦ, ਕਿਸੇ ਹੋਰ ਹੀ ਰੂਪ ਤੇ ਅਰਥਾਂ ਵਿੱਚ ਦਿੱਸ ਆਉਂਦਾ ਹੈ।

ਧੱਮਪਦ ਦੇ ਕੁਛ ਮੂਲ ਸ਼ਲੋਕ ਤੇ ਉਹਨਾਂ ਦੇ ਅਰਥ ਲਿਖਣ ਤੋਂ ਪਹਿਲਾਂ, ਬੋਧ ਧਰਮ ਦੀ ਤਵਾਰੀਖ਼, ਉਸਦੇ ਵਿਕਾਸ ਤੇ ਪ੍ਰਚਾਰ ਅਤੇ ਸਿਧਾਂਤਾਂ ਬਾਰੇ ਕੁਝ ਸੰਖੇਪ ਜਿਹਾ ਲਿਖਣਾ ਧੱਮਪਦ ਦੇ ਸ਼ਲੋਕਾਂ ਦੇ ਭਾਵਾਰਥ ਤੇ ਵਾਤਾਵਰਣ ਨੂੰ ਸਮਝਾਉਣ ਵਿੱਚ ਸਹਾਈ ਹੋਵੇਗਾ।

ਉੱਪਰ ਦਸਿਆ ਜਾ ਚੁੱਕਾ ਹੈ ਕਿ ਰਾਜਗ੍ਰਹਿ ਦਾ ਸਮਾਗਮ, ਜਿਸ ਵਿੱਚ ਕਿ ਤ੍ਰਿਪਿਟਕ ਦਾ ਰੂਪ ਬੱਧਾ ਗਿਆ, ਗੌਤਮ ਬੁੱਧ ਦੀ ਮ੍ਰਿਤੂ ਤੋਂ ਕੋਈ ਦਸ ਬਾਰਾਂ ਵਰ੍ਹੇ ਪਿੱਛੋਂ ਹੀ ਹੋਇਆ ਸੀ। ਇਸ ਤੋਂ ਕੋਈ ਸੌ ਵਰ੍ਹੇ ਪਿਛੋਂ, ਸੰਨ 377 ਪ੍ਰਿਥਮ ਮਸੀਹ ਵਿੱਚ, ਦੂਜਾ ਸਮਾਗਮ, ਵੈਸਾਲੀ ਨਗਰ ਵਿੱਚ ਹੋਇਆ। ਸੰਘ ਦੇ ਕੁਛ ਭਿਕਸ਼ੂਆਂ ਦਾ ਇਹ ਵਿੱਚਾਰ ਸੀ, ਜੁ ਵਿਨਾਯ-ਪਿਟਕ ਵਿੱਚ ਦਿੱਤਾ ਰਹਿਤਨਾਮਾ ਬਹੁਤ ਸਖ਼ਤ ਹੈ ਤੇ ਉਹ ਢਿੱਲਾ ਕਰਨਾ ਉਚਿਤ ਹੈ। ਗੌਤਮ ਬੁੱਧ ਆਪਣੇ ਮਰਨ ਤੋਂ ਪਹਿਲਾਂ, ਅਜੇਹੀ ਰੱਦੋ ਬਦਲ ਕਰਨ ਦਾ ਅਧਿਕਾਰ ਸੰਘ ਨੂੰ ਦੇ ਗਏ ਸੀ। ਇਹ ਭਿਕਸ਼ੂਆਂ ਦੀ ਪਾਰਟੀ, ਜੋ ਆਪਣੇ ਆਪ ਨੂੰ ਅਗਾਂਹ-ਵਧੂ ਜਾਂ ਅੱਗਰ-ਗਰਾਮੀ ਸਮਝਦੀ ਸੀ, 'ਮਹਾਂ ਸੰਘਕ' ਅਖਵਾਉਂਦੀ ਸੀ। ਦੂਜੀ ਪਾਰਟੀ, ਜਿਹੜੀ ਕਿ ਸੰਘ ਦੇ ਰਹਿਤ-ਨਾਮੇ ਵਿੱਚ ਕੋਈ ਤਬਦੀਲੀ ਕਰਨਾ ਉਚਿਤ ਨਹੀ ਸੀ ਸਮਝਦੀ, ਉਹ ਬਹੁ-ਸੰਮਤੀ ਵਿੱਚ ਸੀ, ਤੇ 'ਸਥਾਵਿਰ' ਅਖਵਾਉਂਦੀ ਸੀ। ਇਸ ਵੈਸਾਲੀ ਮਹਾਂ-ਸਮਾਗਮ ਵਿੱਚ ਸਥਾਵਿਰ ਜਿੱਤ ਗਏ ਤੇ ਮਹਾਂ-ਸੰਘਕ ਹਾਰ ਗਏ। ਇਥੋਂ ਹੀ ਬੌਧ ਧਰਮ ਦੀਆਂ ਦੋ ਸ਼੍ਰੇਣੀਆਂ ਦਾ ਅਰੰਭ ਹੁੰਦਾ ਹੈ, ਇੱਕ ਹੀਨਯਾਨ ਤੇ ਦੂਜੀ ਮਹਾ-ਯਾਨ, ਸਥਾਵਰ ਤੇ ਮਹਾਂ-ਸੰਘਕ। ਹੀਨ ਯਾਨੀ ਆਪਣੇ ਆਪ ਨੂੰ ਠੇਰਾ-ਵਾਦੀ ਕਹਿੰਦੇ ਹਨ, ਪ੍ਰਾਚੀਨ ਭਿਕਸ਼ੂਆਂ ਦੇ ਦੱਸੇ ਹੋਏ ਧਰਮ ਉਤੇ ਚਲਣ ਵਾਲੇ, ਤੇ ਉਹਨਾਂ ਦੀ ਧਰਮ-ਭਾਸ਼ਾ ਪਾਲੀ ਹੀ ਹੈ। ਬੌਧ-ਧਰਮ ਦੀ ਇਹ ਸ਼੍ਰੇਣੀ ਲੰਕਾ, ਬਰ੍ਹਮਾਂ ਤੇ ਥਾਈਲੈਂਡ ਵਿੱਚ ਪ੍ਰਮਾਣੀਕ ਹੈ, ਦੂਜੀ ਸ਼੍ਰੇਣੀ ਚੀਨ, ਤਿੱਬਤ, ਜਾਪਾਨ, ਕੋਰੀਆ ਆਦਿ ਦੇਸ਼ਾਂ ਵਿੱਚ ਪ੍ਰਮਾਣੀਕ ਹੈ, ਤੇ ਕਿਸੇ ਸਮੇ ਸਾਰੇ ਉੱਤ੍ਰੀ ਭਾਰਤ, ਪੰਜਾਬ, ਗੰਧਾਰ, ਮੱਧ ਏਸ਼ੀਆ ਤੇ ਅਫ਼ਗਾਨਿਸਤਾਨ ਦਾ ਧਰਮ ਵੀ ਸੀ। ਇਸ ਸ਼੍ਰੇਣੀ ਦੀ ਧਰਮ-ਭਾਸ਼ਾ ਸੰਸਕ੍ਰਿਤ ਹੈ, ਪਾਲੀ ਨਹੀਂ।

ਗੌਤਮ ਬੁੱਧ ਦੇ ਮ੍ਰਿਤੂ ਸਮੇਂ ਦੇ ਅੰਤਰ ਸ਼ਬਦ ਇਹ ਸਨ:

*"ਵਯਧੱਮਾ ਸੰਖਾਰਾ, ਅੱਪਮਾਦੇਨ ਸੰਪਾਦਿਥ।"*

ਭਾਵ ਇਹ ਕਿ ਸੰਗ੍ਰਹਿਤ ਵਸਤੂਆਂ ਨਾਸ਼ਮਾਨ ਹਨ। ਇਸ ਲਈ ਆਪਣੇ ਕਲਿਆਣ ਦੇ ਯਤਨਾਂ ਵਿੱਚ ਸਦੀਵ ਤਤਪਰ ਰਹੋ। ਸਥਾਵਿਰ ਕਹਿੰਦੇ ਸਨ-ਤੇ ਠੇਰਾ-ਵਾਦੀ ਕਹਿੰਦੇ ਹਨ-ਜੁ ਨਿਰਵਾਣ ਤਥਾ ਬੁੱਧ-ਗਤੀ ਸਦਾ ਤਤਪਰ ਰਹਿ ਕੇ ਕੀਤੇ ਆਤਮਕ ਸਾਧਨਾਂ ਦੁਆਰਾ ਹੀ ਹੋ ਸਕਦੀ ਹੈ, ਪਰ ਮਹਾ-ਯਾਨੀਆਂ ਦਾ ਸਿਧਾਂਤ ਹੈ ਜੁ ਬੁੱਧ-ਗਤੀ ਤਾਂ ਜੀਵ ਦਾ ਨਿਜ-ਸਰੂਪ ਤਿੰਨ ਕਾਲ ਹੈ, ਆਵਸ਼ਕਤਾ ਤਾਂ ਉਸ ਸ੍ਵੈ-ਰੂਪ ਨੂੰ ਪ੍ਰਗਟਾਉਣ ਦੀ ਹੈ, ਤੇ ਕਠਿਨ ਆਤਮਕ ਸਾਧਨਾਂ ਤੋਂ ਬਿਨਾਂ ਪ੍ਰੇਮ ਤੇ ਸ਼ਰਧਾ ਉਸ ਸ੍ਵੈ-ਰੂਪ ਨੂੰ ਪ੍ਰਗਟਾਉਣ ਦਾ ਸੁਖੈਨ ਰਾਹ ਹਨ। ਇਸ ਵੈਸਾਲੀ ਸਮਾਗਮ ਤੋਂ ਕੋਈ ਇੱਕ ਸਦੀ ਪਿੱਛੋਂ, ਇੱਕ ਹੋਰ ਸਮਾਗਮ ਦਾ ਪ੍ਰਬੰਧ, ਸੰਨ 270 ਪ੍ਰਿਥਮ ਮਸੀਹ ਵਿੱਚ, ਅਸ਼ੋਕ ਮੌਰਯ ਨੇ ਕੀਤਾ। ਇਹ ਅਸ਼ੋਕ ਮੌਰਯ, ਚੰਦਰ-ਗੁਪਤ ਮੌਰਯ ਦਾ ਪੋਤਾ ਸੀ, ਜਿਸ

ਚੰਦਰ ਗੁਪਤ ਨੇ ਸਿੰਕਦਰ ਦੀ ਬਾਬਲ ਵਿੱਚ ਮ੍ਰਿਤੂ ਹੋਈ ਸੁਣ ਕੇ, ਯਵਨਾਂ ਅਰਥਾਤ ਯੂਨਾਨੀਆਂ ਨੂੰ ਭਾਰਤੀ ਸੀਮਾ ਵਿੱਚੋਂ ਬਾਹਰ ਕੱਢ ਦਿਤਾ ਸੀ, ਤੇ ਮੌਰਯ ਸਮਰਾਟ ਰਾਜ ਦੀ ਨੀਂਹ ਰੱਖੀ ਸੀ। ਅਸ਼ੋਕ ਮੌਰਯ ਨੇ ਕਾਲਿੰਗ ਦੇ ਯੁਧ ਸੰਗ੍ਰਾਮ ਵਿੱਚ ਭਾਰੀ ਕੁਸ਼ਤੋਖ਼ੂਨ ਤੇ ਰਕਤਸਰਾਵ ਦੇਖ ਕੇ, ਬੁੱਧ-ਧਰਮ ਗ੍ਰਹਿਣ ਕਰ ਲਿਆ ਸੀ। ਇਹ ਤੀਜਾ ਸਮਾਗਮ, ਪਾਟਲੀ-ਪੁੱਤ੍ਰ ਵਿੱਚ ਮੌਗੱਲਿ ਦੇ ਪੁੱਤਰ, ਤਿੱਸ, ਦੀ ਪ੍ਰਧਾਨਗੀ ਹੇਠ ਹੋਇਆ। ਮੌਗਲਿ ਗੌਤਮ ਬੁੱਧ ਦੇ ਬੜੇ ਪ੍ਰਿਯ ਹਜ਼ੂਰੀ ਚੇਲਿਆਂ ਵਿੱਚੋਂ ਸੀ, ਤੇ ਇਸ ਨੇ ਗੌਤਮ ਬੁੱਧ ਦੇ ਇੱਕ ਹੋਰ ਹਜ਼ੂਰੀ ਚੇਲੇ, ਸਾਰਿਪੁੱਤ, ਦੇ ਉਪਦੇਸ਼ ਦਵਾਰਾ ਬੁੱਧ ਧਰਮ ਗ੍ਰਹਿਣ ਕੀਤਾ ਸੀ। ਕੁੱਝ ਵਰ੍ਹੇ ਹੋਏ, ਇਸ ਮੌਗੱਲਿ ਜਾਂ ਮੌਗਿੱਲਨ ਤੇ ਸਾਰਿ-ਪੁੱਤ੍ਰ ਦੀਆਂ ਅਸਥੀਆਂ, ਸਾਂਚੀ ਦੇ ਸਤੂਪ ਵਿੱਚੋ ਲੱਭ ਪਈਆਂ ਸਨ ਤੇ ਓਥੋਂ ਲੈ ਜਾ ਕੇ ਲੰਡਨ ਦੇ ਅਜਾਇਬ ਘਰ ਵਿੱਚ ਰੱਖੀਆਂ ਗਈਆਂ ਸਨ। ਹੁਣ, ਸੰਨ 1947 ਵਿੱਚ, ਭਾਰਤ ਦੇ ਸੁੰਤਤ੍ਰਤਾ ਪ੍ਰਾਪਤ ਕਰਨ ਉੱਤੇ, ਉਹ ਅਸਥੀਆਂ ਭਾਰਤ ਸਰਕਾਰ ਨੂੰ ਮੋੜ ਦਿੱਤੀਆਂ ਗਈਆਂ ਹਨ, ਤੇ ਇਉਂ ਉਹ ਭਾਰਤ ਸਰਕਾਰ ਵੱਲੋਂ ਬੋਧੀ ਦੇਸਾਂ, ਲੱਦਾਖ, ਲੰਕਾ ਤੇ ਬਰ੍ਹਮਾਂ ਆਦਿ ਵਿੱਚ ਸ਼ਰਧਾਲੂਆਂ ਨੂੰ ਦਰਸ਼ਨ ਕਰਵਾਉਣ ਲਈ ਲਿਜਾਈਆਂ ਗਈਆ। ਇਹ ਤੀਜਾ ਸਮਾਗਮ ਜੋ ਤਿੱਸ ਦੀ ਪ੍ਰਧਾਨਗੀ ਹੇਠ ਹੋਇਆ, ਠੇਰਾ-ਵਾਦੀ ਭਿੱਕਸ਼ੂਆਂ ਦਾ ਹੀ ਸਮਾਗਮ ਸੀ ਤੇ ਇਸ ਦਾ ਮੁੱਖ ਮੰਤਵ ਉਹਨਾਂ ਬ੍ਰਾਹਮਣੀ ਪ੍ਰਭਾਵਾਂ ਦੀ ਰੋਕ-ਥਾਮ ਕਰਨਾ ਸੀ, ਜੋ ਕਿ ਗੌਤਮ ਬੁੱਧ ਦੇ ਸ਼ੁਧ ਉਪਦੇਸ਼ਾਂ ਵਿੱਚ ਮਿਲ ਰਹੇ ਸਨ। ਇਹ ਸਪਸ਼ਟ ਨਹੀਂ, ਜੁ ਇਸ ਸਮਾਗਮ ਨੂੰ ਕਿੰਨੀ ਕੁ ਸਫਲਤਾ ਹੋਈ, ਪਰ ਇਹ ਪ੍ਰਤੱਖ ਹੈ ਜੁ ਇਸ ਵੇਲੇ ਬ੍ਰਾਹਮਣੀ ਮੱਤ ਤੇ ਵੇਦਿਕ ਮੱਤ ਦਾ ਭਰਪੂਰ ਪ੍ਰਭਾਵ ਗੌਤਮ ਬੁੱਧ ਦੇ ਸੰਚਾਰ ਕੀਤੇ ਹੋਏ ਧਰਮ ਤੇ ਉਪਦੇਸ਼ਾਂ ਉੱਤੇ ਪੈ ਰਿਹਾ ਸੀ ਤੇ ਪ੍ਰਭਾਵ ਦਾ ਆਕਾਰ ਤੇ ਰੂਪ-ਰੇਖਾ ਗੌਤਮ ਬੁੱਧ ਦੇ ਮਹਾਂ ਪ੍ਰੀਨਿਰਵਾਣ ਪ੍ਰਾਪਤ ਕਰਨ ਤੋਂ ਦੋ ਸ਼ਤਾਬਦੀਆਂ ਦੇ ਅੰਦਰ ਅੰਦਰ ਹੀ, ਇਤਨੀ ਪ੍ਰਬਲ ਤੇ ਸੰਸਾ-ਜਨਕ ਹੋ ਚੁੱਕੀ ਸੀ ਕਿ ਸਮਰਾਟ ਅਸ਼ੋਕ ਮੋਰਯ ਨੂੰ ਇੱਕ ਉਚੇਚਾ ਸਮਾਗਮ ਇਸ ਵਿਪਦਾ ਨੂੰ ਰੋਕਣ ਲਈ ਕਰਨਾ ਪਿਆ। ਜਾਪਦਾ ਹੈ ਜੁ ਸਿੱਖ ਧਰਮ, ਜੋ ਕਿ ਆਪਣੀ ਆਤਮਾ ਤੇ ਬੁਨਿਆਦੀ ਰੂਪ-ਰੇਖਾ ਦੇ ਪਹਿਲੂ ਤੋਂ ਬੁੱਧ ਧਰਮ ਦਾ ਹੀ ਨਵ-ਜਨਮਕ ਰੂਪ ਕਿਹਾ ਜਾ ਸਕਦਾ ਹੈ, ਦਾ ਰਾਜਸੀ ਰੂਪ ਨਿੱਯਤ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਨੂੰ ਇਸ ਵਾਤਾਵਰਣ ਦੇ ਸੁਭਾਵ ਬਾਰੇ ਪਤਾ ਸੀ, ਜਿਸ ਵਿੱਚ ਕਿ ਵੇਦਾਂ ਦੇ ਅਨਾਦੀ ਹੋਣ ਤੋਂ ਮੁਨਕਰ 'ਨਾਸਤਿਕ' ਮੱਤਾਂ ਨੂੰ ਜਨਮ ਲੈਣਾ ਤੇ ਜੀਵਤ ਰਹਿਣਾ ਪੈਂਦਾ ਹੈ, ਤੇ ਇਹ ਧਿਆਨ ਵਿੱਚ ਰੱਖ ਕੇ ਹੀ ਗੁਰੂ ਗੋਬਿੰਦ ਸਿੰਘ ਨੇ ਬਚਨ ਕੀਤਾ:

*ਜਬ ਲਗ ਖ਼ਾਲਸਾ ਰਹੇ ਨਿਆਰਾ॥ ਤਬ ਲਗ ਤੇਜ ਦੀਉ ਮੈਂ ਸਾਰਾ॥*

*ਜਬ ਇਹ ਗਹੈ ਬਿਪਰਨ ਕੀ ਰੀਤ॥ ਮੈਂ ਨ ਕਰੋਂ ਇਨ ਕੀ ਪ੍ਰਤੀਤ॥* (ਦਸਮ ਗ੍ਰੰਥ)

ਕਿਵੇਂ ਵੀ ਹੋਵੇ, ਬੁੱਧ ਧਰਮ ਦੀਆਂ ਦੋ ਸ਼ਾਖਾ, ਮਹਾਂਯਾਨ ਤੇ ਹੀਨ-ਯਾਨ, ਗੌਤਮ ਬੁੱਧ ਦੇ ਮਹਾਂ ਪ੍ਰੀਨਿਰਵਾਣ ਪ੍ਰਾਪਤ ਕਰਨ ਦੇ ਪਿੱਛੋਂ ਸ਼ੀਘਰ ਦੀ ਵਜੂਦ ਵਿੱਚ ਆ ਗਈਆਂ ਜਾਪਦੀਆਂ ਹਨ। ਸੱਚੀ ਗੱਲ ਤਾਂ ਇਹ ਹੈ ਜੁ ਪਾਲੀ ਪੁਸਤਕਾਂ ਵਿੱਚ ਅੰਕਿਤ ਹੋਇਆ ਹੋਇਆ ਠੇਰਾ-ਵਾਦੀ

ਬੁੱਧ ਧਰਮ, ਭਾਰਤ ਵਰਸ਼ ਵਿੱਚ ਇੱਕ ਸਰਬ ਜਨਤਾ ਵਿਆਪੀ ਧਰਮ ਬਨਣ ਦੀ ਯੋਗਤਾ ਨਹੀਂ ਸੀ ਰਖਦਾ, ਤੇ ਸੰਸਕ੍ਰਿਤ ਵਿੱਚ ਅੰਕਿਤ ਹੋਇਆ ਮਹਾ-ਯਾਨ ਬੁੱਧ-ਧਰਮ ਹੀ ਅਜੇਹਾ ਧਰਮ ਹੈ ਜੋ ਕੇਵਲ ਬੁੱਧੀ ਨੂੰ ਹੀ ਨਹੀਂ, ਸਗੋਂ ਹਿਰਦੇ ਨੂੰ ਵੀ ਸ਼ਾਂਤੀ ਦੇਣ ਦਾ ਦਾਅਵੇਦਾਰ ਹੈ। ਅਸ਼ੋਕ ਮੌਰਯ ਦੀ ਮ੍ਰਿਤੂ ਤੋਂ ਸੌ ਸਾਲ ਦੇ ਅੰਦਰ ਅੰਦਰ, ਗੌਤਮ ਬੁੱਧ, ਮਹਾਂਯਾਨ ਦੇ ਅਸਰ ਹੇਠਾਂ, ਇੱਕ ਮਹਾਨ ਦੇਵਤਾ, ਸਰਬੋਤਮ ਤੇ ਸਰਬ ਸ੍ਰੇਸ਼ਟ ਦੇਣ ਬਣ ਚੁੱਕਾ ਸੀ ਤੇ ਮਹਾਯਾਨ ਬੁੱਧ ਧਰਮ ਦੇ ਦੇਵੀ ਦੇਵਤਿਆਂ ਦੀ ਗਿਣਤੀ ਤੇ ਉਹਨਾਂ ਦੀਆਂ ਸ਼ਕਤੀਆਂ ਤੇ ਉਨ੍ਹਾਂ ਦੀ ਲੀਲ੍ਹਾ-ਕਥਾ ਦੇ ਵਿਸਥਾਰ, ਬ੍ਰਾਹਮਣੀ ਮੱਤ ਨਾਲੋਂ ਕਿਸੇ ਗੱਲੋਂ ਘੱਟ ਨਹੀਂ ਸਨ ਰਹਿ ਗਏ।

ਠੇਰਾਵਾਦੀ ਬੋਧੀ ਧਰਮ ਦਾ ਆਦਰਸ਼ ਵਿਯਕਤੀਗਤ ਲਈ ਅੱਰ੍ਹਤ ਪਦ ਦੀ ਪ੍ਰਾਪਤੀ ਸੀ, ਤੇ ਇਸ ਪ੍ਰਾਪਤੀ ਦਾ ਸਾਧਨ ਸੀ, 'ਅਪਮਾਦੇਨ ਸੰਪਾਦਿਥਾ', ਆਪਣੇ ਆਤਮਕ ਸੁਧਾਰ ਤੇ ਉੱਨਤੀ ਦੇ ਜਤਨਾਂ ਵਿੱਚ ਸਦੀਵ ਤਪਪਰ ਰਹਿਣਾ। ਇਸ ਆਦਰਸ਼ ਦੇ ਸੰਗੀਤ ਦੀ ਕੇਂਦਰੀ ਸੂਰ, 'ਪ੍ਰਜਣਾ' ਬੌਧਿ, ਗਿਆਨ, ਸੀ। ਮਹਾਯਾਨੀ ਬੋਧੀ ਧਰਮ ਦੇ ਸੰਗੀਤ ਦੀ ਕੇਂਦਰੀ ਸੂਰ, 'ਕਰੁਣਾ', ਸਰਬੱਤ ਦੇ ਭਲੇ ਦੀ ਇੱਛਾ, ਬਣ ਗਈ, ਤੇ ਆਦਰਸ਼, ਅਰ੍ਹਤ ਦੀ ਥਾਂ, ਬੋਧੀਸੱਤਵ, ਦਾ ਬਣ ਗਿਆ। ਬੋਧੀਸੱਤਵ ਉਹ ਆਤਮਾ ਹੈ ਜਿਸ ਨੂੰ ਨਿਰਵਾਣ ਪਦਵੀ ਦੀ ਪ੍ਰਾਪਤੀ ਹੋ ਗਈ ਹੈ, ਪਰ ਜੋ ਨਿਰਵਾਣ ਵਿੱਚ ਪ੍ਰਵੇਸ਼ ਦੀ ਇੱਛਾ ਦਾ ਤਿਆਗ ਕਰ ਦਿੰਦਾ ਹੈ ਤਾਂ ਜੁ ਸਰਬ ਸ੍ਰਿਸ਼ਟੀ ਦੇ ਭਲੇ ਲਈ ਤੇ ਸਰਬ ਜੀਆਂ ਦੇ ਨਿਰਵਾਣ ਪ੍ਰਾਪਤੀ ਦੇ ਜਤਨਾਂ ਵਿੱਚ ਸਹਾਇੱਕ ਹੋਣ ਲਈ, ਜਨਮ ਮਰਨ ਦੇ ਬੰਧਨਾਂ ਵਿੱਚ ਪਿਆ ਰਹੇ।

ਗੁਰੂ ਗੋਬਿੰਦ ਸਿੰਘ ਨੇ ਅਪਣੀ ਅਸਮਾਪਤ ਸ੍ਵੈ-ਜੀਵਨੀ, ਬਚਿੱਤਰ ਨਾਟਕ, ਵਿੱਚ ਕੁਛ ਇਸ ਬੋਧੀਸੱਤਵ ਆਦਰਸ਼ ਦੀ ਸਿਮ੍ਰਤੀ ਕਰਵਾਉਣ ਵਾਲੇ ਇਸ਼ਾਰੇ ਦਿੱਤੇ ਹਨ, ਤੇ ਕਿਹਾ ਹੈ ਕਿ ਜਦੋਂ ਮੈਂ ਅਨੇਕ ਪਰਕਾਰ ਦੇ ਤਪੱਸਿਆ ਸਾਧਨਾਂ ਪਿਛੋਂ 'ਦ੍ਵੈ ਤੇ ਏਕ ਰੂਪ' ਹੋ ਗਿਆ, ਤੇ ਜਦੋਂ, 'ਸਰਬ ਜੋਤ ਕੀ ਜੋਤ ਉਦੋਤਕ, ਅਸ ਸ੍ਰੂਪ ਮੈਂ ਰਹਿਓ ਸਮਾਇ', ਤਾਂ ਉਸ 'ਸਰਬ ਜੋਤ ਕੀ ਜੋਤ' ਦੀ ਪ੍ਰੇਰਨਾ ਨਾਲ ਮੈਂ ਫੇਰ ਜਨਮ ਲਿਆ, ਭਾਵੇਂ ਮੇਰਾ ਆਪਣਾ ਚਿੱਤ ਮੁੜ ਜਨਮ ਲੈਣ ਤੇ ਨਹੀਂ ਸੀ ਕਰਦਾ। ਪਰ, ***'ਧਰਮ ਚਲਾਵਨ ਸੰਤ ਉਬਾਰਨ॥ ਦੁਸ਼ਟ ਸਭਨ ਕੋ ਮੂਲ ਉਖਾਰਨ॥*** *(ਦਸਮ ਗ੍ਰੰਥ, ਪੰਨਾ 57)* ਦੇ ਮਹਾਨ ਕਾਰਜ ਲਈ ਮੈਨੂੰ ਜਨਮ ਲੈਣਾ ਪਿਆ। ਇਸ ਵਿਸ਼ਵ-ਕਲਿਆਣ ਦੇ ਮਹਾਨ ਕਾਰਜ ਲਈ ਪ੍ਰੇਰਨਾ ਮੇਰੇ ਆਪਣੇ ਅੰਦਰੋਂ ਨਹੀਂ ਉੱਠੀ, ਸਗੋਂ ਸਰਬਾਸ਼ਰ, ਸਰਬੋਤਮ ਅਕਾਲ ਪੁਰਖ ਵੱਲੋਂ ਹੋਈ, ਜਿਸ ਵੇਲੇ ਕਿ, ***'ਚਿਤ ਨ ਭਯੋ ਹਮਰੋ ਆਵਨ ਕਹਿ॥ ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ',*** *(ਦਸਮ ਗ੍ਰੰਥ, ਪੰਨਾ 55)* ਅਤੇ ਜਦੋਂ ਮੈਂ ਆਗਿਆ ਅਨੁਸਾਰ ਇਸ ਵਿਸ਼ਵ-ਕਲਿਆਣ ਦੇ ਕਾਰਜ ਨੂੰ ਕਰਨਾ ਸ੍ਰੀਕਾਰ ਕਰ ਲਿਆ, ਤਾਂ ਇਹ ਨਿਸ਼ਚੇ ਜਾਣਕੇ ਜੁ 'ਦ੍ਵੈ ਤੇ ਏਕ ਰੂਪ' ਹੋ ਜਾਣ ਦਾ ਪਦ ਪ੍ਰਾਪਤ ਕਰਨ ਪਿੱਛੋਂ ਵੀ, ਧਰਤੀ ਉੱਤੇ ਜਨਮ ਲੈਕੇ, ਮੇਰੀ ਆਪੂੰ ਇਹ ਸਮਰੱਥਾ ਨਹੀਂ ਜੁ ਇਸ ਮਹਾਨ ਕਾਰਜ ਨੂੰ ਸਿਰੇ ਚੜ੍ਹਾ ਸਕਾਂ, ਇਸ ਲਈ, ***'ਠਾਢ ਭਇਓ ਮੈਂ ਜੋਰ ਕਰਿ, ਬਚਨ ਕਰਾ ਸਿਰ ਨਾਇ, ਪੰਥ ਚਲੈ ਤਬ ਜਗਤ ਮੈਂ, ਜਬ ਤੁਮ ਕਰੋ ਸਹਾਇ॥'*** ਇਉਂ ਸਿੱਖ

ਧਰਮ, ਜੋ ਕਿ ਆਪਣੀ ਰੂਪ-ਰੇਖਾ ਤੇ ਆਤਮਾ ਵਿੱਚ ਬੁੱਧ ਧਰਮ ਦਾ ਹਮਰੂਪ ਹੈ, ਤੇ ਬੁਨਿਆਦੀ ਅੰਤਰ, ਬੁੱਧ ਧਰਮ ਦੇ ਸਿਧਾਂਤਾਂ ਨਾਲੋਂ ਨਿੱਖੜ ਆਉਂਦੇ ਹਨ, ਪਰ ਇਹ ਥਾਂ ਇਨ੍ਹਾਂ ਅੰਤਰਾਂ ਦੇ ਸਵਿਸਥਾਰ ਨਿਰੂਪਣ ਕਰਨ ਦਾ ਨਹੀਂ।

ਮਹਾਯਾਨ ਸਿਧਾਂਤਾਂ ਵਿੱਚ ਕਰਮ ਯੋਗ ਦੀ ਥਾਂ ਭਗਤੀ ਯੋਗ ਨੇ ਲੈ ਲਈ ਤੇ ਗੌਤਮ ਬੁੱਧ, ਜਿਸ ਨੇ ਕਿਹਾ ਸੀ, ਕਿ ਆਤਮਾ, ਪ੍ਰਮਾਤਮਾ, ਸ੍ਰਿਸ਼ਟੀ ਦੀ ਉਤਪਤੀ, ਪ੍ਰਲੈ ਦੇ ਵਿਸ਼ਿਆਂ ਉੱਤੇ ਸਮਾਂ ਗੁਆਉਣ ਦੀ ਥਾਂ ਸਦੀਵ ਤਤਪਰ ਰਹਿਕੇ, ਆਤਮਕ ਸਾਧਨਾਂ ਦੁਆਰਾ, ਆਪਣੀ ਮੁਕਤੀ ਦਾ ਜਤਨ ਕਰੋ, ਉਸ ਦੇ ਇਨ੍ਹਾਂ ਆਸ਼ਿਆਂ ਦੀ ਉਲੰਘਣਾ ਕਰਕੇ, ਦਾਰਸ਼ਨਿਕ ਸਿਧਾਂਤਾਂ ਦਾ ਬੜਾ ਫੈਲਾਓ ਕੀਤਾ ਗਿਆ। ਗੌਤਮ ਬੁੱਧ ਨੇ ਕਿਹਾ ਸੀ, "ਸਭ ਦੁੱਖ, ਸਭ ਅਨਿੱਤ, ਸਭ ਅਨੱਤ"। ਭਾਵ ਇਹ ਕਿ ਸੰਸਾਰ ਵਿੱਚ ਮਿੱਠਾ ਕੌੜਾ ਜੋ ਕੁੱਛ ਵੀ ਹੈ, ਸੋ ਦੁੱਖ ਦਾ ਕਾਰਨ ਹੈ, ਇਥੋਂ ਦੀ ਕੋਈ ਵਸਤੂ ਸਦਾ ਰਹਿਣ ਵਾਲੀ ਨਹੀਂ ਤੇ ਸਭ ਅਨੱਤ, ਅਨਾਤਮਮ, ਆਤਮਾ ਰਹਿਤ ਹੈ। ਮਹਾਯਾਨੀਆਂ ਨੇ ਅਨਿੱਤ ਤੇ ਅਨੱਤ ਦੇ ਸਿਧਾਂਤਾਂ ਦੀ ਵਿਆਖਿਆ ਤੇ ਫੈਲਾਓ ਕਰਕੇ 'ਸ਼ੂਨਿਯਤ' ਦਾਰਸ਼ਨਿਕ ਸਿਧਾਂਤ ਉਪਸਥਤ ਕੀਤਾ, ਤੇ 'ਸਭ ਦੁੱਖ' ਦੇ ਸਿਧਾਂਤ ਦੀ ਥਾਂ ਤੁਸ਼ਿਤ ਸ੍ਵਰਗ ਦੇ ਮਹਾਨ ਅਨੰਦ-ਮਈ ਦ੍ਰਿਸ਼ ਸ਼ਰਧਾਲੂਆਂ ਦੀਆਂ ਅੱਖਾਂ ਦੇ ਮੋਹਰੇ ਲਿਆ ਰੱਖੇ। ਭਾਵੇਂ ਮਹਾਯਾਨ ਧਰਮ ਦਾ ਇਹ ਪ੍ਰੀਵਰਤਨ ਬੜਾ ਮੌਲਿਕ, ਬੁਨਿਆਦੀ ਤੇ ਗੂੜ੍ਹ ਰਹੱਸ ਜਨਕ ਸੀ, ਪਰ ਇਹ ਸਦਾ ਚੇਤੇ ਰੱਖਣਾ ਚਾਹੀਏ ਜੁ ਮਹਾਯਾਨੀਆਂ ਨੇ ਪਾਲੀ ਧਰਮ ਸੂਤਰਾਂ ਤੇ ਠੇਰਾਵਾਦ ਧਰਮ ਦਾ ਖੰਡਨ ਕਦੇ ਨਹੀਂ ਕੀਤਾ। ਮਹਾਯਾਨੀ ਇਹ ਕਹਿੰਦੇ ਹਨ, ਜੁ ਠੇਰਾਵਾਦੀ ਸਿਧਾਂਤਾਂ ਦਾ ਪਰਚਾਰ ਗੌਤਮ ਬੁੱਧ ਨੇ ਉਨ੍ਹਾਂ ਲੋਕਾਂ ਦੇ ਕਲਿਆਣ ਲਈ ਕੀਤਾ, ਜੋ ਉੱਚੇ ਤੇ ਗੂੜ੍ਹ ਰੱਹਸ ਮਈ ਤਤ੍ਵ ਉਪਦੇਸ਼ਾਂ ਨੂੰ ਸਮਝਣ ਤੇ ਗ੍ਰਹਿਣ ਕਰਨ ਦੇ ਪਾਤਰ ਨਹੀਂ ਸਨ। ਮਹਾਯਾਨੀ, ਗੌਤਮ ਬੁਧ ਦੇ ਜੀਵਨ ਦੀ ਸਿੰਸਪਾ-ਗਾਥਾ ਦਾ ਹਵਾਲਾ ਦੇਂਦੇ ਹਨ, ਜਿਸ ਵਿੱਚ ਕਿ ਗੌਤਮ ਨੇ ਇੱਕ ਵਾਰ ਸਿੰਸਪਾ ਦਰਖਤਾਂ ਦੇ ਝੁੰਡ ਵਿੱਚ, ਸੁੱਕੇ ਪੱਤੇ ਭੁਇੰ ਤੋਂ ਚੁੱਕ ਕੇ ਤੇ ਅਪਣੇ ਹੱਥ ਵਿੱਚ ਲੈ ਕੇ ਕਿਹਾ, 'ਦੇਖੋ 'ਭਿੱਖੂਓ, ਕੀ ਵਿੱਚਾਰ ਹੈ ਤੁਹਾਡਾ, ਇਹ ਸਿੰਸਪਾ ਦੇ ਸੁੱਕੇ ਪੱਤੇ ਜੋ ਮੇਰੇ ਹੱਥ ਵਿੱਚ ਹਨ, ਇਹ ਗਿਣਤੀ ਵਿੱਚ ਬਹੁਤੇ ਹਨ, ਕਿ ਇਸ ਸਿੰਸਪਾ ਵਣ ਦੇ ਸਾਰੇ ਰੁੱਖਾਂ ਉਤੇ ਲਗੇ ਹੋਏ ਪੱਤੇ?' ਭਿੱਖੂਆਂ ਨੇ ਉੱਤਰ ਦਿਤਾ, 'ਹੇ ਭਗਵਤ, ਨਿਰਸੰਦੇਹ, ਉਹ ਪੱਤੇ ਜੋ ਇਸ ਸਿੰਸਪਾ ਵਣ ਦੇ ਸਾਰੇ ਰੁੱਖਾਂ ਉਤੇ ਲੱਗੇ ਹੋਏ ਹਨ, ਉਹ ਤਥਾਗਤਿ ਦੇ ਹਸਤ ਕਮਲਾਂ ਵਿੱਚ ਫੜੇ ਹੋਏ, ਸੁੱਕੇ ਪੱਤਿਆਂ ਨਾਲੋਂ ਕਿਤੇ ਵਧੀਕ ਹਨ।' ਤਦ ਗੌਤਮ ਬੁੱਧ ਨੇ ਕਿਹਾ: 'ਹੇ ਭਿੱਖੂਓ, ਜੋ ਕੁਛ ਕਿ ਮੇਰੇ ਅਨੁਭਵ ਵਿੱਚ ਆਇਆ ਹੈ, ਤੇ ਜਿਸ ਦਾ ਮੈਨੂੰ ਪੂਰਨ ਗਿਆਨ ਹੈ, ਉਹ ਉਸ ਨਾਲੋਂ ਕਿਤੇ ਵਧੀਕ ਹੈ, ਜੋ ਮੈਂ ਤੁਹਾਨੂੰ ਉਪਦੇਸ਼ਾਂ ਦੁਆਰਾ ਦਰਸਾਇਆ ਹੈ ਤੇ ਮੈਂ ਉਹ ਸਭ ਕੁਝ ਤੁਹਾਨੂੰ ਉਪਦੇਸ਼ਾਂ ਦੁਆਰਾ ਕਿਉਂ ਨਹੀਂ ਦਰਸਾਇਆ? ਇਸ ਲਈ ਕਿ ਇਸਦਾ ਕੋਈ ਲਾਭ ਨਹੀਂ, ਇਹ ਸ੍ਵੈ ਉੱਨਤੀ ਤੇ ਸ੍ਵੈ-ਪਵਿਤਰਤਾ ਵਿੱਚ ਸਹਾਈ ਨਹੀਂ, ਇਹ ਤ੍ਰਿਸ਼ਨਾਂ ਦਾ ਨਿਰੋਧ ਨਹੀਂ ਕਰਦਾ, ਉਹ ਦੇ ਨਾਸ਼ ਕਰਨ ਵਿੱਚ ਸਹਾਈ ਨਹੀਂ ਹੁੰਦਾ, ਇਹ ਅਸਾਰ ਦਾ ਨਾਸ਼ ਨਹੀਂ ਕਰਦਾ, ਇਹ ਸ਼ਾਂਤੀ, ਬੋਧਿ, ਗਿਆਨ ਤੇ ਨਿਰਵਾਣ

ਦੀ ਪ੍ਰਾਪਤੀ ਨਹੀਂ ਕਰਵਾਉਂਦਾ। ਇਸ ਕਾਰਨ, ਹੇ ਭਿੱਖੂਓ, ਮੈਂ ਇਸ ਦਾ ਪਰਚਾਰ ਆਪਣੇ ਉਪਦੇਸ਼ਾਂ ਦੁਆਰਾ ਨਹੀਂ ਕੀਤਾ।' ਇਹ ਸਾਖੀ 'ਸਮਯੁਤ-ਸੂਤ' ਨਾਮੀ ਗ੍ਰੰਥ ਵਿੱਚ ਅੰਕਿਤ ਹੈ। ਇਉਂ, ਮਹਾਯਾਨ ਧਰਮ ਦਾ ਵਿਸ਼ਵਾਸ਼ ਬਣ ਗਿਆ ਕਿ ਨਿਰਵਾਣ ਦੀ ਪ੍ਰਾਪਤੀ ਉੱਗਰ ਆਤਮਕ ਸਾਧਨਾਂ ਦੁਆਰਾ ਭੀ ਹੈ, ਪਰ ਅਨਿਨ ਸ਼ਰਧਾ ਤੇ ਭਗਤੀ ਦੁਆਰਾ ਭੀ ਕਲਿਆਣ ਹੈ। ਜੋ ਪੁਰਸ਼ ਇਸ ਵਿਸ਼ਵਾਸ਼ ਵਿੱਚ ਦ੍ਰਿੜ੍ਹ ਹੋਵੇ ਤੇ ਇਸ ਮੰਤਰ ਦਾ ਨਿਤਾਪ੍ਰਤ ਜਾਪ ਕਰੇ: 'ਬੁੱਧਮ ਸ਼ਰਨਮ ਗੱਛਮਿ, ਧਰਮਮ ਸ਼ਰਨਮ ਗੱਛਮਿ। ਸੰਘਮ ਸ਼ਰਨਮ ਗੱਛਮਿ'' ਉਸ ਦਾ ਕਲਿਆਣ ਹੋਵੇਗਾ ਤੇ ਉਸ ਨੂੰ ਨਿਰਵਾਣ ਦੀ ਪ੍ਰਾਪਤੀ ਹੋਵੇਗੀ। ਸ੍ਰਿਸ਼ਟੀ ਦੇ ਆਦਿ ਤੋਂ ਲੈ ਕੇ ਜੁਗੋ ਜੁਗ, ਬੁੱਧ ਪ੍ਰਗਟ ਹੁੰਦੇ ਰਹੇ ਹਨ ਤੇ ਸੰਸਾਰ ਦੇ ਕਲਿਆਣ ਹਿਤ ਉਪਦੇਸ਼ ਕਰਦੇ ਰਹੇ ਹਨ, ਤੇ ਗੌਤਮ ਬੁੱਧ ਇਨ੍ਹਾਂ ਬੁੱਧਾਂ ਦੀ ਬੰਸਾਵਲੀ ਦਾ ਆਖਰੀ ਬੁੱਧ ਹੈ, ਤੇ ਇੱਕ ਹੋਰ ਬੁੱਧ ਮਹਾਂ ਪ੍ਰਲੈ ਤੋਂ ਪਹਿਲਾਂ, ਮੈਤ੍ਰੇਯ ਬੁਧ, ਨਾਮ ਦਾ ਪ੍ਰਗਟ ਹੋਵੇਗਾ, ਜੋ ਸਭ ਸੰਸਾਰ ਨੂੰ ਨਿਰਵਾਣ ਪ੍ਰਾਪਤੀ ਦਾ ਦਾਨ ਬਖਸ਼ੇਗਾ। ਇਹੋ ਜਿਹੀਆਂ ਕਥਾਵਾਂ ਸਿਧਾਂਤਾ ਨੂੰ ਲੈ ਕੇ ਮਹਾਯਾਨ ਬੋਧੀ ਧਰਮ ਸੰਸਾਰ ਉੱਤੇ ਫੈਲਿਆ।

ਇੱਕ ਸਹੰਸ੍ਰਾਬਦੀ ਪਿੱਛੋਂ, ਬੁੱਧ ਧਰਮ ਦੇ ਜੋਬਨ ਕਾਰ ਦੇ ਅੰਤ ਹੋਣ ਉੱਤੇ, ਹਜ਼ਰਤ ਮੁਹੰਮਦ ਦਾ ਇਸਲਾਮ ਵੀ ਇਉਂ ਹੀ ਇੱਕ ਵਿਸ਼ਵ ਵਿਆਪੀ ਧਰਮ ਦੇ ਰੂਪ ਵਿੱਚ ਫੈਲਿਆ, ਤੇ ਉਸਦੇ ਹਜ਼ਰਤ ਮੁਹੰਮਦ ਬਾਰੇ ਆਖਰੀ ਨਬੀ, ਖ਼ਾਤਮਤੁਲ ਮੁਰਸਲੀਨ, ਦੀ ਪਦਵੀ ਦਾ ਵਿਸ਼ਵਾਸ, ਸੰਸਾਰ ਦੇ ਅੰਤ ਸਮੇਂ, ਕਿਆਮਤ ਤੋਂ ਪਹਿਲਾਂ ਆਖਰ ਜ਼ਮਾਨੀ ਮਹਿਦੀ ਦਾ ਜ਼ਹੂਰ, ਤੇ ਕਲਮਾ ਪੜ੍ਹਨ ਨਾਲ, ਹਜ਼ਰਤ ਮੁਹੰਮਦ ਦੀ ਸ਼ਫ਼ਾਇਤ ਦੁਆਰਾ ਬਹਿਸ਼ਤ ਦੀ ਪ੍ਰਾਪਤੀ, ਵਾਸਤਵ ਵਿੱਚ, ਮਹਾਯਾਨ ਬੁੱਧ ਧਰਮ ਦਾ ਅਰਬੀ ਐਡੀਸ਼ਨ ਹੀ ਹਨ। ਇਉਂ ਇਹ ਸਿਧਾਂਤ ਇੱਕ ਵਾਰ ਫੇਰ ਪ੍ਰਤੱਖ ਹੋ ਗਿਆ ਜੁ ਧਾਰਮਿਕ ਵਿਸ਼ਵਾਸ਼ ਮਰਦੇ ਨਹੀਂ, ਕੇਵਲ ਰੂਪ ਵਟਾਉਂਦੇ ਹਨ।

ਸੰਨ 270 ਪ੍ਰਿਥਮ ਮਸੀਹ ਵਿੱਚ, ਜੋ ਤੀਜਾ ਸਮਾਗਮ ਪਾਟਲੀ ਪੁੱਤਰ ਵਿੱਚ, ਭਿੱਖੂ ਤਿੱਸ ਦੀ ਪਰਧਾਨਗੀ ਹੇਠ ਹੋਇਆ ਤੇ ਜਿਸਦਾ ਮੰਤਵ ਮਹਾਯਾਨੀ ਖ਼ਿਆਲਾਂ ਤੇ ਸਿਧਾਂਤਾਂ ਦੇ ਵਧ ਰਹੇ ਪਰਚਾਰ ਨੂੰ ਰੋਕਣਾ ਸੀ, ਉਸ ਤੋਂ ਪਿੱਛੋਂ ਇੱਕ ਸੌ ਸਾਲ ਤੋਂ ਵੱਧ ਬੀਤ ਜਾਂਦਾ ਹੈ, ਤੇ ਬੁੱਧ ਧਰਮ ਦੇ ਫੈਲਾਓ ਤੇ ਵਿਕਾਸ ਬਾਰੇ ਕੋਈ ਸੁਝਾਉ ਨਹੀਂ ਮਿਲਦਾ। ਪਹਿਲੀ ਸ਼ਤਾਬਦੀ ਪ੍ਰਿਥਮ ਮਸੀਹ ਵਿੱਚ ਲਿਖੀ ਗਈ ਪੁਸਤਕ, ਮਲਿੰਦ ਪੱਨਹ, ਇਸ ਤੋਂ ਅਗਲੇਰਾ ਸੰਗ ਮੀਲ ਹੈ। ਇਹ ਪਾਲੀ ਦੀ ਪੁਸਤਕ, ਨਾਗਸੇਨ ਨੇ ਗਦ ਵਿੱਚ ਲਿਖੀ ਤੇ ਪੱਛਮੀ ਵਿੱਦਵਾਨ ਡਾਕਟਰ ਰਿਸ ਡੇਵਿਜ਼, (Dr.Rhys Davis), ਦੀ ਰਾਏ ਵਿੱਚ, ਇਹ ''ਭਾਰਤੀ ਗਦ ਦਾ ਮਹਾਨ ਸ਼ਾਹਕਾਰ ਹੈ।'' ਮਲਿੰਦ (Merander) ਬਾਖ਼ਤਰ ਦੇਸ਼ ਦਾ ਯਵਨ ਸੀ ਤੇ ਉੱਤਰ, ਪੱਛਮੀ ਭਾਰਤ ਦੇ ਸੀਮਾਂ ਦੇਸ਼ ਦਾ ਰਾਜਾ ਸੀ। ਉਸ ਨੇ ਬੁੱਧ ਧਰਮ ਗ੍ਰਹਿਣ ਕਰ ਲਿਆ ਸੀ ਤੇ ਨਾਗਸੇਨ ਉਸ ਦਾ ਧਰਮ ਗੁਰੂ ਸੀ। 'ਮਲਿੰਦ ਪੱਨਾਹ' ਦੇ ਅਰਥ ਹਨ, ਮਲਿੰਦ ਦੇ ਪ੍ਰਸ਼ਨ। ਇਸ ਵਿੱਚ ਮਹਾਰਾਜਾ ਮਲਿੰਦ, ਦੇ ਪਰਚੱਲੜ੍ਹ ਬੋਧਕ ਸਿਧਾਂਤਾਂ ਬਾਰੇ ਕੀਤੇ ਹੋਏ ਸ਼ੰਕੇ, ਤੇ ਉਸ ਦੀ ਸ਼ੰਕਾ ਨਵਿਰਤੀ ਲਈ ਦਿਤੇ ਹੋਏ ਉੱਤਰ, ਦਰਜ ਹਨ। ਇਸ ਗ੍ਰੰਥ ਵਿੱਚ ਜਿਨ੍ਹਾਂ ਸਿਧਾਂਤਾ ਦੀ ਪੁਸ਼ਟੀ ਕੀਤੀ ਗਈ ਹੈ, ਉਹ

ਠੇਰਾਵਾਦ, ਹੀਨਯਾਨੀ ਸਿਧਾਂਤ ਹੀ ਹਨ ਤੇ ਗ੍ਰੰਥ ਨੂੰ ਗਹੁ ਨਾਲ ਵਿੱਚਾਰਿਆਂ ਇਹ ਸਪਸ਼ਟ ਹੋ ਆਉਂਦਾ ਹੈ, ਕਿ ਪਹਿਲੀ ਤੇ ਦੂਜੀ ਸ਼ਤਾਬਦੀ ਪ੍ਰਿਥਮ ਮਸੀਹ ਵਿੱਚ ਹੀ ਕੁਝ ਅਜੇਹੇ ਬੋਧਕ ਸਿਧਾਂਤ ਪਰਬਲ ਤੇ ਪ੍ਰਿਯ ਹੋ ਰਹੇ ਸਨ ਜੋ ਠੇਰਾਵਾਦੀ ਸਿਧਾਂਤਾਂ ਦੇ ਪ੍ਰਤਿਕੂਲ ਸਨ ਤੇ ਜਿਨ੍ਹਾਂ ਦੇ ਪਰਚਾਰ ਦੀ ਕਾਟ ਕਰਨੀ ਨਾਗਸੇਨ ਵਰਗੇ ਵਿੱਦਵਾਨ ਨੇ ਅਵੱਸ਼ ਸਮਝੀ। ਨਾਗਸੇਨ ਬੜਾ ਧੁਰੰਧਰ ਵਿੱਦਵਾਨ ਤੇ ਨਿਆਇ-ਸ਼ਾਸਤਰ ਦਾ ਮਹਾਨ ਵੇਤਾ ਸੀ। ਨਿਆਇ-ਵੈਸ਼ੇਸ਼ਕ ਸ਼ਾਸਤਰ ਵਿੱਚ ਨਿਰੂਪਣ ਕੀਤੇ ਹੋਏ ਪੱਤਹ-ਪ੍ਰਮਾਣ ਤੇ ਪ੍ਰਾਰਥ ਆਦਿ ਸਿਧਾਂਤਾਂ ਦੀ ਜੋ ਸੁਹਣੀ ਵਰਤੋਂ, ਆਪਣੀ ਪਕਸ਼-ਪੂਰਤੀ ਲਈ ਨਾਗਸੇਨ ਨੇ ਮਲਿੰਦ-ਪੱਨਹ ਵਿੱਚ ਕੀਤੀ ਹੈ, ਉਸ ਦੀ ਤੁੱਲਣਾ ਪਰਾਚੀਨ ਜਾਂ ਆਧੁਨਿਕ ਭਾਰਤੀ ਸਾਹਿੱਤ ਵਿੱਚ ਘਟ ਮਿਲੇਗੀ। ਵਿਸ਼ੇਸ਼ ਵਿਸ਼ਾ ਇਸ ਪੁਸਤਕ ਦਾ ਬੁੱਧ ਧਰਮ ਦੇ ਅਨੱਤ-ਸਿਧਾਂਤ,ਅਨਾਤਮਮ ਸਿਧਾਂਤ, ਇਹ ਵਾਕ, "ਆਤਮਾ ਅਹੈਵ", ਸਤਯ ਵਾਕ ਨਹੀਂ, ਦੀ ਸਿੱਧੀ ਹੀ ਹੈ, ਤੇ ਨਾਗਸੇਨ ਬੜੇ ਠਰ੍ਹੰਮੇ ਤੇ ਚਤੁਰਾਈ ਨਾਲ ਮਹਾਰਾਜਾ ਮਲਿੰਦ ਨੂੰ ਸਮਝਾਉਂਦਾ ਹੈ, ਕਿ ਜਿਵੇਂ ਪਹੀਏ, ਜੂਲ੍ਹਾ, ਪਿੰਜਣੀ ਆਦਿ ਵੱਖ ਵੱਖ ਭਾਗਾਂ ਨਾਲੋਂ ਵੱਖਰੀ, ਕੋਈ ਹੋਰ ਵਸਤੂ, ਰੱਥ, ਨਹੀਂ ਹੈ, ਇਵੇਂ ਹੀ ਮਨ, ਬੁੱਧੀ, ਰਾਗ, ਦ੍ਵੈਸ਼, ਆਦਿ ਲੱਖਣਾਂ ਤੋਂ ਪਰੇ, ਆਤਮਾ ਕੋਈ ਵੱਖਰੀ ਸ਼ੈ ਨਹੀਂ ਹੈ। ਪਰ ਇਸ ਮਲਿੰਦ-ਪੱਨਹ ਵਿੱਚ ਹੀ, ਜੋ ਕਿ ਹੀਨਯਾਨ ਦੇ ਸਿਧਾਂਤਾਂ ਦੀ ਪੁਸ਼ਟੀ ਲਈ ਲਿਖੀ ਗਈ ਸੀ, ਮਹਾਯਾਨ ਧਰਮ ਦੇ ਦੋ ਬੁਨਿਆਦੀ ਸਿਧਾਂਤ, ਭਗਤੀ ਦੁਆਰਾ ਮੁਕਤੀ, ਤੇ ਬੋਧੀਸੱਤਵ-ਆਦਰਸ਼, ਬੀਜ-ਰੂਪ ਵਿੱਚ ਮੌਜੂਦ ਹਨ।

ਮਲਿੰਦ-ਪੱਨਹ ਦੇ ਰਚੇ ਜਾਣ ਵਿੱਚ ਅਜੇ ਇੱਕ ਸਦੀ ਹੀ ਬੀਤੀ ਸੀ ਕਿ ਬਾਖ਼ਤ੍ਰੀ ਯਵਨਾਂ ਦੇ ਰਾਜ ਨੂੰ ਕੁਸ਼ਨ ਬੰਸਾਵਲੀ ਦੇ ਲੋਕਾਂ ਨੇ, ਜੋ ਕਿ ਚੀਨੀ ਮੰਗੋਲ ਜਾਤੀ ਦੇ ਸਨ, ਪ੍ਰਾਜੈ ਕਰ ਲਿਆ। ਇਹ ਉਹੋ ਚੀਨੇ-ਮੰਗੋਲ ਹਨ ਜੋ ਚੀਨ-ਦੇਸ਼ ਦੀਆਂ ਲਿਖਤਾਂ ਵਿੱਚ 'ਯੂਈ-ਚੀਹ' ਕਬੀਲੇ ਦੇ ਨਾਮ ਨਾਲ ਪਰਸਿੱਧ ਹਨ। ਇਹਨਾਂ ਯੂਈ-ਚੀਹ ਲੋਕਾਂ ਦੇ ਕੁਸ਼ਨ ਰਾਜ ਘਰਾਣੇ ਦਾ ਮਹਾਂਨ ਪ੍ਰਸਿੱਧ ਭਾਰਤੀ ਮਹਾਰਾਜਾ, ਕਨਿਸ਼ਕ, ਨਾਮ ਦਾ ਹੋਇਆ ਹੈ। ਇਸ ਦਾ ਰਾਜ ਉੱਤਰੀ ਭਾਰਤ ਦੇ ਵਿਸ਼ੇਸ਼ ਭਾਗ ਉੱਤੇ ਕਾਇਮ ਹੋ ਗਿਆ ਸੀ, ਤੇ ਇਸ ਦੇ ਰਾਜ ਦੀ ਸੀਮਾ ਦੀ ਵਿਸ਼ਾਲਤਾ ਦੇ ਕਾਰਨ ਦੋ ਰਾਜ-ਕੇਂਦਰਾਂ, ਮਥਰਾ ਤੇ ਪ੍ਰਸ਼ੁਪੁਰਾ(ਪਿਸ਼ੌਰ) ਤੋਂ ਇਹ ਰਾਜ ਪਰਬੰਧ ਕਰਦਾ ਸੀ। ਇਸ ਕਨਿਸ਼ਕ ਨੇ ਵੀ ਬੁੱਧ-ਧਰਮ ਗ੍ਰਹਿਣ ਕਰ ਲਿਆ ਸੀ, ਤੇ ਇਹ ਬੜਾ ਸ਼ਰਧਾਲੂ ਤੇ ਪ੍ਰਾਕਰਮੀ ਬੋਧ ਸੀ। ਇਸ ਨੇ ਚੌਥਾ ਸਮਾਗਮ ਪ੍ਰਸ਼ੁਪੁਰਾ ਵਿੱਚ ਕੀਤਾ ਤੇ ਆਪ ਉਸਦੀ ਪ੍ਰਧਾਨਗੀ ਕੀਤੀ। ਇਸ ਵਿੱਚ ਚੀਨ ਦੇ ਹੀਨਾਯਾਨੀ, ਤੇ ਠੇਰਾਵਾਦੀਆਂ ਦੀ ਇੱਕ ਉਪ-ਸੰਪ੍ਰਦਾਏ ਸੁਵਸਤ-ਵਾਦੀਆਂ ਦੇ ਨੁਮਾਇੰਦੇ ਹੀ ਆਏ। ਲੰਕਾ, ਸਿਆਮ ਤੇ ਬਰ੍ਹਮਾ ਦੇ ਹੀਨਾ-ਯਾਨੀ ਇਸ ਵਿੱਚ ਕਿਸੇ ਕਾਰਨ ਨਹੀਂ ਆਏ, ਜਾਂ ਨਹੀਂ ਆ ਸਕੇ। ਇਸ ਸਮਾਗਮ ਦਾ ਮੁੱਖ-ਮੰਤਵ ਵੀ ਹੀਨਾਯਾਨੀ ਤੇ ਮਹਾਯਾਨੀ ਸਿਧਾਂਤਾਂ ਵਿੱਚ ਵਧ ਰਹੀ ਪਾਟਕ ਨੂੰ ਮੁੰਦਣਾ ਹੀ ਸੀ, ਪਰ ਇਸ ਮੰਤਵ ਵਿੱਚ ਪੂਰਨ ਸਫਲਤਾ ਨਾ ਹੋ ਸਕੀ। ਹੀਨਯਾਨੀ ਤੇ ਮਹਾਯਾਨੀ ਸਿਧਾਂਤਾਂ ਦੇ ਅੰਤਰ, ਲਿਖਤ-ਗ੍ਰੰਥਾਂ ਦਾ ਰੂਪ ਵੀ ਉਸ ਸਮੇਂ ਧਾਰਨ ਕਰ ਰਹੇ ਸਨ, ਤੇ ਇਸ ਕਨਿਸ਼ਕ ਦੇ ਨਿਮੰਤ੍ਰਣ ਕੀਤੇ ਹੋਏ, ਚੌਥੇ ਸਮਾਗਮ ਤੋਂ ਕੋਈ

ਅੱਧੀ ਸਦੀ ਪਹਿਲਾਂ, ਇੱਕ ਸੰਸਕ੍ਰਿਤ ਦਾ ਗ੍ਰੰਥ 'ਲਲਿਤ-ਵਿਸਤਾਰ' ਨਾਮ ਦਾ ਲਿਖਿਆ ਜਾ ਚੁੱਕਾ ਸੀ, ਜਿਸ ਵਿੱਚ ਹੀਨਯਾਨ ਤੇ ਮਹਾਯਾਨ ਵਿੱਚਕਾਰ ਪਾਟਕ ਨੂੰ ਮੁੰਦਨ ਦੇ ਜਤਨ ਕੀਤੇ ਗਏ ਸਨ। ਇਸ ਪ੍ਰਸ਼ੁਪੁਰਾ ਦੇ ਸਮਾਗਮ ਤੋਂ ਕੁਝ ਵਰ੍ਹੇ ਹੀ ਪਿੱਛੋਂ, ਮਹਾਨ ਮਹਾਯਾਨੀ ਵਿੱਦਵਾਨ, ਅਸ਼ਵ-ਘੋਸ਼, ਨੇ 'ਬੁੱਧ-ਗਾਥਾ' ਤੇ 'ਸੂਤ੍ਰਾਲੰਕਾਰ' ਨਾਮੀ ਸੰਸਕ੍ਰਿਤ ਦੇ ਗ੍ਰੰਥ ਲਿਖੇ ਤੇ ਸੂਤ੍ਰਾਲੰਕਾਰ ਵਿੱਚ ਦੋ ਸਾਖੀਆਂ ਦਾ ਮੁਖ-ਪਾਤਰ ਉਪਰੋਕਤ ਕਨਿਸ਼ਕ ਹੀ ਹੈ। ਇਹ ਅਸ਼ਵ ਘੋਸ਼, ਭਾਰਤ ਦੇ ਪੰਜ ਛੇ ਮਹਾਨ ਕਵੀਆਂ ਵਿੱਚੋਂ ਇੱਕ ਮੰਨਿਆ ਜਾਂਦਾ ਹੈ, ਤੇ ਅੱਜ ਕੱਲ ਦੇ ਬੁੱਧ ਧਰਮ ਦੇ ਖੋਜੀ, ਇਸ ਨੂੰ 'ਮਹਾਯਾਨ ਧਰਮ ਦਾ ਪਿਤਾ' ਕਰਕੇ ਮੰਨਦੇ ਹਨ, ਜਿਹਾ ਕਿ ਅਨੰਦਕੁਮਾਰ ਸੁਆਮੀ। ਇਹੋ ਸਮਾਂ, ਮਸੀਹ ਸੰਮਤ ਦੇ ਪ੍ਰਾਰੰਭ ਤੋਂ ਪ੍ਰਿਥਮ ਸ਼ਤਾਬਦੀ ਤੇ ਮਸੀਹ ਸੰਮਤ ਦੀ ਪਹਿਲੀ ਸ਼ਤਾਬਦੀ, ਕਨਿਸ਼ਕ ਦੇ ਰਾਜ ਸਮੇਂ ਦੇ ਆਦਿ ਅੰਤ ਦੇ ਆਲੇ ਦੁਆਲੇ ਦਾ ਕਾਲ, ਜਿਸ ਕਾਲ ਵਿੱਚ ਕਿ ਅਸ਼ਵ-ਘੋਸ਼ ਹੋਇਆ ਹੈ, ਵਿਸ਼ਾਲ ਤੇ ਗੌਰਵ-ਪੂਰਤ ਮਹਾਯਾਨੀ ਧਰਮ ਦੀ ਰੂਪ-ਰੇਖਾ ਦੇ ਪ੍ਰਤੱਖ ਤੇ ਪ੍ਰਪੱਕ ਹੋਣ ਦਾ ਹੈ, ਤੇ ਇਸ ਮਹਾਨ ਘਟਨਾਂ ਦੇ ਵਾਤਾਵਰਣਕ ਕਾਰਣ ਵੀ ਲਗ ਭਗ ਸਪਸ਼ਟ ਹੋ ਆਏ ਹਨ। ਬੁੱਧ ਧਰਮ ਦਾ ਜਨਮ ਅਸਥਾਨ, ਉੱਤਰ ਪੂਰਬੀ ਭਾਰਤ ਹੈ ਤੇ ਇਸ ਦਾ ਕੇਂਦਰ ਇਸ ਦੇ ਜਨਮੋਪ੍ਰੰਤ, ਹੌਲੀ ਹੌਲੀ, ਪਰ ਪੱਕੇ ਤੌਰ ਤੇ, ਉੱਤਰ ਪੱਛਮੀ ਭਾਰਤ ਵੱਲ ਸਿਰਕ ਰਿਹਾ ਸੀ ਤੇ ਮਸੀਹ ਸੰਮਤ ਦੇ ਪਰਾਰੰਭ ਕਾਲ ਵਿੱਚ ਇਹ ਕੇਂਦਰ, ਗੰਧਾਰ ਦੇਸ਼ ਵਿੱਚ ਇਸਥਿੱਤ ਹੋ ਚੁੱਕਾ ਸੀ। ਇਸ ਗੰਧਾਰ ਦੇਸ਼ ਦਾ ਰਾਜ-ਕੇਂਦਰ ਪ੍ਰਸ਼ੁਪੁਰਾ ਤੇ ਵਿੱਦਿਆ-ਕੇਂਦਰ, ਤਕਸ਼ਿਲਾ ਸੀ। ਪ੍ਰਸ਼ੁਪੁਰਾ ਉਸ ਸੰਸਕ੍ਰਿਤੀ ਦਾ ਸ੍ਰਿਸ਼-ਅਸਥਾਨ ਜਾਂ ਦਿਮਾਗ਼ ਬਣ ਚੁੱਕਾ ਸੀ, ਜੋ ਸੰਸਕ੍ਰਿਤੀ ਕਿ ਮਹਾਨ ਵਿਜਈ ਸਿੰਕਦਰ ਦੇ ਭਾਰਤੀ ਸੀਮਾਂ ਅੰਦਰ ਪ੍ਰਵੇਸ਼ ਕਰਨ ਉਪਰੰਤ ਯੂਨਾਨੀ ਸੱਭਯਤਾ ਦੇ ਭਾਰਤੀ ਸੱਭਯਤਾ ਨਾਲ ਮੇਲ ਤੇ ਸਹਿਯੋਗ ਵਿੱਚੋਂ ਉਪਜੀ। ਪ੍ਰਸ਼ੁਪੁਰਾ, ਪੂਰਬ ਦੇ ਪੱਛਮ ਦਾ, ਕੀ ਨਸਲੀ, ਕੀ ਧਾਰਮਿਕ, ਤੇ ਕੀ ਵਣਜਵਪਾਰਕ ਤੇ ਕੀ ਸੰਸਕ੍ਰਿਤਿਕ, ਸਹਿਯੋਗ ਦਾ ਮਹਾਨ ਕੇਂਦਰ ਬਣ ਚੁੱਕਾ ਸੀ। ਇਸੇ ਸਮੇਂ ਤਕਸ਼ਿਲਾ ਦਾ ਵਿਸ਼ਵ-ਵਿੱਦਿਆਲਾ ਵੇਦਿਕ ਤੇ ਬ੍ਰਾਹਮਣੀ ਸੰਸਕ੍ਰਿਤੀ ਦੇ ਮਹਾਨ ਕੇਂਦਰ ਦੇ ਰੂਪ ਵਿੱਚ ਵਿਕਾਸ ਹੋ ਚੁਕਾ ਸੀ। ਸੰਸਕ੍ਰਿਤ ਬੋਲੀ ਦੀ ਵਿਆਕ੍ਰਣ ਦੀ ਠੁੱਕ ਬੰਨ੍ਹਣ ਵਾਲਾ, ਪਾਨਣੀ, ਤੇ ਸਾਂਖ ਦਰਸ਼ਨ ਦੀਆਂ ਨੀਹਾਂ ਉੱਤੇ ਯੋਗ ਦਰਸ਼ਨ ਦਾ ਅਧਭੁਤ ਤੇ ਵਿਗਆਨਿਕ ਮੰਦਰ ਉਸਾਰਨ ਵਾਲਾ ਤੇ ਯੋਗ-ਸੂਤਰ ਦਾ ਕਰਤਾ, ਪਤਾਂਜਲੀ, ਦੋਵੇਂ ਇਸੇ ਦੇਸ਼ ਵਿੱਚ ਉਤਪੰਨ ਹੋਏ ਤੇ ਤਕਸ਼ਿਲਾ ਵਿਸ਼ਵ-ਵਿਦਿਆਲੇ ਦੀ ਹੀ ਉਪਜ ਸਨ। ਇਸ ਪ੍ਰਤਿਭਾ-ਪੂਰਤ, ਬਹੁ-ਕੋਸ਼ੀ ਤੇ ਅਮਿੱਤ-ਲੱਖਣ ਵਾਤਾਵਰਣ ਵਿੱਚੋਂ ਮਹਾਯਾਨੀ ਧਰਮ ਦੀ ਰੂਪ-ਰੇਖਾ ਉਜਾਗਰ ਤੇ ਬਲਵਾਨ ਹੋਈ। ਠੇਰਾਵਾਦੀ ਤੇ ਪਾਲੀ ਬੁੱਧ ਧਰਮ ਦੇ ਪੈਰੋਕਾਰ, ਇਸ ਮਹਾਯਾਨੀ ਧਰਮ ਦੇ ਤੀਖਣ ਵੇਗ ਨਾਲ ਕਿਵੇਂ ਹਮ-ਕਦਮ ਰਹਿ ਸਕਦੇ ਸਨ? ਵੱਧ ਤੋਂ ਵੱਧ ਜੋ ਉਹ ਕਰ ਸਕੇ, ਉਹ ਇਹ ਸੀ ਕਿ ਉਹਨਾਂ ਨੇ ਅਭਿਧਮ-ਪਿਟਕ ਵਿੱਚ ਵਿੱਚ ਕੁੱਝ ਵਾਧੇ ਕੀਤੇ, ਜਿਨ੍ਹਾਂ ਵਿੱਚ ਕਿ ਬ੍ਰਾਹਮਣੀ ਖਿਆਲਾਂ ਦਾ ਰਲਾ, ਨੀਝ ਲਾ ਕੇ ਵੇਖਿਆਂ, ਸਾਫ਼ ਦਿਸ ਆਉਂਦਾ ਹੈ।

'ਮਹਾਂਵਸਤੂ' ਨਾਮੀ ਸੰਸਕ੍ਰਿਤ ਦਾ ਗ੍ਰੰਥ ਕਿਸੇ ਮਹਾਂਸੰਘਕ ਭਿੱਖੂ ਦੀ ਕ੍ਰਿਤ ਹੈ ਤੇ ਮਸੀਹੀ

ਸੰਮਤ ਦੀ ਪਹਿਲੀ ਸ਼ਤਾਬਦੀ ਦੀ ਰਚਨਾਂ ਮੰਨੀ ਜਾਂਦੀ ਹੈ। ਮੁੱਖ-ਮੰਤਵ ਇਸ ਗ੍ਰੰਥ ਦਾ ਵੀ ਹੀਨਯਾਨ ਤੇ ਮਹਾਯਾਨ ਦੇ ਅੰਤਰ ਨੂੰ ਮੇਟਣਾ ਹੀ ਹੈ, ਪਰ ਆਧੁਨਿਕ ਖੋਜੀ, ਮਹਾਂਵਸਤੂ ਗ੍ਰੰਥ ਨੂੰ ਮਹਾਯਾਨੀ ਧਰਮ ਦਾ ਮੁੱਖ ਗ੍ਰੰਥ ਮੰਨਦੇ ਹਨ। ਮਹਾਂਵਸਤੂ ਦਾ ਮੁੱਖ ਵਿਸ਼ਾ ਮਾਯਾਵਾਦ ਤੇ ਸ਼ੂਨੀਯਤ ਦੇ ਸਿਧਾਂਤ ਹਨ ਤੇ ਇਉਂ ਤਵਾਰੀਖ ਤੇ ਨਿਤਾਪ੍ਰਤ ਵਿਯਕਤੀਗਤ ਜੀਵਨ ਨੂੰ ਤਿੰਨ ਕਾਲ ਅਸੱਤ ਸਿੱਧ ਕੀਤਾ ਗਿਆ ਹੈ। ਮਹਾਂਵਸਤੂ ਵਿੱਚ ਬੁੱਧ ਇੱਕ ਅਧਿਆਤਮਕ ਤੱਤ੍ਵ ਬਣ ਗਿਆ ਹੈ, ਤੇ ਗੌਤਮ ਬੁਧ, 'ਜਿਉਂ ਸੁਪਨਾ ਅਰ ਪੇਖਣਾ'। ਪਰ ਇਸ ਦੇ ਸਮਕਾਲੀ ਗ੍ਰੰਥ, ਸੁਖਵੱਟੀ-ਵਿਯੂਹ, ਤੇ ਸੂਧਰਮ-ਪੁੰਡਰੀਕ, ਇੱਕ ਵਖਰੀ ਧਾਰਮਿਕ ਤੁਰੰਗ ਦੇ ਲਖਾਯਕ ਹਨ। ਇਹ ਗ੍ਰੰਥ ਮੈਤ੍ਰੇਯ ਬੁੱਧ ਦੀ ਛੱਤਰ-ਛਾਇਆ ਹੇਠਾਂ ਇੱਕ ਅਜੇਹੇ ਸ੍ਵਰਗ ਦਾ ਮਨੋਰੰਜਕ ਤੇ ਦਿਲਕਸ਼ ਚਿੱਤਰ ਉਲੀਕਦੇ ਹਨ, ਜਿਸ ਵਿੱਚ ਕੋਈ ਦੁੱਖ, ਕੋਈ ਕਲੇਸ਼ ਨਹੀਂ, ਤੇ ਜਿੱਥੇ ਕਦੇ ਨਾ ਅੰਤ ਹੋਣ ਵਾਲਾ ਸ਼ੁੱਧ ਸੁਖ ਹੈ। ਗੁਰੂ ਗਰੰਥ ਸਾਹਿਬ ਵਿੱਚ ਜੋ ਮਸ਼ਹੂਰ ਸ਼ਬਦ ਹੈ:

***"ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀਂ ਤਿਹਿ ਠਾਉ॥"*** *(ਪੰਨਾ 345)*

ਇਹ ਨਿਰਸੰਦੇਹ ਸੁਖਵੱਟੀ-ਵਿਯੂਹ ਦੇ ਮੁੱਖ ਵਿਸ਼ੇ ਦਾ ਸਾਰਅੰਸ਼ ਹੈ, ਜੋ ਕਈ ਸਹੰਸਰਾਬਦੀਆਂ ਜਨਤਾ ਦੇ ਅਚੇਤ ਮਨ ਵਿੱਚ ਅਲੋਪ ਰਹਿ ਕੇ ਇਸ ਸ਼ਬਦ ਦੇ ਰੂਪ ਵਿੱਚ ਉੱਗਮ ਪਿਆ ਹੈ। ਸੂਧਰਮ-ਪੁੰਡਰੀਕ ਵਿੱਚ ਬੋਧੀ ਤੱਤ੍ਵ ਅਨਾਦੀ ਬੁੱਧ ਦੇ ਰੂਪ ਵਿੱਚ ਪਰਗਟ ਹੋ ਆਉਂਦਾ ਹੈ, ਤੇ ਇਸ ਤੱਤ੍ਵ ਦਾ ਆਦੀ ਤੇ ਸਰਵ-ਸ੍ਰੇਸ਼ਟ ਰੂਪਾਕਾਰ ਅਵਿਲੋਕਿਤੇਸ਼੍ਵਰ ਬਣ ਜਾਂਦਾ ਹੈ।

ਇਹਨਾਂ ਗਰੰਥਾਂ ਦੇ ਰਚੇ ਜਾਣ ਦੇ ਪਿੱਛੋਂ 'ਅਵਾਤਮੱਸਕ' ਨਾਮੀ ਗਰੰਥ ਦੇ ਸੰਸਕ੍ਰਿਤ ਵਿੱਚ ਰਚੇ ਜਾਣ ਦਾ ਕਾਲ ਹੈ। ਠੀਕ ਤਾਂ ਨਹੀਂ ਕਿਹਾ ਜਾ ਸਕਦਾ, ਪਰ ਕੋਈ ਦੋ ਸ਼ਤਾਬਦੀਆਂ ਪਿੱਛੋਂ। ਇਸ ਵਿੱਚ ਮਹਾਯਾਨੀ ਅਲੌਕਿਕ ਦਾਰਸ਼ਨਿਕ ਸਿਧਾਂਤਾਂ ਦਾ ਵਰਣਨ ਹੈ ਤੇ ਇਸ ਦੀ ਰਚਨਾਂ ਬ੍ਰਹਮ-ਸੂਤਰਾਂ ਵਾਂਗੂੰ, ਸੂੱਤਰ-ਰੂਪ ਵਿੱਚ ਹੋਈ ਹੋਈ ਹੈ। ਚੀਨੀ ਭਿੱਕਸ਼ੂ, ਯੌਨ ਚਾਂਗ (Hieun Tsang), ਜੋ ਸੰਨ 643 ਈਸਵੀ ਵਿੱਚ ਭਾਰਤ ਵਰਸ਼ ਪੁੱਜਾ ਤੇ ਇੱਥੇ ਕੋਈ ਪੰਦਰਾਂ ਵਰ੍ਹੇ ਰਿਹਾ, ਤੇ ਦੂਜਾ ਚੀਨੀ ਭਿੱਕਸ਼ੂ, ਈ. ਸੀਂ, (I Tsing) ਜੋ ਕੋਈ ਸੌ ਵਰ੍ਹਾ ਪਿੱਛੋਂ ਸਾਡੇ ਦੇਸ਼ ਵਿੱਚ ਆਇਆ ਤੇ ਕਈ ਸਾਲ ਏਥੇ ਰਿਹਾ, ਉਹ ਦੋਵੇਂ ਨਾਲੰਦਾ ਵਿਸ਼ਵ-ਵਿਦਿਆਲੇ ਵਿੱਚ ਵੀ ਕਈ ਕਈ ਵਰ੍ਹੇ ਵਿੱਦਿਆਰਥੀ ਰਹੇ ਸਨ। ਉਹ ਦੋਵੇਂ ਆਪਣੀਆਂ ਯਾਦ-ਦਾਸ਼ਤਾਂ ਵਿੱਚ ਲਿਖਦੇ ਹਨ, ਜੁ ਇਹ ਗਰੰਥ 'ਅਵਾਤਮੱਸਕ' ਨਾਲੰਦਾ ਵਿਸ਼ਵ-ਵਿੱਦਿਆਲੇ ਵਿੱਚ, ਇਸ ਵਿੱਦਿਆਲੇ ਦੀ ਦੂਜੀ ਸ਼ਤਾਬਦੀ ਮਸੀਹੀ ਵਿੱਚ ਸਥਾਪਤੀ ਤੋਂ ਲੈ ਕੇ, ਈ.ਸੀਂ (I.Tsing) ਦੇ ਉੱਥੇ ਆਉਣ ਦੇ ਸਮੇਂ ਤੱਕ, ਉੱਥੋਂ ਦੀ ਵਿੱਦਿਆ-ਪਰਣਾਲੀ ਦਾ ਭਾਗ ਸੀ। ਨਾਲੰਦਾ ਯੂਨੀਵਰਸਟੀ ਕੋਈ ਬਾਰਾਂ ਸੌ ਵਰ੍ਹੇ ਤੱਕ ਸਾਰੇ ਏਸ਼ੀਆ ਵਿੱਚ ਇੱਕ ਮਹਾਂ-ਪ੍ਰਤਿਸ਼ਟ ਵਿੱਦਿਆ ਦਾ ਕੇਂਦਰ ਮੰਨੀ ਜਾਂਦੀ ਰਹੀ ਹੈ, ਤੇ ਤਿੱਬਤ, ਚੀਨ, ਲੰਕਾ, ਬਰ੍ਹਮਾ, ਜਾਪਾਨ, ਕੋਰੀਆ, ਤੁਰਕਿਸਤਾਨ, ਮੰਗੋਲੀਆ, ਮਲਾਇਆ, ਸਿਆਮ, ਕੰਬੋਦੀਆ ਆਦਿ ਦੇਸ਼ਾਂ ਦੇਸ਼ਾਂਤਾਂ ਤੋਂ ਇਥੇ ਵਿੱਦਿਆਰਥੀ ਵਿੱਦਿਆ ਪ੍ਰਾਪਤ ਕਰਨ ਆਉਂਦੇ ਸਨ ਤੇ ਇਹਨਾਂ ਬਦੇਸ਼ੀ ਦੇਸ਼ਾਂ ਦੇ ਕਈ ਰਾਜਿਆਂ ਨੇ ਇਸ ਯੂਨੀਵਰਸਟੀ ਦੇ ਨਾਮ ਜਗੀਰਾਂ ਲਾਈਆਂ

ਹੋਈਆਂ ਸਨ ਤਾਂ ਜੁ ਉਹਨਾਂ ਦੇਸ਼ਾਂ ਦੇ ਵਿੱਦਿਆਰਥੀਆਂ ਦੇ ਰੋਟੀ ਕਪੜੇ ਦਾ ਖ਼ਰਚ ਚੱਲ ਸਕੇ। ਯੌਨ-ਚਾਂਗ ਦਸਦਾ ਹੈ, ਜੁ ਨਾਲੰਦਾ ਯੂਨੀਵਰਸਟੀ ਵਿੱਚ ਸਾਢੇ ਅੱਠ ਹਜ਼ਾਰ ਵਿੱਦਿਆਰਥੀ ਤੇ ਡੇਢ ਹਜ਼ਾਰ ਪ੍ਰੋਫ਼ੈਸਰ ਸਨ। ਹਰ ਰੋਜ਼ ਇਸ ਯੂਨੀਵਰਸਟੀ ਦੇ ਵੱਖੋ ਵੱਖਰੇ ਕਾਲਜਾਂ ਵਿੱਚ ਇੱਕ ਸੌ ਲੈਕਚਰਾਂ ਦਾ ਪ੍ਰਬੰਧ ਸੀ, ਜਿਸ ਵਿੱਚੋਂ ਕਿ ਹਰ ਇੱਕ ਵਿੱਦਿਆਰਥੀ ਆਪਣੀ ਲੋੜ ਅਨੁਸਾਰ ਲੈਕਚਰ ਸ੍ਰਵਣ ਕਰਦਾ ਸੀ। ਸੰਸਾਰ ਦੀ ਕੋਈ ਪ੍ਰਮਾਣੀਕ ਵਿੱਦਿਆ ਅਜੇਹੀ ਨਹੀਂ ਸੀ, ਜੋ ਇੱਥੇ ਬਿਨਾਂ ਪੱਖਤਾਪ ਤੋਂ ਨਾ ਪੜ੍ਹਾਈ ਜਾਂਦੀ ਹੋਵੇ। ਇਹ ਯੂਨੀਵਰਸਟੀ ਬਖ਼ਤਿਆਰ ਖ਼ਿਲਜੀ ਨੇ ਸਾੜ ਸੁੱਟੀ ਸੀ। ਉਸ ਦੇ ਦਰਬਾਰੀ ਲੇਖਕ ਦਸਦੇ ਹਨ, ਜੁ ਇਸ ਯੂਨੀਵਰਸਟੀ ਦਾ ਪੁਸਤਕਾਲਯ ਇਤਨਾ ਵੱਡਾ ਸੀ ਕਿ ਇਸ ਵਿੱਚ 20 ਲੱਖ ਤੋਂ ਵੱਧ ਹਸਤ-ਲਿਖਤ ਪੁਸਤਕਾਂ ਸਨ, ਜੋ ਇਸ ਵੇਲੇ ਅਗਨੀ-ਭੇਟਾ ਕੀਤੀਆਂ ਗਈਆਂ, ਤੇ ਕੋਈ ਦੋ ਮਹੀਨੇ ਸੁਲਗ ਸੁਲਗ ਕੇ ਸੜਦੀਆਂ ਰਹੀਆਂ। ਇਥੋਂ ਦੇ ਕੋਈ ਪੰਜ ਹਜ਼ਾਰ ਪ੍ਰੋਫ਼ੈਸਰ ਤੇ ਵਿੱਦਿਆਰਥੀ, ਜਿਨ੍ਹਾਂ ਨੂੰ ਕਿ ਬਖ਼ਤਿਆਰ ਖਿਲਜੀ ਨਾਲ ਆਏ ਬਦੇਸ਼ੀ ਤੁਰਕ 'ਬ੍ਰਾਹਮਣਾ' ਕਰਕੇ ਲਿਖਦੇ ਹਨ, ਬੇੜੀਆਂ ਵਿੱਚ ਚਾੜ੍ਹਕੇ ਗੰਗਾ ਵਿੱਚ ਡੋਬ ਦਿੱਤੇ ਗਏ। ਲਿਖਿਆ ਹੈ ਜੁ "ਕਿਸੇ ਨੇ ਇਹਨਾਂ ਵਿੱਚੋਂ ਆਪਣੇ ਆਪ ਨੂੰ ਬਚਾਉਣ ਦਾ ਕੋਈ ਯਤਨ ਨਹੀਂ ਕੀਤਾ ਤੇ ਨਾ ਹੀ ਦਰਿਆ ਵਿੱਚ ਡੁੱਬਣ ਤੋਂ ਬਚਣ ਲਈ ਕੋਈ ਹੱਥ ਪੈਰ ਮਾਰੇ, ਸਗੋਂ ਕੁਫ਼ਰ ਦੇ ਮੰਤ੍ਰ ਪੜ੍ਹਦੇ ਪੜ੍ਹਦੇ ਚੁਪ ਚੁਪਾਤੇ ਦਰਿਆ ਵਿੱਚ ਡੁਬ ਮੋਏ।" ਅਨੁਮਾਨ ਇਹ ਹੈ, ਜੁ ਬੋਧੀਆਂ ਦਾ ਮੂਲ ਮੰਤਰ, 'ਬੁੱਧਮ ਸ਼ਰਨਮ ਗੱਛਮਿ, ਧਰਮਮ ਸ਼ਰਨਮ ਗੱਛਮਿ, ਸੰਘਮ ਸ਼ਰਨਨ ਗੱਛਮਿ' ਦਾ ਜਾਪ ਹੀ ਇਸ ਅੰਤਮ ਸਮੇਂ ਇਹ ਲੋਕ ਕਰ ਰਹੇ ਹੋਣਗੇ। ਇਸ ਨਾਲੰਦਾ ਵਿਸ਼ਵ-ਵਿਦਿਆਲੇ ਵਿੱਚ, ਅੱਠਵੀਂ ਸ਼ਤਾਬਦੀ ਮਸੀਹੀ ਵਿੱਚ, ਇੱਕ ਪ੍ਰੋਫ਼ੈਸਰ, ਨਾਗਾਰਜੁਨ, ਨਾਮੀ ਹੋਇਆ ਹੈ, ਜੋ ਕਿ ਮਹਾਯਾਨ ਬੁੱਧ ਧਰਮ ਦੀ ਤਵਾਰੀਖ਼ ਵਿੱਚ ਬੜੀ ਉੱਚ ਪਦਵੀ ਦਾ ਮਾਲਕ ਹੈ। ਮਹਾਯਾਨ ਧਰਮ ਦੇ ਮੱਧਮਯਕ ਸਿਧਾਂਤ ਦੇ ਨਿਰੂਪਣ ਕਰਨ ਵਾਲਾ, ਇਹੋ ਨਾਗਾਰਜੁਨ ਹੈ, ਜਿਸ ਨੇ ਬੋਧੀ ਦਾਰਸ਼ਨਿਕ ਪ੍ਰਣਾਲੀ ਦੇ ਸੱਤ-ਵਾਦ ਤੇ ਸ਼ੂਨ ਵਾਦ ਦੇ ਸਿਧਾਂਤਾਂ ਦੇ ਵਿਚਕਾਰਲਾ ਰਾਹ ਕੱਢਿਆ ਤੇ ਉਸ ਨੂੰ ਮੱਧਮਯਕ ਸਿਧਾਂਤ ਕਿਹਾ। ਇਸ ਨੇ ਬਹੁਤ ਸਾਰੇ ਗ੍ਰੰਥ ਲਿਖੇ ਤੇ ਉਹਨਾਂ ਸਾਰੇ ਗ੍ਰੰਥਾਂ ਦੇ ਸੰਗ੍ਰਹਿ ਨੂੰ 'ਪ੍ਰਜਣ ਪਾਰ ਮਿੱਤਾ' ਕਹਿੰਦੇ ਹਨ। ਇਸ 'ਪ੍ਰਜਣ ਪਾਰਮਿੱਤਾ' ਦਾ ਮੂਲਸਿਧਾਂਤ, 'ਪ੍ਰਜਣ ਪਾਰਮਿੱਤਾ-ਹ੍ਰਿਦਯ-ਸੂਤ੍ਰ' ਨਾਮੀ ਸ਼ਲੋਕ ਵਿੱਚ ਅੰਕਿਤ ਹੈ ਤੇ ਇਸ ਵਿੱਚ ਰੂਪਾਕਾਰ ਦੀ ਅਸਾਰਤਾ ਨੂੰ ਬੜੀ ਭਲੀ ਪ੍ਰਕਾਰ ਦਰਸਾਇਆ ਹੋਇਆ ਹੈ। ਇਹ ਹ੍ਰਿਦਯ-ਸੂਤ੍ਰ ਅੱਜ ਭੀ ਚੀਨ, ਕੋਰੀਆ, ਜਾਪਾਨ ਦੇ ਹਜ਼ਾਰਾਂ ਬੋਧੀ ਮੱਠਾਂ ਵਿੱਚ ਸਵੇਰ ਵੇਲੇ ਪੜ੍ਹਿਆ ਜਾਂਦਾ ਹੈ, ਤੇ ਇਉਂ ਹੀ ਉਸ ਦਾ ਜਗਤ ਪ੍ਰਸਿੱਧ ਅਸ਼ਟ ਨੇਤਿ ਸੂਤ੍ਰ, "ਨ ਉਤਪਾਦ, ਨ ਉੱਛੇਦ, ਨ ਨਿਰੋਧ, ਨ ਸਸ੍ਰਤਾ, ਨ ਏਕਾਰਥ, ਨ ਨਾਨਾਰਥ, ਨ ਆਗਮਨ, ਨਿਰਗਮ।" ਪ੍ਰਜਣਪਾਰਮਿੱਤਾ ਗ੍ਰੰਥਾਵਲੀ ਦਾ ਸਭ ਨਾਲੋਂ ਪ੍ਰਸਿੱਧ ਤੇ ਪ੍ਰਤਿਸ਼ਟ ਗ੍ਰੰਥ 'ਵੱਜਰ ਛੇਦਿਕ ਸੂਤ' ਹੈ, ਜਿਸ ਵਿੱਚ ਕਿ ਮਹਾਯਾਨੀ ਸਿਧਾਂਤਾਂ, ਸ਼ੂਨਿਯਤ ਤੇ ਤੱਥਤ ਦਾ ਨਿਰਣਯ ਕੀਤਾ ਗਿਆ ਹੈ। ਸ਼ੂਨਿਯਤ ਦਾ ਸਿਧਾਂਤ ਤਾਂ ਹੀਨਯਾਨ ਦੇ ਅਨਿੱਤ ਸਿਧਾਂਤ ਦਾ ਹੀ ਖੋਲ੍ਹਿਆ ਹੋਇਆ ਰੂਪ ਹੈ, ਤੇ ਤੱਥਤ ਸਿਧਾਂਤ ਉਹ ਹੈ

ਜਿਸ ਵਿੱਚ ਸਭ ਕੁਛ ਬੋਧੀ ਤੱਤ੍ਰ ਨਾਲ ਇਕਸਾਰ ਮੰਨਿਆ ਹੈ।

ਇਹ ਵੱਜਰ-ਛੇਦਿਕ ਸੂਤ੍ਰ ਚੀਨੀ ਤੇ ਜਾਪਾਨੀ ਬੋਧੀਆਂ ਦੀ ਇੱਕ ਜਗਤ-ਪ੍ਰਸਿੱਧ ਸ਼੍ਰੇਣੀ ਦੀ ਕੇਂਦਰੀ ਪ੍ਰਮਾਣੀਕ ਧਰਮ ਪੁਸਤਕ ਹੈ, ਜੋ ਕਿ ਚੀਨ ਵਿੱਚ 'ਚਾਆਨ' ਅਖਵਾਂਦੇ ਹਨ ਤੇ ਜਾਪਾਨ ਵਿੱਚ 'ਜ਼ੈਨ'। ਇਹ ਦੋਵੇਂ ਸ਼ਬਦ ਸੰਸਕ੍ਰਿਤ ਸ਼ਬਦ 'ਧਿਆਨ' ਦਾ ਹੀ ਚੀਨੀ ਤੇ ਜਾਪਾਨੀ ਰੂਪ ਹਨ। ਇਸ 'ਚਾਆਨ' ਧਰਮ ਦਾ ਸਭ ਨਾਲੋਂ ਵੱਡਾ ਤੇ ਅੰਤਮ ਆਚਾਰਯ, ਚੀਨ ਵਿੱਚ, ਹੂੀ-ਨੋਂ (Hui-neng) ਹੋਇਆ ਹੈ, ਜਿਸ ਨੂੰ ਬ੍ਰਹਮ-ਗਿਆਨ ਦੀ ਪ੍ਰਾਪਤੀ ਕੇਵਲ ਵੱਜਰ ਛੇਦਿਕ ਸੂਤਰ, ਬਾਰ ਬਾਰ ਪਾਠ ਕਰਨ ਨਾਲ ਹੀ ਹੋ ਗਈ ਸੀ। ਜਿਵੇਂ ਕਿ ਉਦਾਸੀ ਸਾਧੂ, ਸੰਤਰੇਣ, ਨੂੰ ਮੁੜ ਮੁੜ ਜੁਪਜੀ ਸਾਹਿਬ ਦਾ ਪਾਠ ਕਰਨ ਨਾਲ ਦਿੱਬਯ ਦ੍ਰਿਸ਼ਟੀ ਦੀ ਪ੍ਰਾਪਤੀ ਹੋ ਗਈ ਸੀ। ਇਹ ਸਾਧੂ, ਪਿੰਡ ਭੂਦਨ, ਮਲੇਰ ਕੋਟਲੇ ਦੇ ਨੇੜੇ, ਉਦਾਸੀਆਂ ਦੇ ਡੇਰੇ ਰਹਿੰਦਾ ਸੀ, ਤੇ ਸੰਮਤ 1910 ਬਿਕ੍ਰਮੀ ਦੀ ਗੱਲ ਹੈ ਜੋ ਉਸਨੂੰ ਜਪੁਜੀ ਸਾਹਿਬ ਦਾ ਪਾਠ ਕਰਦਿਆਂ ਕਰਦਿਆਂ ਦਿੱਬਯ ਦ੍ਰਿਸ਼ਟੀ ਪ੍ਰਗਟ ਹੋ ਆਈ ਤੇ ਉਹ ਤ੍ਰਿਕਾਲ-ਦਰਸ਼ੀ ਤੇ ਅਦ੍ਰਿਸ਼ਟਦਰਸ਼ੀ ਹੋ ਗਿਆ। ਇਹੋ ਜਿਹੀਆਂ ਅਸਾਧਾਰਨ ਸ਼ਕਤੀਆਂ ਦਾ ਪ੍ਰਗਟ ਹੋ ਜਾਣਾ, ਰਿਸ਼ੀ ਪਤਾਂਜਲੀ ਨੇ ਆਪਣੀ ਪੁਸਤਕ, ਯੋਗਸੂਤ੍ਰ, ਵਿੱਚ ਜਨਮ-ਸਿੱਧੀ ਦੇ ਰੂਪ ਵਿੱਚ ਯੋਗ ਸਾਧਨਾ ਦੁਆਰਾ ਤੇ ਔਸ਼ਧੀਆਂ ਦੁਆਰਾ, ਤਿੰਨਾਂ ਕਾਰਨਾਂ ਕਰਕੇ ਸੰਭਵ ਮੰਨਿਆ ਹੈ। ਸੰਤਰੇਣ ਉਦਾਸੀ ਆਪਣੇ ਅਣ-ਛਪੇ ਗ੍ਰੰਥ, ਸ੍ਰੀ ਗੁਰੂ ਨਾਨਕ-ਵਿਜੈ, ਵਿੱਚ ਲਿਖਦਾ ਹੈ:

*"ਬਾਲਮੀਕ ਮੁਨਿ ਮੋਹਿ ਮਿਲਓ ਜਪੁਜੀ ਕੇ ਪ੍ਰਤਾਪ",*
*"ਬਾਣੀ ਭਈ ਸੁਨਭਿ ਜਬੈ ਚਾਨਣ ਭਇਓ ਮਹਾਨ,*
*ਇਹ ਜਪੁ ਕਾ ਪ੍ਰਤਾਪ ਸਭ ਹਮਰਾ ਬਲ ਕਿਛੁ ਨਾਂਹਿ,*
*ਜਪੁ ਕੇ ਪਾਠ ਪ੍ਰਤਾਪ ਤੇ ਗਿਰਾ ਭਈ ਨਭ ਮਾਂਹਿ।"*

ਧਿਆਨੀ ਬੋਧੀਆਂ ਵਿੱਚ ਨਗਾਰਜੁਨ ਦੇ ਵੱਜਰ-ਛੇਦਿਕ ਸੂਤਰ ਦੀ ਓਹੋ ਮਹਾਨਤਾ ਮੰਨੀ ਜਾਂਦੀ ਹੈ, ਜੋ ਸਿੱਖ ਸਾਧਕਾਂ ਵਿੱਚ ਜਪੁਜੀ ਸਾਹਿਬ ਦੀ ਤੇ ਬ੍ਰਾਹਮਣੀ ਮੱਤ ਵਿੱਚ ਗਾਇਤ੍ਰੀ ਦੀ।

ਇਹ ਧਿਆਨੀ ਬੋਧੀਆਂ ਦਾ ਮੱਤ ਕੀ ਹੈ? ਇਸ ਮੱਤ ਦੇ ਆਦਿ ਕੀ ਕਥਾ ਇਉਂ ਹੈ ਜੁ ਕਿਸੇ ਸਮੇਂ ਗੌਤਮ ਬੁੱਧ ਆਪਣੇ ਭਿੱਖੂਆਂ ਵਿੱਚਕਾਰ ਬੈਠੇ ਹੋਏ ਸਨ ਕਿ ਇੱਕ ਬ੍ਰਹਮ ਰਾਜ ਨਾਮੀ ਜਗਿਯਾਸੂ ਉਹਨਾਂ ਦੇ ਦਰਸ਼ਨਾਂ ਲਈ ਆਇਆ, ਤੇ ਇੱਕ ਸੋਨਕਮਲ ਭੇਟਾ ਕਰਕੇ, ਤੱਤ੍ਰ ਉਪਦੇਸ਼ ਲਈ ਯਾਚਨਾਂ ਕੀਤੀ। ਗੌਤਮ ਬੁੱਧ ਨੇ ਉਹ ਸੋਨ-ਕਮਲ ਹੱਥ ਵਿੱਚ ਫੜ ਲਿਆ ਤੇ ਕੁੱਝ ਚਿਰ ਉਸ ਨੂੰ ਧਿਆਨ ਲਾ ਕੇ ਦੇਖਦੇ ਰਹੇ। ਫੇਰ ਹੱਸ ਪਏ। ਇਉਂ ਬ੍ਰਹਮਰਾਜ ਨੂੰ ਬ੍ਰਹਮਗਿਆਨ ਦੀ ਪ੍ਰਾਪਤੀ ਹੋ ਆਈ। ਮਨ ਤੇ ਬੁੱਧੀ ਦੀ ਲੇਸ਼ ਤੋਂ ਰਹਿਤ ਜੋ ਗਿਆਨ ਹੈ, ਉਸ ਦੀ ਪ੍ਰਾਪਤੀ ਹੀ ਧਿਆਨੀ ਬੋਧੀਆਂ ਦੇ ਮੱਤ ਦਾ ਮੁੱਖ ਪ੍ਰਯੋਜਨ ਹੈ। ਬੁੱਧੀ ਇੱਕ ਢੰਗ, ਇੱਕ ਹਥਿਆਰ ਹੈ, ਜਿਸ ਦੁਆਰਾ, ਵਸਤੂਆਂ ਦਾ ਗਿਆਨ ਹੁੰਦਾ ਹੈ। ਇਸ ਹਥਿਆਰ ਨੂੰ ਪਰੇ ਸੁੱਟਕੇ, ਇਸ ਦੀ ਵਰਤੋਂ ਤੋਂ ਬਿਨਾਂ, ਜੋ ਗਿਆਨ ਸਿੱਧਾ ਪ੍ਰਾਪਤ ਹੋਵੇ, ਉਹੀ 'ਜ਼ੈੱਨ' ਬੁੱਧ-ਮੱਤ ਦਾ ਨਿਸ਼ਾਨਾ ਹੈ। ਚੇਲਾ ਪੁਛਦਾ

ਵਿੱਚ ਸੁੱਟ ਦੇਵੇਗਾ: ਕਿਉਂ ਜੁ ਉਹ ਪੁੱਲ ਕਿਸੇ ਹੋਰ ਲਈ ਲਾਭਕਾਰੀ ਨਹੀਂ ਤੇ ਕਿਸੇ ਹੋਰ ਦੇ ਕੰਮ ਨਹੀਂ ਆ ਸਕਦਾ। 'ਜ਼ੈੱਨ' ਮੱਠਾਂ ਵਿੱਚ ਕਾਠ ਦੀ ਬੁੱਧ-ਪ੍ਰਤਿਮਾ ਪੂਜਾ ਲਈ ਰੱਖੀ ਹੁੰਦੀ ਹੈ, ਪਰ ਜਿਸ ਦਿਨ ਬਹੁਤ ਠੰਡ ਪਵੇ, ਉਸ ਮੂਰਤੀ ਨੂੰ ਚੁਲ੍ਹੇ ਵਿੱਚ ਜਾਲ ਲੈਂਦੇ ਹਨ। 'ਜ਼ੈੱਨ' ਮੱਤ ਦਾ ਇਹੋ ਸਾਰ-ਸਿਧਾਂਤ ਹੈ, ਜੋ ਗੁਰੂ ਗ੍ਰੰਥ ਸਾਹਿਬ ਦੀ ਦੁਤਾਂਕ:

*"ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥"* (ਪੰਨਾ 1167)

ਵਿੱਚ ਦਰਸਾਇਆ ਗਿਆ ਹੈ। ਜੈੱਨ-ਗਿਆਨ ਦੀ ਪ੍ਰਾਪਤੀ ਲਈ ਜੋ ਜਤਨ ਤੇ ਸਾਧਨ ਕੀਤੇ ਜਾਂਦੇ ਹਨ, ਉਹਨਾਂ ਨੂੰ ਜਾਪਾਨੀ ਵਿੱਚ, 'ਹੋਬੇਨਾ' ਆਖਦੇ ਹਨ, ਜੋ ਕਿ ਸੰਸਕ੍ਰਿਤ ਸ਼ਬਦ, 'ਉਪਾਯ' ਦਾ ਹੀ ਜਾਪਾਨੀ ਰੂਪ ਹੈ। ਇੱਕ 'ਹੋਬੇਨ' ਜੋ ਕਿ ਜ਼ੈੱਨ ਮੱਠਾਂ ਵਿੱਚ ਬਹੁਤ ਕਰਕੇ ਵਰਤਿਆ ਜਾਂਦਾ ਹੈ, ਉਹ ਵਾਜ਼ਿੱਕ ਪ੍ਰਸ਼ਨੋਤਰ ਨਾਮੀ ਸਾਧਨ ਹੈ। ਗੁਰੂ ਤੇ ਚੇਲਾ ਬਿਜਲੀ ਦੀ ਤੇਜ਼ੀ ਨਾਲ ਪ੍ਰਸ਼ਨ ਉੱਤਰ ਆਪੋ ਵਿੱਚ ਕਰਦੇ ਹਨ, ਇਸ ਆਸ਼ਾ ਤੇ ਜਤਨ ਵਿੱਚ ਕਿ ਦਿੱਬਦ੍ਰਿਸ਼ਟੀ ਦੇ ਮੂਹਰੇ ਜੋ ਪਰਦਾ ਹੈ ਉਹ ਲੱਥ ਜਾਵੇ। ਏਹੋ ਆਸ਼ਾ, ਜਪੁਜੀ ਸਾਹਿਬ ਵਿੱਚ, ਜੋ ਗੁਰੂ ਨਾਨਕ ਨੇ ਪ੍ਰਾਰੰਭਕ ਪ੍ਰਸ਼ਨ ਕੀਤਾ ਹੈ:

*"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥"* (ਪੰਨਾ 1)

ਦਾ ਹੈ, ਜੁ ਸਾਰ-ਤਤ੍ਵ ਦਾ ਸਪਸ਼ਟ ਤੇ ਸਿੱਧਾ ਤੇ ਪ੍ਰਤੱਖ ਭਾਵ ਗਿਆਨ, ਕੂੜ ਦਾ ਪਰਦਾ ਵਿੱਚਕਾਰ ਹੋਣ ਤੋਂ ਬਿਨਾਂ, ਕਿਵੇਂ ਹੋ ਆਵੇ? ਇਸ ਵਾਜ਼ਿਕ ਪ੍ਰਸ਼ਨੋਤ੍ਰ ਦੇ ਸਾਧਨ ਨੂੰ ਜਾਪਾਨੀ ਜ਼ੈੱਨ ਮੱਠਾਂ ਵਿੱਚ 'ਕੋਆਨ' ਕਹਿੰਦੇ ਹਨ। "ਮੈਂ ਆਵਾਗਵਨ ਦੇ ਚੱਕ੍ਰ ਵਿੱਚੋਂ ਕਿਵੇਂ ਮੁਕਤ ਹੋਵਾਂ?" ਇਉਂ ਚੇਲਾ ਪ੍ਰਸ਼ਨ ਕਰਦਾ ਹੈ: "ਕਿਸ ਤੈਨੂੰ ਬੰਧਨ ਵਿੱਚ ਪਾਇਆ ਹੋਇਆ ਹੈ?" ਇਹ ਇੱਕ 'ਕੋਆਨ' ਹੈ। ਇੱਕ ਪ੍ਰਸ਼ਨ, ਇੱਕ ਹਾਸ, ਤੇ ਕਈ ਵਾਰ ਮੁੱਕੀ ਧੱਪਾ ਹੀ 'ਕੋਆਨ' ਹੁੰਦਾ ਹੈ ਤੇ ਜੋ ਤਤ੍ਵ-ਗਿਆਨ ਵਰ੍ਹਿਆਂ ਬੱਧੀ ਸਾਧਨਾਂ ਤੇ ਧਿਆਨ ਧਰਨ ਨਾਲ ਨਹੀਂ ਹੁੰਦਾ, ਉਹ ਇੱਕ 'ਕੋਆਨ' ਨਾਲ ਹੋ ਆਉਂਦਾ ਹੈ। ਇੱਕ ਬੜਾ ਪ੍ਰਸਿੱਧ 'ਕੋਆਨ', ਮੂ-ਕੋਆਨ, ਕਹਾਉਂਦਾ ਹੈ। "ਕੁੱਤੇ ਵਿੱਚ ਭੀ ਬੋਧੀ-ਤੱਤ੍ਵ ਹੈ?" 'ਮੂ'। ਜਾਪਾਨੀ ਵਿੱਚ "ਮੂ" ਦੇ ਅਰਥ ਹਨ "ਨਹੀਂ" ਤੇ "ਮੂ" ਕੁੱਤੇ ਦੀ ਬੋਲੀ ਵੀ ਹੈ। ਕੁੱਝ ਹੋਰ "ਕੋਆਨ" ਇਹ ਹਨ: "ਦੋ ਹੱਥ ਆਪੋ ਵਿੱਚ ਭਿੜਦੇ ਹਨ ਤਾਂ ਤਾੜੀ ਵੱਜਦੀ ਹੈ, ਜਦੋਂ ਇੱਕ ਹੱਥ ਭਿੜੇ ਤਾਂ ਕੀ ਹੁੰਦਾ ਹੈ?" 'ਏਕੋ ਸਤਯ ਦੁਤੀਯਾ ਨਾਸਤਿ, ਜਦੋਂ ਏਕੋ ਨਾਸਤਿ ਹੋਵੇ ਤਾਂ ਸਤਯ ਕੀ ਹੈ?" "ਇੱਕ ਬੰਦ ਬੋਤਲ ਵਿੱਚ ਇੱਕ ਜੀਉਂਦੀ ਬਤਖ਼ ਹੈ। ਕੀ ਕੀਤਾ ਜਾਵੇ ਜੁ ਬੋਤਲ ਵੀ ਨਾਂ ਟੁੱਟੇ ਤੇ ਬਤਖ਼ ਵੀ ਜੀਊਂਦੀ ਬਾਹਰ ਨਿੱਕਲ ਆਵੇ?" ਇਸ 'ਕੋਆਨ' ਦਾ ਉੱਤਰ ਹੈ। "ਆਹ ਲੌ ਨਿੱਕਲ ਆਈ।" ਇੱਕ ਹੋਰ ਕੋਆਨ ਇੰਝ ਹੈ: "ਇੱਕ ਆਦਮੀ ਪਹਾੜ ਦੀ ਕੰਦਰਾ ਨੂੰ ਦੰਦਾਂ ਨਾਲ ਪਕੜ ਕੇ ਲਟਕਿਆ ਹੋਇਆ ਹੈ। ਉਸ ਦੇ ਦੋਵੇਂ ਹੱਥ ਰੁੱਝੇ ਹੋਏ ਹਨ ਤੇ ਉਸ ਦੇ ਪੈਰ ਕੰਦਰਾ ਦੇ ਸਿਰੇ ਨੂੰ ਨਹੀਂ ਪੁੱਜ ਸਕਦੇ। ਇੱਕ ਮਿੱਤਰ ਉਸ ਕੋਲੋਂ ਪੁੱਛਦਾ ਹੈ, ਜ਼ੈੱਨ ਕੀ ਹੈ? ਉਹ ਕੀ ਉੱਤਰ ਦੇਵੇ?" ਇਹ ਸਭ ਬੇਸਿਰ ਪੈਰ ਦੀਆਂ ਗੱਲਾਂ ਹਨ, ਪਰ ਜ਼ੈੱਨ ਦਾ ਨਿਸ਼ਾਨਾਂ ਵੀ ਉਹ ਪਦਵੀ ਹੈ, ਜਿੱਥੇ ਸਿਰ ਤੇ ਪੈਰ ਦੀ ਗੱਮਤਾ ਨਹੀਂ। ਸਿਰ ਪੈਰ ਵਾਲੀ ਗੱਲ ਤਾਂ

ਹੈ: "ਮੈਂ ਕੀ ਹਾਂ?"। ਗੁਰੂ ਉੱਤਰ ਦਿੰਦਾ ਹੈ: "ਮੈਂ" ਨੂੰ ਕੀ ਕਰੇਂਗਾ?" ਚੇਲਾ ਕਹਿੰਦਾ ਹੈ: "ਜੇ ਮੇਰੇ ਵਿੱਚ 'ਮੈਂ" ਦਾ ਅਭਾਵ ਹੋ ਜਾਵੇ ਤਾਂ ਠੀਕ ਹੈ?" ਗੁਰੂ ਕਹਿੰਦਾ ਹੈ "ਏਸ ਭਾਵ ਦਾ ਤੈਨੂੰ ਕੀ ਲਾਭ?" ਦੋ ਭਿਕਸ਼ੂ ਆਪਣੇ ਮੱਠ ਵਲ ਆ ਰਹੇ, ਇੱਕ ਪੱਤਣ ਤੇ ਪੁਜੇ, ਜਿਥੇ ਇੱਕ ਸੁੰਦਰੀ ਖੜ੍ਹੀ ਸੀ, ਮਤਾਂ ਪਾਣੀ ਵਿੱਚੋਂ ਲੰਘਣ ਨਾਲ ਉਸ ਦੇ ਰੇਸ਼ਮੀ ਬਸਤਰ ਭਿੱਜ ਜਾਣ। ਇੱਕ ਭਿਕਸ਼ੂ ਨੇ ਉਸ ਨੂੰ ਆਪਣੇ ਮੋਢਿਆਂ ਉਤੇ ਚੁੱਕ ਕੇ ਪੱਤਣ ਲੰਘਾ ਦਿੱਤਾ। ਦੂਜਾ ਭਿਕਸ਼ੂ ਸਾਰੇ ਰਾਹ, ਉਸ ਪਹਿਲੇ ਭਿਕਸ਼ੂ ਨੂੰ ਕੋਸਦਾ ਰਿਹਾ ਜੁ ਤੇਰਾ ਇੱਕ ਮੁਟਿਆਰ ਸੁੰਦਰੀ ਨੂੰ ਸਪਰਸ਼ ਕਰਨ ਦਾ ਕੀ ਰਾਹ ਸੀ? ਪਹਿਲਾ ਭਿਕਸ਼ੂ ਚੁੱਪ ਕਰਕੇ ਸੁਣੀ ਗਿਆ ਤੇ ਅੰਤ ਨੂੰ ਕਹਿਓ ਸੂ, 'ਮੈਂ ਤਾਂ ਉਸ ਮੁਟਿਆਰ ਕੁੜੀ ਨੂੰ, ਨਦੀ ਦੇ ਉਰਲੇ ਕੰਢੇ ਆਪਣੇ ਮੋਢਿਆਂ ਤੋਂ ਲਾਹ ਆਇਆ ਸੀ, ਤੂੰ ਅਜੇ ਉਸ ਨੂੰ ਚੁੱਕੀ ਹੀ ਆਉਂਦਾ ਹੈਂ?" ਰਵਾਇਤ ਇਉਂ ਹੈ ਜੁ ਗੌਤਮ ਬੁੱਧ ਦੀ ਉਹ ਦਿੱਬ-ਦ੍ਰਿਸ਼ਟੀ-ਪ੍ਰਦਾਤਾ ਮੁਸਕਾਣ, ਜਿਸ ਦੁਆਰਾ ਉਸ ਨੇ ਬ੍ਰਹਮਰਾਜ ਨੂੰ ਉਪਦੇਸ਼ ਦਿਤਾ ਸੀ, ਉਹ ਬ੍ਰਹਮਰਾਜ ਤੋਂ ਪਿੱਛੋਂ, ਇੱਕ ਦੂਜੇ ਤੋਂ, ਅਠਾਈ ਤਤ੍ਵ-ਵੇਤਾ ਭਿਖੁਆਚਾਰੀਆਂ ਨੂੰ ਪ੍ਰਦਾਨ ਹੋਈ ਤੇ ਏਸ ਬੰਸਾਵਲੀ ਦਾ ਅੰਤਮ ਤਤ੍ਵ-ਵੇਤਾ ਅਚਾਰਯ, ਬੋਧੀ-ਧਰਮ, ਨਾਮੇ ਸੀ ਜੋ ਕਿ ਚੀਨ ਦੇਸ਼ ਵਿੱਚ ਸੰਨ 552 ਈਸਵੀ ਵਿੱਚ ਪੁੱਜਾ। ਚੀਨ ਦੇ ਸ਼ਹਿਨਸ਼ਾਹ ਨੇ ਉਸ ਨੂੰ ਆਪਣੀ ਰਾਜਧਾਨੀ ਵਿੱਚ ਬੜੇ ਸਨਮਾਨ ਨਾਲ ਬੁਲਾਇਆ ਤੇ ਆਪਣੀ ਬੁੱਧ-ਧਰਮ ਵਿੱਚ ਸ਼ਰਧਾ ਦਰਸਾਉਣ ਦੇ ਭਾਵ ਨਾਲ ਕਿਹਾ: "ਮੈਂ ਅਨੇਕ ਮੰਦਰ ਤੇ ਮੱਠ ਬਣਵਾਏ ਹਨ ਤੇ ਬਹੁਤ ਧਰਮ-ਗ੍ਰੰਥਾਂ ਦੇ ਉਲਥੇ ਕਰਵਾਏ ਹਨ। ਅਨੇਕਾਂ ਭਿੱਖੂਆਂ ਦੇ ਰੋਟੀ ਟੁੱਕ ਦਾ ਪ੍ਰਬੰਧ ਮੈਂ ਕੀਤਾ ਹੋਇਆ ਹੈ। ਮੈਨੂੰ ਕੀ ਪੁੰਨ-ਪ੍ਰਾਪਤੀ ਹੋਵੇਗੀ?" ਬੋਧੀ ਧਰਮ ਨੇ ਅੱਝਕ ਉਤੱਰ ਦਿਤਾ: "ਹੇ ਦੈਵ-ਪੁੱਤਰ, ਇਹਨਾਂ ਕਰਮਾਂ ਦੀ ਤੈਨੂੰ ਰੰਚਕ ਮਾਤਰ ਭੀ ਪੁੰਨ-ਪ੍ਰਾਪਤੀ ਨਹੀਂ।" ਸ਼ਹਿਨਸ਼ਾਹ ਨੇ ਨਵੀਂ ਗੱਲ ਤੋਰੀ, "ਬੁੱਧ ਧਰਮ ਦਾ ਮੂਲ ਸਿਧਾਂਤ ਕੀ ਹੈ?" ਬੋਧੀ ਧਰਮ ਨੇ ਕਿਹਾ ""ਮਹਾਂਸ਼ੂਨ।" ਤਾਂ ਸ਼ਹਿਨਸ਼ਾਹ ਨੇ ਪੁੱਛਿਆ, "ਇਸ ਸਮੇਂ ਮੈਨੂੰ ਜਿਸ ਮਹਾਂ ਪੁਰਖ ਦੇ ਦਰਸ਼ਨ ਹੋ ਰਹੇ ਹਨ ਉਹ ਕੀ ਤੇ ਕੌਣ ਹੈ?" ਬੋਧੀ ਧਰਮ ਨੇ ਕਿਹਾ, " ਮੈਂ ਕੁੱਛ ਨਹੀਂ ਜਾਣਦਾ।" ਇਉਂ ਚੀਨ ਦੇਸ਼ ਵਿੱਚ 'ਚਾਆਨ' ਬੁੱਧ ਮੱਤ ਦੀ ਸਥਾਪਨਾ ਹੋਈ ਤੇ ਕਈ ਸ਼ਤਾਬਦੀਆਂ ਤੱਕ ਚੀਨ ਦੇਸ਼ ਦਾ ਬੁੱਧ ਧਰਮ ਤੇ ਚਾਆਨ ਬੁਧ ਮੱਤ ਇਕੋ ਹੀ ਸਮਝੇ ਜਾਂਦੇ ਰਹੇ। ਅੱਜ ਵੀ 'ਜ਼ੈੱਨ' ਬੁਧ ਮੱਤ ਜਾਪਾਨ ਦਾ ਪ੍ਰਧਾਨ ਬੁੱਧ ਮੱਤ ਹੈ। ਬੋਧੀਧਰਮ, ਦੋ ਧਰਮ ਪੁਸਤਕਾਂ ਆਪਣੇ ਨਾਲ ਚੀਨ ਲੈ ਗਿਆ ਸੀ, ਲੰਕਾਤਵਾਰ ਸੂਰਤ ਤੇ ਵੱਜਰਛੇਦਿਕ ਸੂਤਰ, ਤੇ ਇਹ ਦੋਵੇਂ ਧਰਮ ਗ੍ਰੰਥ ਅੱਜ ਵੀ ਜਾਪਾਨ ਵਿੱਚ 'ਜ਼ੈੱਨ' ਬੁੱਧ ਮੱਤ ਦੇ ਪ੍ਰਮਾਣੀਕ ਤੇ ਮੁੱਖ ਗ੍ਰੰਥ ਹਨ। ਉਂਜ, 'ਜ਼ੈੱਨ ਮੱਤ, ਧਰਮ ਗ੍ਰੰਥਾਂ, ਕਰਮ ਕਾਂਡ, ਪੂਜਾ ਸਾਧਨਾਂ ਦਾ ਖੰਡਨ ਕਰਦਾ ਹੈ। ਜ਼ੈੱਨ ਬੁੱਧੀ ਦੁਆਰਾ ਵਿਚਾਰ ਕਰਨ ਵਾਲੇ ਕੰਢੇ ਤੋਂ ਛਾਲ ਮਾਰ ਕੇ, ਦਿੱਬਯ ਗਿਆਨ ਦੇ ਦੂਜੇ ਕੰਢੇ ਉੱਤੇ ਪਹੁੰਚ ਜਾਣ ਨੂੰ ਕਹਿੰਦੇ ਹਨ, ਤੇ ਜੋ ਲੋਕ ਦੂਜੇ ਕੰਢੇ ਤੱਕ ਛਾਲ ਮਾਰ ਕੇ ਪੁੱਜ ਜਾਣ ਨੂੰ ਅਸਮ੍ਰਥ ਹਨ, ਉਹਨਾਂ ਲਈ, ਧਰਮਗ੍ਰੰਥਾਂ, ਪੂਜਾ ਸਾਧਨਾਂ ਆਦਿ ਦੀ ਸਮਗ੍ਰੀ ਦੀ ਲੋੜ ਹੈ ਤਾਂ ਜੋ ਦੂਜੇ ਕੰਢੇ ਪਹੁੰਚਣ ਲਈ ਪੁਲ ਬਣਾਇਆ ਜਾ ਸਕੇ। ਦੂਜੇ ਕੰਢੇ ਪਹੁੰਚਣ ਵਾਲਾ ਇਸ ਪੁੱਲ ਨੂੰ ਤੋੜ ਕੇ ਅਵੱਸ਼ ਨਦੀ

ਵਿਚਾਰ ਤੇ ਬੁੱਧੀ ਦੀ ਉਪਜ ਹੁੰਦੀ ਹੈ ਤੇ ਤੱਤ੍ਰ-ਗਿਆਨ ਵਿੱਚਾਰ ਤੇ ਬੁੱਧੀ ਦੋਹਾਂ ਦੀ ਗੱਮਤਾ ਤੋਂ ਪਰੇ ਹੈ। ਜ਼ੈੱਨ-ਸਾਧਨਾਂ ਦੀ ਤੁੱਲਤਾ ਉਸ ਡਿਨਾਮਾਈਟ ਨਾਲ ਦਿੱਤੀ ਗਈ ਹੈ, ਜਿਸ ਦੁਆਰਾ ਕਿਸੇ ਝੀਲ ਦਾ ਪਹਾੜੀ ਬੰਨ੍ਹ ਤੋੜ ਸੁੱਟੀਦਾ ਹੈ ਤਾਂ ਜੁ ਪਾਣੀ ਖੁਲ੍ਹਾ ਵਗ ਤੁਰੇ। ਜ਼ੈੱਨ ਭਿੱਖੂ ਬੜੇ ਅਲਬੇਲੇ ਤੇ ਮਸਤ ਹੁੰਦੇ ਹਨ ਤੇ ਘੰਟਿਆਂ ਬੱਧੀ ਉੱਚੀ ਉੱਚੀ ਹੱਸਦੇ ਰਹਿੰਦੇ ਹਨ। ਇਹ ਹੱਸਣਾ ਜ਼ੈੱਨ-ਪ੍ਰਾਪਤੀ ਦਾ ਇੱਕ ਮਹਾਨ ਸਾਧਨ ਗਿਣਿਆ ਜਾਂਦਾ ਹੈ। ਗੌਤਮ ਬੁੱਧ ਨੇ ਜਿਵੇਂ ਇੱਕ ਮੁਸਕ੍ਰਾਹਟ ਨਾਲ ਬ੍ਰਹਮਰਾਜ ਨੂੰ ਤੱਤ੍ਰ-ਗਿਆਨ ਪ੍ਰਦਾਨ ਕੀਤਾ, ਉਹ ਉੱਤੇ ਦੱਸਿਆ ਜਾ ਚੁੱਕਾ ਹੈ। ਗੁਰੂ ਹਰਿਗੋਬਿੰਦ ਨੇ ਜਦੋਂ ਕੀਰਤਪੁਰ ਬੰਨ੍ਹ ਕੇ ਉੱਥੇ ਟਿਕਾਣਾ ਕੀਤਾ ਤਾਂ ਆਪਣੇ ਸਾਹਿਬਜ਼ਾਦੇ ਗੁਰਦਿੱਤੇ ਨੂੰ ਧਰਮ ਪ੍ਰਚਾਰ ਲਈ ਨਵੇਂ ਸਿਰਿਓਂ ਜਤਨ ਕਰਨ ਦੀ ਆਗਿਆ ਕੀਤੀ। ਬਾਬਾ ਗੁਰਦਿੱਤਾ ਨੂੰ ਬਾਬਾ ਸਿਰੀ ਚੰਦ, ਉਦਾਸੀ ਸੰਪ੍ਰਦਾਇ ਦੇ ਨਿਰਮਾਣ ਕਰਤਾ, ਨੇ ਸੰਨ 1629 ਈਸਵੀ ਵਿੱਚ, ਆਪਣੇ ਮ੍ਰਿਤੂ ਹੋਣ ਤੋਂ ਪਹਿਲਾਂ, ਆਪਣੀ ਸੇਹਲੀ ਟੋਪੀ ਬਖ਼ਸ਼ਕੇ ਉਦਾਸੀਨ-ਸੰਪ੍ਰਦਾਇ ਨੂੰ ਮਹਾਨ ਸਿੱਖ ਧਰਮ ਦਾ ਇੱਕ ਅੰਗ ਥਾਪ ਦਿੱਤਾ ਸੀ। ਸੰਨ 1636 ਈਸਵੀ ਵਿੱਚ, ਪਿਤਾ ਗੁਰੂ ਦੀ ਆਗਿਆਨੁਸਾਰ, ਬਾਬਾ ਗੁਰਦਿੱਤਾ ਨੇ, ਉਦਾਸੀਆਂ ਦੀਆਂ ਚੌਹ ਧੂਣੀਆਂ ਦੀ ਸਥਾਪਨਾਂ ਕੀਤੀ ਤਾਂ ਜੁ ਉਹ ਦੇਸ਼ਾਂ ਦੇਸ਼ਾਂਤ੍ਰਾਂ ਵਿੱਚ ਸਿੱਖੀ ਧਰਮ ਦਾ ਪ੍ਰਚਾਰ ਕਰਨ ਤੇ ਇਹਨਾਂ ਚੌਹ ਧੂਣੀਆਂ ਦੇ ਮੁੱਖੀ, ਅਲਮਸਤ, ਫੂਲ, ਗੌਂਦਾ ਤੇ ਬਾਲੂ, ਚਾਰ ਸ੍ਰੇਸ਼ਟ ਸਾਧੂ ਥਾਪੇ। ਬਾਲੂ ਨੂੰ ਜਿਸ ਵੇਲੇ ਬਾਬੇ ਗੁਰਦਿੱਤੇ ਨੇ ਸਾਧੂਆਂ ਦੀ ਖਫ਼ਣੀ ਪੁਆਈ ਤਾਂ ਆਪਣੇ ਆਪ ਨੂੰ ਇਸ ਮੁਰਦਿਆਂ ਦੇ ਲਿਬਾਸ ਵਿੱਚ ਤੱਕ ਕੇ ਬਾਲੂ ਖਿੜ ਖਿੜਾਕੇ ਉੱਚੀ ਉੱਚੀ ਤੇ ਬਹੁਤ ਚਿਰ ਤੱਕ ਹਸਦਾ ਰਿਹਾ। ਇਉਂ ਤੇ ਇਸ ਸਮੇਂ ਹੀ, ਬਾਲੂ ਨੂੰ ਦਿੱਬ-ਦ੍ਰਿਸ਼ਟੀ ਪ੍ਰਗਟ ਹੋ ਆਈ ਤੇ ਸਿੱਖ ਤਵਾਰੀਖ਼ ਵਿੱਚ ਇਹ ਧਰਮਾਚਰੀਯ ਸਾਧੂ, ਬਾਲੂ ਹਸਨਾਂ, ਦੇ ਨਾਮ ਨਾਲ ਪ੍ਰਸਿੱਧ ਹੈ। ਇਹ ਤਵਾਰੀਖੀ ਘਟਨਾਂ ਜ਼ੈੱਨ-ਮੱਤ ਦੇ ਸਾਧਨਾਂ ਨੂੰ ਭਲੀ ਪ੍ਰਕਾਰ ਪ੍ਰਗਟਾਉਂਦੀ ਹੈ।

ਸੁਖਵਟੀਵਯੂਹ ਗ੍ਰੰਥ ਦੀ ਰਚਨਾਂ ਤੋਂ ਅਗਲਾ ਕਦਮ ਅਮਿੱਤ-ਧਿਆਨ ਸੂਤ੍ਰ ਨਾਮੀ ਗ੍ਰੰਥ ਦੀ ਰਚਨਾ ਹੈ। ਇਸ ਅਮਿੱਤ-ਧਿਆਨ ਸੂਤ੍ਰ ਦੇ ਕਰਤਾ ਦਾ ਨਾਮ ਤਾਂ ਸਪਸ਼ਟ ਨਹੀਂ ਹੋ ਸਕਿਆ, ਪਰ ਇਹ ਸਿੱਧ ਹੈ ਜੁ ਇਸ ਗ੍ਰੰਥ, ਨਾਲੰਦਾ ਵਿਸ਼ਵ-ਵਿੱਦਿਆਲੇ ਵਿੱਚ ਬੜਾ ਪ੍ਰਿਯ ਗ੍ਰੰਥ ਮਿਥਿਆ ਜਾਂਦਾ ਸੀ। ਇਸ ਵਿੱਚ ਮਹਾਯਾਨ ਦੇ ਆਦਰਸ਼, ਬੋਧੀ-ਸੱਤਵ, ਨੇ ਠੇਰਾਵਾਦ ਦੇ ਆਦ੍ਰਸ਼, ਅੱਰ੍ਹਤ, ਦੀ ਥਾਂ ਮੁਕੰਮਲ ਤੌਰ ਤੇ ਲੈ ਲਈ ਹੈ। ਇਸ ਵਿੱਚ ਅਮਿਦ ਸਿਧਾਂਤ ਜਾਂ ਅਮਿੱਤਾਭਾ ਦੇ ਸਿਧਾਂਤ ਦੀ ਵਿਆਖਿਆ ਕੀਤੀ ਗਈ ਹੈ। ਅਮਿਦ ਵਿਸ਼ਵ ਦਾ ਸਾਰਬੀਜ ਹੈ ਤੇ ਉਸਦਾ ਅਧਿਯਾਤਮਿਕ ਰੂਪ ਅਵਿਲੋਕਿਤੇਸ਼੍ਵਰ ਹੈ ਜਿਸਦਾ ਆਤਮਿਕਾਸ਼ਰ ਧਿਆਨੀ ਬੁੱਧ ਹੈ। ਇਹ ਅਵਿਲੋਕਿਤੇਸ਼ਰ ਹੀ ਪੰਚ ਭੂਤਿਮ ਰੂਪ ਵਿੱਚ ਗੌਤਮ ਬੁੱਧ ਹੈ। ਇਸ ਲਈ ਜੋ ਗੌਤਮ ਬੁੱਧ ਵਿੱਚ ਅਨਿੱਨ ਭਗਤੀ ਤੇ ਅਗਾਧ ਸ਼ਰਧਾ ਰੱਖਣਗੇ, ਉਹ ਸੁੱਖ-ਵੱਟੀ ਲੋਕ ਨੂੰ ਪ੍ਰਾਪਤ ਕਰਨਗੇ। ਅਰ੍ਹੱਤ ਆਦਰਸ਼ ਦੀ ਥਾਂ ਬੋਧੀਸੱਤਵ-ਆਦਰਸ਼ ਨੂੰ ਅਪਣਾਉਣ ਦਾ ਭਾਵ ਇਹ ਹੈ ਜੁ ਆਪਣੇ ਸਾਧਨਾਂ ਦੁਆਰਾ ਆਪਣੇ ਲਈ ਨਿਰਵਾਣ ਦੀ ਇੱਛਾ ਦਾ ਤਿਆਗ ਕਰ ਕੇ ਸਰਬੱਤ ਦੇ ਕਲਿਆਣ ਦੀ

ਇੱਛਾ ਨੂੰ ਹੀ ਅਪਣਾਇਆ ਜਾਵੇ। ਅਮਿੱਤ-ਧਿਆਨ ਸੂਤਰ ਵਿੱਚ ਇਸੇ ਭਾਵ ਨੂੰ ਮੁੱਖ ਰੱਖਕੇ ਪ੍ਰੀਵਰਤ-ਸਿਧਾਂਤ ਦਾ ਨਿਰੂਪਣ ਕੀਤਾ ਗਿਆ ਹੈ। ਪ੍ਰੀਵਰਤ ਸਿਧਾਂਤ ਇਉਂ ਹੈ, ਜੋ ਆਪਣੇ ਪੁੰਨ-ਕਰਮਾਂ ਦਾ ਫੱਲ ਸੰਸਾਰ ਦੇ ਕਲਿਆਣ ਲਈ ਦੇ ਦਿੱਤਾ ਜਾ ਸਕਦਾ ਹੈ। ਇਉਂ ਬੋਧੀ-ਸੱਤਵ ਸੰਸਾਰ ਵਿੱਚ ਜਨਮ ਲੈਕੇ ਸਦਾ ਪ੍ਰੀਵਰਤ ਕਰਮ ਕਰਦਾ ਰਹਿੰਦਾ ਹੈ।

ਇਹ ਹੀ ਸਮਾਂ ਹੈ, ਜਦੋਂ ਕਿ ਬੋਧੀਆਂ ਦੇ ਪ੍ਰਸਿੱਧ ਤੇ ਮਹਾਨ ਦਾਰਸ਼ਨਿਕ ਸਿਧਾਂਤ, ਵਿਗਿਆਨਵਾਦ, ਦਾ ਜਨਮ ਹੋਇਆ ਹੈ। ਇਹ ਸਮਾਂ ਲਗ ਪਗ ਚੌਥੀ ਸ਼ਤਾਬਦੀ-ਮਸੀਹੀ ਹੈ। ਇਸ ਦਾਰਸ਼ਨਿਕ ਸਿਧਾਂਤ ਦੇ ਸੰਚਾਲਕ ਦੋ ਬ੍ਰਾਹਮਣ ਭਾਈ ਸਨ, ਜਿਨ੍ਹਾਂ ਦੇ ਨਾਮ ਹਨ, ਅਸੰਗ, ਤੇ ਵਾਸੂਬੰਧੂ। ਉਂਜ ਤਾਂ ਵਿਗਿਆਨਵਾਦ ਜਾਂ ਵਿਜਨਾਨਵਾਦ, ਬੀਜ-ਰੂਪ ਵਿੱਚ ਠੇਰਾਵਾਦ ਵਿੱਚ ਮੌਜੂਦ ਹੈ, ਪਰ ਇਨ੍ਹਾਂ ਦੋਹਾਂ ਬ੍ਰਾਹਮਣ ਭਰਾਵਾਂ ਨੇ, ਆਪਣੀ ਤੀਖਣ ਬੁੱਧੀ ਨਾਲ, ਵਿਗਿਆਨਵਾਦ ਦਾ ਇੱਕ ਅਜੇਹਾ ਵਿਸ਼ਾਲ ਮੰਦਰ ਉਸਾਰਿਆ, ਕਿ ਕਿਸੇ ਹੋਰ ਗ੍ਰਹਿ ਮੰਦਰ ਦੀ ਧਰਤੀ ਉੱਤੇ ਥਾਂ ਹੀ ਨਾ ਰਹੀ। ਚਿੱਤ ਹੀ ਸੱਤ ਹੈ, ਤੇ ਬਾਕੀ ਸਭ ਕੁਝ ਅਸੱਤ। ਇਹ ਹੈ ਵਿਗਿਆਨਵਾਦ ਦਾ ਮੂਲ ਸਿਧਾਂਤ। ਚਿੱਤ-ਗਤੀ ਹੀ ਸਾਰ-ਰੂਪ ਹੈ, ਤੇ ਸਾਰਾ ਸੰਸਾਰ ਅਸਾਰ। ਪਰ ਪ੍ਰਾਣੀ ਆਪਣੇ ਨਿਤਾਪ੍ਰਤ ਜੀਵਨ ਵਿੱਚ ਇਉਂ ਵਿੱਚਰਦੇ ਹਨ ਜਿਵੇਂ ਕਿ ਦੁੱਖ ਰੂਪ ਸੰਸਾਰ ਸੱਤ-ਰੂਪ ਹੈ। ਇਉਂ ਦੁੱਖ ਅੱਸਤ ਹੈ, ਮਾਇਆ ਤੇ ਧੋਖਾ, ਪਰ ਬੋਧੀ-ਸੱਤਵ ਦੀ ਪਦਵੀ ਦੀ ਚਾਹਨਾਂ ਕਰਨ ਵਾਲੇ ਨੂੰ ਉਚਿਤ ਹੈ, ਜੁ ਉਹ ਆਪਣੇ ਨਿਤਾਪ੍ਰਤ ਜੀਵਨ ਵਿੱਚ ਇਉਂ ਕਰਮ ਕਰੇ, ਜਿਵੇਂ ਕਿ ਦੁੱਖ-ਭਾਵ, ਸੱਤ ਭਾਵ ਹੈ, ਤੇ ਇਉਂ ਸਰਬ ਸ੍ਰਿਸ਼ਟੀ ਦੀ ਦੁੱਖ ਨਵ੍ਰਿਤੀ ਦਾ ਪ੍ਰਯਤਨ ਕਰੇ।

ਜੇ ਚਿੱਤ ਹੀ ਸੱਤ ਹੈ, ਤਾਂ ਇਸ ਚਿੱਤ ਦੀ ਕਿਸ ਕੋਸ਼ੀ ਵਿੱਚ ਇਸਥਿਤੀ ਹੈ? ਅਸੰਗ ਤੇ ਵਾਸੂਬੰਧੂ ਦਾ ਉੱਤਰ ਹੈ, ਅਲਯਵਿਜਨਾਨ ਵਿੱਚ, ਉਸ ਵਿਸ਼ਵ-ਚਿੱਤ ਵਿੱਚ ਜੋ ਤਿੰਨ ਕਾਲ ਸੱਤ, ਸਥਿਰ, ਤੇ ਅਕਾਲ ਹੈ। ਵਿਸ਼ਵ ਦੀ ਤੱਥਤ ਇਸੇ ਅਲਯ-ਵਿਜਨਾਨ ਦਾ ਅੰਸ਼ ਹੈ, ਤੇ ਜੀਵ-ਚਿੱਤ ਵੀ ਇਸ ਅਲਯ-ਵਿਜਨਾਨ ਦਾ ਹੀ ਇੱਕ ਅੰਸ਼-ਮਾਤਰ ਪ੍ਰਤਿਬਿੰਬ ਹੈ।

ਅਸੰਗ ਤੇ ਵਾਸੂਬੰਧੂ ਦਾ ਇਹ ਮਹਾਨ ਵਿਗਿਆਨ-ਵਾਦ ਲੰਕਾਵਤਾਰ-ਸੂਤ੍ਰ ਗ੍ਰੰਥ ਦੇ ਚਿੱਤਵਾਦ ਨਾਲੋਂ ਕਿਤੇ ਅੱਗੇ ਲੰਘ ਗਿਆ ਹੈ, ਕਿਉਂਕਿ ਇਸ ਵਿਗਿਆਨਵਾਦ ਵਿੱਚ ਉਹੋ ਵੇਦਾਂਤ ਦੀ ਅੰਤਮ ਸਿਖਰ ਪੁੱਜ ਗਈ ਹੈ ਜਿਸ ਵਿੱਚ ਈਸ਼, ਜੀਵ ਦਾ ਭੇਦ ਤਿੰਨ ਕਾਲ ਅਭਾਵ ਹੋ ਜਾਂਦਾ ਹੈ। ਪਰ ਜੀਵ, ਚਿੱਤ ਦੀ ਗਤੀ ਨੂੰ ਪੁੱਜਣ ਤੱਕ ਅਲਯ-ਵਿਜਨਾਨ ਤਿੰਨਾਂ ਗਤੀਆਂ ਜਾਂ ਮੰਜ਼ਲਾਂ ਵਿੱਚੋਂ ਲੰਘਦਾ ਹੈ, ਤਾਂ ਜੁ ਅਲਯ-ਵਿਜਨਾਨ ਦੀ ਮਹਾਂ ਸੂਖਸ਼ਮ ਗਤੀ ਜੀਵ-ਚਿੱਤ ਦੀ ਸਥੂਲ ਤੇ ਦੇਸ਼ ਕਾਲ ਸਥਿਤ ਗਤੀ ਵਿੱਚ ਪ੍ਰਤਿਬਿੰਬਤ ਹੋ ਸਕੇ।

ਅਸੰਗ ਤੇ ਵਾਸੂਬੰਧੂ ਨੇ, ਇਉਂ ਮਹਾਯਾਨ ਧਰਮ ਦੇ ਮਹਾਨ ਸਿਧਾਂਤ, ਤ੍ਰੀ-ਕਾਯਾ ਨੂੰ ਜਨਮ ਦਿੱਤਾ। ਇਹ ਤ੍ਰੀ-ਕਾਯਾ ਕੀ ਹੈ? ਅਲਯ-ਵਿਜਨਾਨ ਵਿੱਚ ਤੱਥਤ ਦਾ ਨਿਵਾਸ ਹੈ। ਤੱਥਤ, ਬੋਧੀ-ਤੱਤ੍ਵ ਦਾ ਸਾਰ ਹੈ। ਇਉਂ ਬੁੱਧ ਦੀਆਂ ਤਿੰਨ ਕਾਯਾਂ ਹਨ: ਧਰਮਕਾਯਾ, ਸੰਭੋਗ ਕਾਯਾ, ਤੇ

ਨਿਰਮਾਣ ਕਾਯਾ। ਨਿਰਮਾਣ ਕਾਯਾ ਪੰਚਭੂਤਕ ਸ੍ਰੀਰ ਵਿੱਚ ਸਥਿੱਤ ਬੋਧੀ-ਚਿੱਤ ਜੋ ਨਿਰਵਾਨ ਦੀ ਦੇਹਲੀ ਉੱਤੇ ਖੜਾ ਹੈ, ਅਤੇ ਸੰਭੋਗ ਕਾਯਾ ਉਸ ਬੋਧੀ ਚਿੱਤ ਦਾ ਨਿਰਵਾਨ-ਗਤਿ-ਪ੍ਰਾਪਤ ਰੂਪ ਹੈ। ਧਰਮ ਕਾਯਾ, ਉਹ ਅਮਿੱਤ ਅਕਾਲ ਤੇ ਸਤਯ ਕੋਸ਼ੀ ਹੈ, ਜਿਸ ਵਿੱਚ ਬੋਧੀ ਚਿੱਤ ਦਾ ਤ੍ਰਿੰਨ ਕਾਲ ਨਿਵਾਸ ਹੈ ਤੇ ਜੋ ਅਲਯ-ਵਿਜਨਾਨ ਹੈ।

ਇਹੋ ਸਮਾਂ ਹੈ ਜਦੋਂ ਕਿ ਮਹਾਯਾਨੀਆਂ ਵਿੱਚ ਮੰਤਰ ਤੇ ਮੁੱਦਰਾ, ਧਰਮ ਸਾਧਨ ਦੇ ਵਿਸ਼ੇਸ਼ ਅੰਗ ਬਣਦੇ ਹਨ ਤੇ ਮਹਾਯਾਨੀਆਂ ਦੀ ਯੋਗਾਚਾਰਯ ਸ਼੍ਰੇਣੀ ਪ੍ਰਗਟ ਹੁੰਦੀ ਹੈ। ਮਹਾਨ ਮਹਾਯਾਨੀ ਪੰਡਤ, ਅਸ਼ਵ ਘੋਸ਼, ਇਸ ਸ਼੍ਰੇਣੀ ਦਾ ਨਿਰਮਾਣ ਕਰਤਾ ਹੈ।

ਕੋਈ ਸੱਤਵੀਂ ਸ਼ਤਾਬਦੀ ਮਸੀਹ ਵਿੱਚ, ਮਹਾਯਾਨੀ ਕਵੀ, ਸ਼ਾਂਤੀ ਦੇਵ, ਨੇ ਜੋ ਕਿ ਨਾਲੰਦਾ ਵਿੱਚ ਇੱਕ ਪ੍ਰੋਫ਼ੈਸਰ ਸੀ, ਸਿਕਸ਼ਾ-ਸਮੁੱਚਯ ਨਾਮੀ ਕਾਵਿ ਵਿੱਚ ਗ੍ਰੰਥ ਰਚਿਆ, ਜਿਸ ਵਿੱਚ ਬੋਧੀ ਸੱਤਵ ਦੀ ਪਦਵੀ ਪ੍ਰਾਪਤ ਕਰਨ ਦੀ ਇੱਛਾ ਰੱਖਣ ਵਾਲੇ ਵਿਦਿਆਰਥੀਆਂ ਲਈ ਰਹਿਤਨਾਮਾ ਅੰਕਿਤ ਕੀਤਾ। ਇਸੇ ਵਿਸ਼ੇ ਨੂੰ ਵਧੇਰੇ ਪ੍ਰਗਟਾਉਣ ਲਈ ਉਸ ਨੇ ਇੱਕ ਹੋਰ ਗ੍ਰੰਥ, ਬੋਧੀਚਾਰੀਯਾ-ਵੱਤਰ, ਨਾਮੀ ਵੀ ਰਚਿਆ।

ਇਹ ਸੱਤਵੀਂ ਸ਼ਤਾਬਦੀ, ਈਸਵੀ ਸੰਨ ਦੀ, ਭਾਰਤ ਵਰਸ਼ ਵਿੱਚ ਬੁੱਧ ਧਰਮ ਦੇ ਪਰਚਾਰ ਦੀ ਸਿੱਖਰ ਹੈ। ਇਸ ਤੋਂ ਪਿੱਛੋਂ ਇਸ ਧਰਮ ਦਾ ਪ੍ਰਚਾਰ ਅੱਗੇ ਨਹੀਂ ਵਧ ਸਕਿਆ, ਤੇ ਅਗਲੀਆਂ ਪੰਜ ਛੇ ਸ਼ਤਾਬਦੀਆਂ ਵਿੱਚ ਬੁੱਧ ਧਰਮ ਏਸ ਦੇਸ਼ ਵਿੱਚੋਂ ਲਗਭਗ ਅਲੋਪ ਹੀ ਹੋ ਗਿਆ। ਸ਼੍ਵੇਤ ਹੋਣ ਜਾਤੀ (White Huns) ਦੇ ਬਿਦੇਸ਼ੀ ਹਮਲਾਵਰਾਂ ਨੇ ਬੋਧੀ ਮੱਠਾਂ ਨੂੰ ਢਾ ਢੇਰੀ ਕਰ ਦਿੱਤਾ ਤੇ ਭਾਵੇਂ ਸੱਤਵੀਂ ਸ਼ਤਾਬਦੀ ਦੇ ਪੂਰਬਾਰਧ ਵਿੱਚ ਹਰਸ਼ਵਰਧਨ ਮਹਾਰਾਜੇ ਨੇ ਬੋਧੀਆਂ ਦੀ ਬਹੁਤ ਸਹਾਇਤਾ ਤੇ ਪ੍ਰਤਿਪਾਲਨਾ ਕੀਤੀ, ਪਰ ਬੁੱਧ ਧਰਮ ਨੂੰ ਮੁੜਕੇ ਉਹ ਉਰੂਜ ਤੇ ਤੇਜ, ਜੋ ਇੱਕ ਹਜ਼ਾਰ ਵਰ੍ਹੇ ਤਕ ਰਿਹਾ ਸੀ, ਪ੍ਰਾਪਤ ਨਾ ਹੋ ਸਕਿਆ। ਸੁੰ-ਯੂੰਨ (Sung-Yun) ਨਾਮੀ ਚੀਨੀ ਭਿੱਖੂ ਜੋ ਭਾਰਤ ਵਿੱਚ ਛੇਵੀਂ ਸ਼ਤਾਬਦੀ ਮਸੀਹੀ ਦੇ ਮੱਧ ਵਿੱਚ ਆਇਆ ਸੀ ਮੱਧ ਭਾਰਤ ਤੇ ਉਤਰ ਪੱਛਮੀ ਭਾਰਤ ਵਿੱਚ ਕਈ ਵਰ੍ਹੇ ਵਿੱਚਰਦਾ ਰਿਹਾ ਸੀ। ਉਸ ਨੇ ਆਪਣੀਆਂ ਯਾਦਦਾਸ਼ਤਾਂ ਵਿੱਚ, ਜੋ ਅੱਖੀਂ ਦੇਖ ਕੇ ਲਿਖਿਆ ਹੈ, ਉਸ ਤੋਂ ਬੁੱਧ ਧਰਮ ਆਪਣੇ ਜਾਹੋ ਜਲਾਲ ਦੇ ਸਿਖਰ ਉਤੇ ਪੁੱਜਿਆ ਪ੍ਰਤੱਖ ਹੁੰਦਾ ਹੈ। ਫੇਰ, ਕੋਈ ਸੌ ਵਰ੍ਹਾ ਪਿੱਛੋਂ, ਉਹਨਾਂ ਹੀ ਥਾਵਾਂ ਉਤੇ, ਯੌਨ-ਚਾਂਗ (Hiuen Tsang) ਗਿਆ ਤੇ ਉਸਦੀਆਂ ਯਾਦਦਸ਼ਤਾਂ ਤੋਂ ਜਾਪਦਾ ਹੈ ਜੁ ਬੁੱਧ ਧਰਮ, ਭਾਰਤ ਵਰਸ਼ ਵਿੱਚ ਆਪਣੀ ਜਰਾ-ਅਵਸਥਾ ਨੂੰ ਪੁੱਜ ਗਿਆ ਹੈ ਤੇ ਉਤਰ-ਪੱਛਮੀ ਭਾਰਤ ਵਿੱਚ ਬ੍ਰਾਹਮਣੀ-ਮੱਤ ਪ੍ਰਧਾਨ ਹੋ ਗਿਆ ਹੈ। ਜਦੋਂ ਸੱਤਵੀਂ ਸ਼ਤਾਬਦੀ ਦੇ ਅੰਤ ਵਿੱਚ ਇੱਕ ਹੋਰ ਚੀਨੀ ਭਿੱਖੂ, ਈ.ਸੀਂ. (I.Tsing), ਇੱਥੇ ਆਉਂਦਾ ਹੈ, ਤਾਂ ਉਹ ਥਾਂ ਥਾਂ ਮਰ ਰਹੇ ਬੁੱਧ ਧਰਮ ਦੀ ਦਸ਼ਾ ਨੂੰ ਦੇਖ ਕੇ ਦੁੱਖ ਭਰੇ ਹੰਝੂ ਕੇਰਦਾ ਹੈ। ਮਗਧ ਦੇਸ਼ ਵਿੱਚ, ਪਾਲ ਰਾਜ ਘਰਾਣੇ ਦੀ ਛੱਤ੍ਰ ਛਾਇਆ ਹੇਠ, ਬੁੱਧ ਧਰਮ ਵਿੱਚ ਫੇਰ ਕੁਛ ਜੀਵਨ-ਸੁਆਸ ਤੁਰੇ, ਪਰ ਸੰਨ 1000 ਈਸਵੀ ਦੇ ਲਗ ਭਗ, ਜਦੋਂ ਕਿ ਮੁਸਲਮਾਨ ਤੁਰਕਾਂ ਨੇ ਭਾਰਤ ਵਰਸ਼ ਨੂੰ ਆਪਣੇ ਪੈਰਾਂ ਹੇਠਾਂ ਲਤਾੜਨਾ ਆਰੰਭ ਕੀਤਾ

ਤਾਂ ਬੁੱਧ ਧਰਮ ਇੱਥੇ ਐਵੇਂ ਇੱਕ ਬੇਜਾਨ ਲਾਸ਼ ਹੀ ਰਹਿ ਗਈ ਸੀ। ਬੁੱਧ ਮਤ ਦੇ ਤਿੰਨ ਰੁਕਨ ਹਨ, ਬੁੱਧ, ਧਰਮ ਤੇ ਸੰਘ। ਬੁੱਧ, ਧਰਮ ਦਾ ਸੰਚਾਲਕ ਹੈ ਤੇ ਸੰਘ, ਧਰਮ ਦਾ ਵਾਹਨ। ਸੰਘ ਦਾ ਆਧਾਰ ਤੇ ਨਿਰਬਾਹ ਸੇਵਕਾਂ ਦੇ ਉਪਾਸ਼ਕਾਂ ਦੇ ਦਾਨ ਉੱਤੇ ਹੈ। ਜਿਉਂ ਜਿਉਂ ਬੋਧੀ ਮੱਠਾਂ ਵਿੱਚ ਬ੍ਰਾਹਮਣੀ ਮੱਤ ਦੇ ਸਿਧਾਂਤਾਂ ਦੇ ਮਿਲਗੋਭੇ ਨਾਲ ਗਿਲਾਨੀ ਆਉਂਦੀ ਗਈ, ਤਿਉਂ ਤਿਉਂ ਉਪਾਸ਼ਕਾਂ ਤੇ ਸੇਵਕਾਂ ਦੀ ਧਾਰਮਿਕ ਤੀਬ੍ਰਤਾ ਢਿੱਲੀ ਪੈਂਦੀ ਗਈ ਤੇ ਸੰਘ ਦੇ ਨਿਰਬਾਹ ਦਾ ਆਧਾਰ ਢਿਲਕਦਾ ਗਿਆ। ਜਿਉਂ ਜਿਉਂ ਸ਼ੈਵਈ ਤੇ ਤਾਂਤ੍ਰਿਕ ਸਿਧਾਂਤ ਵਿਉਹਾਰ ਮਹਾਯਾਨੀ ਧਰਮ ਦਾ ਅੰਸ਼ ਬਣਦੇ ਗਏ, ਤਿਉਂ ਤਿਉਂ ਸੰਘ ਦਾ ਪ੍ਰਭਾਵ ਉਪਾਸ਼ਕਾਂ ਸੇਵਕਾਂ ਉੱਤੋਂ ਉਠਦਾ ਗਿਆ ਤੇ ਲੋਕਾਂ ਦੇ ਧਾਰਮਿਕ ਵਿਸ਼ਵਾਸ਼ਾਂ ਤੇ ਧਾਰਮਿਕ ਉਤੇਜਨਾਂ ਦੇ ਕੇਂਦਰ ਮੱਠਾਂ ਵਿੱਚੋਂ ਖਿਸਕ ਕੇ, ਬਾਹਰ, ਗ੍ਰਾਮਾਂ, ਨੱਗਰਾਂ ਵਿੱਚ ਆ ਗਏ, ਤੇ ਇਉਂ, ਜਿਨ੍ਹਾਂ ਕਾਰਨਾਂ ਕਰਕੇ ਮਹਾਯਾਨ ਇੱਕ ਆਲਮਗੀਰ ਤੇ ਵਿਸ਼ਵਵਿਆਪੀ ਧਰਮ ਦਾ ਰੂਪ ਧਾਰਨ ਕਰ ਰਿਹਾ ਸੀ, ਉਹਨਾਂ ਹੀ ਕਾਰਨਾਂ ਕਰਕੇ, ਉਹ ਭਾਰਤ ਵਰਸ਼ ਵਿੱਚ ਬ੍ਰਾਹਮਣੀ ਮਤ ਤੋਂ ਪ੍ਰਾਜੈ ਹੋ ਕੇ ਅਲੋਪ ਹੋ ਗਿਆ।

ਪਰ ਬੁੱਧ ਧਰਮ ਦੀ ਜੀਵਨ-ਕਥਾ ਇੱਥੇ ਹੀ ਮੁੱਕ ਨਹੀਂ ਗਈ। ਬੁੱਧ ਧਰਮ ਦੀ ਆਪਣੇ ਸ੍ਵਦੇਸ਼ ਵਿੱਚ ਮ੍ਰਿਤੂ, ਬਿਦੇਸ਼ਾਂ ਵਿੱਚ ਇੱਕ ਨਵੇਂ ਜੀਵਨ ਦਾ ਪ੍ਰਾਰੰਭ ਹੈ। ਇਹ ਧਰਮ ਬਿਦੇਸ਼ਾਂ ਵਿੱਚ ਕਿਵੇਂ ਫੈਲਿਆ, ਤੇ ਉੱਥੇ ਇਸ ਨੇ ਮਨੁੱਖੀ ਪ੍ਰਤਿਭਾ ਤੇ ਇਨਸਾਨੀ ਆਤਮਕ ਔਜ ਨੂੰ ਕਿਸ ਸਿਖਰ ਉੱਤੇ ਪੁਚਾਇਆ ਤੇ ਵਿਸ਼ਵ ਸੱਭਯਤਾ ਤੇ ਵਿਸ਼ਵ-ਕਲਾ ਨੂੰ ਕਿਨ੍ਹਾਂ ਉਚਾਣਾ ਤਕ ਉਠਾਇਆ, ਇਹ ਕਥਾ ਇਸ ਧਰਮ ਦੇ ਭਾਰਤ ਵਿੱਚ ਜੀਵਨ ਨਾਲੋਂ ਕਿਵੇਂ ਵੀ ਘੱਟ ਅਦਭੁਤ ਨਹੀਂ।

ਬੁੱਧ ਧਰਮ ਆਦਿ ਤੋਂ ਹੀ ਪ੍ਰਚਾਰਕ ਰੁਚੀਆ ਰੱਖਣ ਵਾਲਾ ਧਰਮ ਹੈ। ਜਦੋਂ ਗੌਤਮ ਸਾਕਯ ਮੁਨੀ ਨੂੰ ਗਯਾ ਵਿੱਚ ਪਿੱਪਲ ਦੇ ਦਰਖਤ ਹੇਠਾਂ ਬੈਠੇ ਨੂੰ ਬੁੱਧ-ਪਦ ਦੀ ਪ੍ਰਾਪਤੀ ਹੋ ਗਈ ਤਾਂ ਉਹ ਬਨਾਰਸ ਵਲ ਨੂੰ ਉੱਠ ਤੁਰਿਆ ਤੇ ਸਾਰਨਾਥ ਆ ਕੇ ਪਹਿਲਾ ਉਪਦੇਸ਼ ਉਹਨਾਂ ਪੰਜ ਸਾਧੂਆਂ ਨੂੰ ਦਿੱਤਾ ਜੋ ਕਿਸੇ ਸਮੇਂ, ਇਸ ਦੇ ਤਪ ਸਾਧਨ ਕਰਨ ਵੇਲੇ, ਇਸ ਦੇ ਨਾਲ ਸਨ। ਜਦੋਂ ਸਾਰਨਾਥ ਵਿੱਚ ਰਹਿੰਦਿਆਂ ਗੌਤਮ ਬੁੱਧ ਨੂੰ ਤਿੰਨ ਮਹੀਨੇ ਬੀਤ ਗਏ ਤੇ ਸ਼ਰਦ ਰਿਤੂ ਆਰੰਭ ਹੋ ਗਈ, ਤਦ ਗੌਤਮ ਬੁੱਧ ਦੇ ਸੱਠ ਚੇਲੇ ਬਣ ਚੁੱਕੇ ਸਨ ਤੇ ਆਨੰਦ ਜਿਸ ਨੂੰ ਕਿ 'ਪਿਆਰੇ' ਦਾ ਖਿਤਾਬ ਦਿੱਤਾ ਗਿਆ, ਉਹ ਵੀ ਇਨ੍ਹਾਂ ਸੱਠਾਂ ਵਿੱਚੋਂ ਇੱਕ ਸੀ। ਤਦ, ਗੌਤਮ ਬੁੱਧ ਨੇ ਸਭ ਚੇਲਿਆਂ ਨੂੰ ਇਕੱਠੇ ਕਰਕੇ ਬਚਨ ਕੀਤਾ, "ਜਾਓ! ਦੇਸ਼ ਵਿੱਚ ਭ੍ਰਮਣ ਕਰੋ, ਬਹੁਤਿਆਂ ਦੇ ਲਾਭ ਲਈ ਬਹੁਤਿਆਂ ਦੇ ਭਲੇ ਲਈ ਤੇ ਬਹੁਤਿਆਂ ਦੇ ਕਲਿਆਣ ਲਈ। ਮਨੁੱਖ ਤੇ ਦੇਵਤਾ ਦੋਹਾਂ ਦੇ ਕਲਿਆਣ ਲਈ ਜਾਓ ਤੇ ਭ੍ਰਮਣ ਕਰੋ। ਜਿਸ ਰਾਹ ਉਤੇ ਇੱਕ ਤੁਰੇ, ਉਸ ਉਤੇ ਦੂਜਾ ਨਾ ਤੁਰੇ। ਇਉਂ ਸੰਸਾਰ ਦੇ ਭ੍ਰਮਣ ਲਈ ਤੁਰੋ। ਧਰਮ ਦਾ ਚੱਕਰ ਚਲਾਓ, ਜਿਸਦਾ ਕਿ ਆਦਿ ਕਲਿਆਣਕਾਰੀ ਹੈ, ਜਿਸਦਾ ਮੱਧ ਕਲਿਆਣਕਾਰੀ ਹੈ ਅਤੇ ਜਿਸਦਾ ਅੰਤ ਕਲਿਆਣਕਾਰੀ ਹੈ।" ਮੁੱਢ ਤੋਂ ਹੀ ਬੁੱਧ ਧਰਮ, ਇਸ ਬ੍ਰਾਹਮਣੀ ਸਿਧਾਂਤ ਦਾ ਕਿ ਧਰਮ ਦੇ ਸਤਯ ਉਪਦੇਸ਼ ਕੇਵਲ ਥੋੜ੍ਹੇ ਜਿਹੇ ਅਧਿਕਾਰੀ ਪੁਰਸ਼ ਹੀ ਸੁਣਨ ਤੇ ਗ੍ਰਹਿਣ ਕਰਨ ਦਾ ਹੱਕ ਰਖਦੇ ਹਨ, ਬਾਕੀ ਨਹੀਂ, ਖੰਡਨ ਕਰਦਾ ਹੈ।

"ਉਪਦੇਸ਼ ਚਹੁੰ ਵਰਨਨ ਕਉ ਸਾਂਝਾ" ਜਿਸ ਵਿੱਚ

*"ਸਭੇ ਸਾਝੀਵਾਲ ਸਦਾਇਨਿ। ਤੂੰ ਕਿਸੈ ਨਾ ਦਿਸਹਿ ਬਾਹਰਾ ਜੀਉ॥"*

ਇਹ ਧਰਮ ਪ੍ਰਚਾਰ ਦਾ ਆਦਰਸ਼ ਜੋ ਸਿੱਖ ਗੁਰੂਆਂ ਨੇ ਨਵੇਂ ਸਿਰਿਓਂ ਸਥਾਪਤ ਕੀਤਾ, ਅਸਲ ਵਿੱਚ ਬੁੱਧ ਧਰਮ ਦਾ ਹੀ ਇੱਕ ਮੁਢਲਾ ਸਿਧਾਂਤ ਹੈ। ਬੁੱਧ ਨੇ ਉਹਨਾਂ ਸਚਿਆਈਆਂ ਨੂੰ ਪ੍ਰਗਟ ਕੀਤਾ ਹੈ, ਜੋ ਉਸ ਨੇ ਆਪਣੀ ਬੁੱਧ-ਦ੍ਰਿਸ਼ਟੀ ਨਾਲ ਸੰਸਾਰ ਤੇ ਮਨੁੱਖੀ ਜੀਵਨ ਦੇ ਧਰੁਵੇ ਦੇ ਰੂਪ ਵਿੱਚ ਹਾਵੀ ਦੇਖੀਆਂ ਹਨ ਤੇ ਭਿਕਸ਼ੂ ਪਰਚਾਰਕ ਆਪਣਾ ਉਪਦੇਸ਼ ਇਉਂ ਆਰੰਭਦਾ ਹੈ: "ਮੈਂ ਇਉਂ ਸੁਣਿਆ ਹੈ," "ਤਥਾਗਤ ਨੇ ਇਉਂ ਕਿਹਾ।" ਬਾਕੀ ਬੁੱਧ ਦਾ ਕਥਨ ਹੈ ਜੁ ਕੋਈ ਮੇਰੇ ਬਚਨਾਂ ਨੂੰ ਕੇਵਲ ਏਸ ਲਈ ਸ੍ਵੀਕਾਰ ਨਾ ਕਰੇ ਜੁ ਇਹ ਮੈਂ ਆਖੇ ਹਨ, ਸਗੋਂ ਆਪਣੇ ਜੀਵਨ ਵਿੱਚ ਵਰਤ ਕੇ ਉਨ੍ਹਾਂ ਨੂੰ ਪਰਖੇ, ਤੇ ਇਉਂ ਜੋ ਬਚਨ ਇਸ ਜੀਵਨ-ਜਾਚ ਦੀ ਕਸੌਟੀ ਉਤੇ ਪੂਰਾ ਨਾ ਉਤਰੇ, ਉਸ ਦਾ ਤਿਆਗ ਕਰ ਦੇਵੇ। ਬੋਧੀਆਂ ਦੇ 'ਗਿਆਨਸਾਰ ਸਮੁਚਯ' ਨਾਮੀ ਗ੍ਰੰਥ ਵਿੱਚ ਲਿਖਿਆ ਹੈ:

*"ਤਾਪਾਚ ਛੇਦਾਚ ਚ ਨਿਕਸ਼ਾਤ ਸੁਵਰਨਮ, ਇਵਾ ਪੰਡਤਹ*
*ਪ੍ਰੀਕਸ਼ੱਯਾ ਭਿੱਕਸ਼ਾਵੋ ਗ੍ਰਾਹਯਮ ਮਦਵਚੋ ਨ ਤੁ ਗੌਰਵਾਤ।"*

ਭਾਵ ਇਹ ਕਿ, ਜਿਵੇਂ ਸਿਆਣੇ ਆਦਮੀ ਸੋਨੇ ਨੂੰ ਤਪਾ ਕੇ, ਕੱਟ ਕੇ ਤੇ ਘਸਾ ਕੇ ਪਰਖਦੇ ਹਨ, ਇਸੇ ਤਰ੍ਹਾਂ, ਗੌਤਮ ਬੁੱਧ ਜੀ ਕਹਿੰਦੇ ਹਨ, ਤੁਸੀਂ ਮੇਰੇ ਬਚਨਾਂ ਨੂੰ ਪਰਖੋ ਤੇ ਕੇਵਲ ਇਸੇ ਲਈ ਉਨ੍ਹਾਂ ਨੂੰ ਸ੍ਵੀਕਾਰ ਨਾ ਕਰੋ, ਜੋ ਉਹ ਮੇਰੇ ਮੁੱਖ-ਵਾਕ ਹਨ।

ਸਭ ਤੋਂ ਪਹਿਲਾ ਪਰਚਾਰਕ ਜੱਥਾ, ਭਾਰਤ ਵਰਸ਼ ਤੋਂ ਬਾਹਰ, ਬੁੱਧ ਧਰਮ ਦੇ ਪ੍ਰਚਾਰ ਲਈ ਲੰਕਾ ਵਿੱਚ ਗਿਆ। ਸਮਰਾਟ ਅਸ਼ੋਕ ਨੇ, ਲੰਕਾ ਦੇ ਰਾਜੇ ਮਹਾਰਾਜਾ ਤਿੱਸ ਦੀ ਇੱਛਾ ਪ੍ਰਗਟ ਹੋਣ ਉਤੇ, ਆਪਣੇ ਪੁੱਤਰ ਜਾਂ ਭਤੀਜੇ ਮਹਿੰਦਰ ਨੂੰ ਬੁੱਧ ਧਰਮ ਦੇ ਪ੍ਰਚਾਰ ਹਿਤ ਉਥੇ ਭੇਜਿਆ। ਦੀਪਵੰਸ ਤੇ ਮਹਾਵੰਸ, ਜੋ ਲੰਕਾ ਦੇਸ਼ ਦੇ ਪ੍ਰਾਚੀਨ ਇਤਿਹਾਸ਼ ਹਨ ਤੇ ਜੋ ਚੌਥੀ ਤੇ ਪੰਜਵੀਂ ਸ਼ਤਾਬਦੀ ਮਸੀਹੀ ਵਿੱਚ ਰਚੇ ਗਏ ਮੰਨੇ ਜਾਂਦੇ ਹਨ, ਵਿੱਚ ਲਿਖਿਆ ਹੈ, ਜੁ ਜਿਸ ਵੇਲੇ ਮਹਾਰਾਜ ਤਿੱਸ ਦੇ ਰਾਜ ਘਰਾਣੇ ਨੇ ਬੁੱਧ ਧਰਮ ਸ੍ਵੀਕਾਰ ਕਰ ਲਿਆ, ਤੇ ਇਹ ਧਰਮ ਝੱਟ ਪਟ ਸਾਰੇ ਦੇਸ਼ ਵਿੱਚ ਫੈਲ ਗਿਆ ਤਾਂ ਲੰਕਾ ਦੀਪ ਵਿੱਚ ਬੜੇ ਅਲੌਕਿਕ ਚਮਤਕਾਰ ਹੋਏ। ਅੱਜ ਤਕ ਲੰਕਾ ਠੇਰਾਵਾਦ ਬੁੱਧ ਧਰਮ ਦਾ ਗੜ੍ਹ ਮੰਨਿਆ ਜਾਂਦਾ ਹੈ। ਮਹਿੰਦਰ ਦੇ ਲੰਕਾ ਵਿੱਚ ਪੁੱਜਣ ਤੋਂ ਥੋੜਾ ਸਮਾਂ ਹੀ ਪਿੱਛੋਂ ਮਹਿੰਦਰ ਦੀ ਭੈਣ ਭਿੱਕੁਸ਼ਨੀ, ਸੰਘ-ਮਿਤ੍ਰ, ਲੰਕਾ ਪੁੱਜ ਗਈ ਤੇ ਆਪਣੇ ਨਾਲ, ਬੁਧੀ ਗਯਾ ਤੋਂ ਉਸ ਪਵਿੱਤਰ ਪਿੱਪਲ ਦੀ ਟਾਹਣੀ ਲੈ ਗਈ, ਜਿਸ ਹੇਠਾਂ ਕਿ ਗੌਤਮ ਸਾਕਯਮੁਨੀ ਨੂੰ ਬੋਧ-ਪ੍ਰਾਪਤੀ ਹੋਈ ਸੀ। ਉਹ ਟਾਹਣੀ, ਉਸ ਵੇਲੇ ਲੰਕਾ ਦੀ ਰਾਜਧਾਨੀ, ਅਨੁਰਾਧਪੁਰ, ਵਿੱਚ ਲਗਾ ਦਿੱਤੀ ਗਈ, ਤੇ ਲੰਕਾ ਦੇਸ਼ ਦੀਆਂ ਲਿਖਤਾਂ ਤੇ ਤਵਾਰੀਖਾਂ, ਪਿਛਲੇ 2200 ਸਾਲ ਤੋਂ ਇਸ ਪਵਿੱਤਰ ਬਿਰਛ ਦਾ ਅਨੁਰਾਧਪੁਰ ਵਿੱਚ ਖੜੇ ਹੋਣ ਦਾ ਮੁਸੱਲਸਲ ਜ਼ਿਕਰ ਕਰਦੀਆਂ ਹਨ। ਅਨੁਮਾਨ ਹੈ, ਜੁ ਇਹ ਪਿੱਪਲ ਦਾ ਬਿਰਛ, ਜੋ ਅੱਜ ਵੀ ਅਨੁਰਾਧਪੁਰ ਦੇ ਖੰਡਰਾਂ ਵਿੱਚ ਖੜਾ ਹੈ,

ਨਿਰਸੰਦੇਹ ਸਾਰੇ ਸੰਸਾਰ ਭਰ ਦੇ ਬਿਰਛਾਂ ਵਿੱਚੋਂ ਇੱਕ ਵੱਡਾ ਬ੍ਰਿਧ ਬਿਰਛ ਹੈ। ਮਹਿੰਦਰ ਤੇ ਸੰਘ-ਮਿਤ੍ਰ ਨੇ ਆਪਣਾ ਡੇਰਾ, ਅਨੁਰਾਧਪੁਰ ਦੇ ਲਾਗੇ ਇੱਕ ਪਹਾੜੀ ਉੱਤੇ ਬਣਾਇਆ, ਜਿਥੇ ਕਿ ਮਹਾਰਾਜ ਤਿਸ ਨੇ ਇੱਕ ਮੱਠ ਬਣਵਾ ਦਿੱਤਾ ਤੇ ਉਸ ਦੇ ਨਾਮ ਕਈ ਪਿੰਡਾਂ ਦੀ ਜਗੀਰ ਲਾ ਦਿੱਤੀ। ਇਸ ਪਹਾੜੀ ਦਾ ਨਾਮ ਮਹਿੰਦਰ-ਟਿੱਲਾ ਹੈ ਤੇ ਇਸ ਉੱਤੇ ਇੱਕ ਸਤੂਪ ਬਣਿਆ ਹੋਇਆ ਹੈ, ਜਿਸ ਵਿੱਚ ਕਿ ਗੌਤਮ ਬੁੱਧ ਦੇ ਗਲੇ ਦੀ ਹੰਸਲੀ ਦੀ ਹੱਡੀ ਦੱਬੀ ਹੋਈ ਹੈ। ਇਹ ਹੱਡੀ ਵੀ ਲੰਕਾ ਦੇਸ਼ ਨੂੰ ਸਮਰਾਟ ਅਸ਼ੋਕ ਨੇ ਹੀ ਸਤਿਕਾਰ ਵਜੋਂ ਭੇਜੀ ਸੀ। ਅਨੁਰਾਧਪੁਰਾ ਇੱਕ ਮਹਾਨ ਰਾਜ-ਨਗਰ ਸੀ, ਜਿਸ ਦੀ ਅਬਾਦੀ ਕਿਸੇ ਵੇਲੇ 50 ਲੱਖ ਦੱਸੀ ਜਾਂਦੀ ਹੈ। ਇਹ ਉਨ੍ਹੀਵੀਂ ਸਦੀ ਈਸਵੀ ਤਕ ਵਸਦਾ ਰਿਹਾ ਤੇ ਹੁਣ ਖੰਡਰ ਹੋਏ ਪਏ ਹਨ।

ਤੀਜੀ ਸ਼ਤਾਬਦੀ ਮਸੀਹੀ ਵਿੱਚ ਲੰਕਾ ਵਾਸੀਆਂ ਨੂੰ ਭਾਰਤ ਵਰਸ਼ ਵੱਲੋਂ ਇੱਕ ਹੋਰ ਤੋਹਫਾ ਭੇਜਿਆ ਗਿਆ। ਉਹ ਗੌਤਮ ਬੁੱਧ ਦਾ ਇੱਕ ਦੰਦ ਸੀ। ਇਸ ਪਵਿੱਤਰ ਦੰਦ ਨੂੰ ਲੰਕਾ ਦੀ ਹੁਣ ਦੀ ਰਾਜਧਾਨੀ ਕਾਂਡੀ, ਵਿੱਚ ਇੱਕ ਸੁੰਦਰ ਤੇ ਆਲੀਸ਼ਾਨ ਦੰਤ-ਮੰਦਰ ਵਿੱਚ ਸਥਾਪਤ ਕੀਤਾ ਹੋਇਆ ਹੈ ਜੋ ਕਿ ਲੰਕਾ ਦੇ ਮਹਾਨ ਪਵਿੱਤ੍ਰ ਤੀਰਥਾਂ ਵਿੱਚੋਂ ਗਿਣਿਆ ਜਾਂਦਾ ਹੈ। ਮਸੀਹੀ ਸੰਮਤ ਦੇ ਆਰੰਭ ਹੋਣ ਤੋਂ ਪ੍ਰਿਥਿਮ, ਪਹਿਲੀ ਸਦੀ ਵਿੱਚ (100 B. C), ਲੰਕਾ ਦੇ ਸੰਘ ਨੇ ਤ੍ਰਿਪਿਟਿਕ ਨੂੰ ਲਿਖਤ ਵਿੱਚ ਅੰਕਿਤ ਕੀਤਾ ਤੇ ਇਉਂ ਇਹ ਬੁੱਧ ਧਰਮ ਦੇ ਕੰਠਾਗ੍ਰ ਸ਼ਬਦ, ਲਿਖਤ ਵਿੱਚ ਆਕੇ, ਸ਼ੁੱਧ ਰੂਪ ਵਿੱਚ ਬਚੇ ਰਹੇ। ਇਸ ਲਿਖਤ ਵਿੱਚ ਸੰਚਤ ਕੀਤੀ ਹੋਈ ਤ੍ਰਿਪਿਟਕ ਦੀ ਅੱਜ ਤਕ ਲੰਕਾ ਵਿੱਚ ਪੂਜਾ ਕੀਤੀ ਜਾਂਦੀ ਹੈ, ਤੇ ਲੰਕਾ ਦੇ ਜਨ ਸਾਧਾਰਨ ਵਿੱਚ ਲਿਖਤੀ ਅੱਖਰ, ਸਾਡੇ ਪੰਜਾਬ ਦੇ ਸੌ ਸਾਲ ਪਿਛਲੇ ਪਿੰਡਾਂ ਵਾਂਗਰ ਹੀ, ਬੜੇ ਸਤਿਕਾਰ ਨਾਲ ਦੇਖਿਆ ਜਾਂਦਾ ਹੈ। ਇਹ ਲਿਖਤੀ ਅੱਖਰ ਦਾ ਸਤਿਕਾਰ, ਜੋ ਕਿ ਸ਼ਬਦ ਪੂਜਾ ਦਾ ਹੀ ਸਥੂਲ ਰੂਪ ਹੈ, ਠੇਰਾਵਾਦੀ ਬੋਧੀਆਂ ਵਿੱਚ ਕਿਸੇ ਨਾ ਕਿਸੇ ਰੂਪ ਵਿੱਚ ਸਦਾ ਪਰਚੱਲਤ ਰਿਹਾ ਹੈ। ਇਸ ਸ਼ਬਦ-ਪੂਜਾ ਦਾ ਇੱਕ ਰੂਪ ਨੇਪਾਲ ਵਿੱਚ ਅੱਜ ਵੀ ਦੇਖਣ ਵਿੱਚ ਆਉਂਦਾ ਹੈ। ਠੇਰਾਵਾਦੀ ਸਿਧਾਂਤ ਅਨੁਸਾਰ ਤਾਂ ਬੁੱਧ, ਜੋ ਕਿ ਗੌਤਮ ਦੇ ਰੂਪ ਵਿੱਚ ਪ੍ਰਗਟ ਹੋਇਆ, ਉਹ ਵਾਸਤਵ ਵਿੱਚ ਧਿਆਨੀ ਬੁੱਧ ਹੈ, ਜਿਸ ਦਾ ਤੱਤ੍ਵ ਕਿ ਭੂਤਤਥਾ ਵਿੱਚ ਸਥਿੱਤ ਹੈ। ਭਾਵ ਇਹ ਜੁ ਜਿਨ੍ਹਾਂ ਤੱਤ੍ਵ ਦੇ ਸਾਰ ਸਿਧਾਂਤਾਂ ਦਾ ਗੌਤਮ ਬੁੱਧ ਨੇ ਉਪਦੇਸ਼ ਕੀਤਾ ਹੈ, ਉਹ ਸਾਰ ਸਿਧਾਂਤ ਹੀ ਗੌਤਮ ਬੁੱਧ ਦਾ ਤ੍ਰਿੰਨ ਕਾਲ ਸਤਯ ਰੂਪ ਹਨ, ਉਸ ਦਾ ਪੰਚਭੂਤਿਕ ਸ੍ਰੀਰ ਨਹੀਂ। ਫੇਰ ਵਿਸ਼ਵਾਸ ਇਹ ਹੈ ਜੁ ਪਰਮ ਤੱਤ, ਜੋ ਸਭ ਤੱਤਾਂ ਦਾ ਆਸਰਾ ਹੈ, ਭੀ ਗੌਤਮ ਬੁੱਧ ਦੇ ਇਸ ਸਾਰ ਰੂਪ, ਸ਼ਬਦ ਰੂਪ ਨਾਲ ਇਕਮਿਕ ਹੈ। ਇਉਂ, ਗੌਤਮ ਬੁੱਧ ਦੇ ਉਪਦੇਸ਼, ਪਰਮ ਤੱਤ, ਅਨਾਦੀ ਸਾਰ-ਵਸਤੂ ਦਾ ਹੀ ਸਥੂਲ ਰੂਪ ਸਿੱਧ ਹੋਏ। ਇਹਨਾਂ ਉਪਦੇਸ਼ਾਂ ਦਾ ਲਿਖਤੀ ਸੰਚਯ, ਇਸ ਕਾਰਨ ਪੂਜਯ ਬਣ ਗਿਆ।

ਇਹ ਖਿਆਲ ਆਪਣੇ ਆਦਿ ਤੇ ਸ਼ੁੱਧ ਰੂਪ ਵਿੱਚ ਸਿੱਖ ਧਰਮ ਦੇ ਜਨਮ ਲੈਣ ਨਾਲ ਫੇਰ ਉਜਾਗਰ ਹੋਇਆ। ਗੁਰੂ ਗਰੰਥ ਸਾਹਿਬ ਵਿੱਚ ਸਪੱਸ਼ਟ ਇਹੋ ਖਿਆਲ ਦੀ ਲੜੀ ਦੋ ਹਜ਼ਾਰ ਵਰ੍ਹਿਆਂ ਪਿੱਛੋਂ ਮੁੜ ਪਕੜ ਲਈ ਗਈ ਹੈ। ਪਹਿਲਾਂ ਕਿਹਾ ਹੈ:

*"ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰਸਿਖਹੁ*
*ਹਰਿ ਕਰਤਾ ਆਪਿ ਮੁਹਹੁ ਕਢਾਏ॥"* (ਪੰਨਾ 308)

ਫੇਰ ਕਿਹਾ ਹੈ: *"ਸਤਿਗੁਰ ਬਚਨ, ਬਚਨ ਹੈ ਸਤਿਗੁਰ॥"* ਤੇ ਫੇਰ 'ਸ਼ਬਦ' ਤੇ 'ਅਕਾਲ ਪੁਰਖ' ਨੂੰ ਅਭੇਦ ਦੱਸਿਆ ਹੈ।

ਪਰ ਲੰਕਾ ਦੇ ਠੇਰਾਵਾਦੀਆਂ ਵਿੱਚ ਤੇ ਸਿੱਖਾਂ ਵਿੱਚ ਪੂਜਾ ਉਸ ਸ਼ਬਦ ਦੀ ਹੈ, ਜੋ ਬੁੱਧ ਜਾਂ ਗੁਰੂ ਦੇ ਮੁੱਖ ਵਿੱਚੋਂ ਪ੍ਰਗਟ ਹੋਇਆ ਹੈ। ਨੇਪਾਲ ਵਿੱਚ ਬੁੱਧ ਧਰਮ ਦੇ ਮੂਲ ਗ੍ਰੰਥਾਂ ਜਾਂ ਆਦਿ ਗ੍ਰੰਥਾਂ ਦਾ ਕੋਈ ਨਿਸ਼ਾਨ ਨਹੀਂ ਮਿਲਦਾ ਤੇ ਨੇਪਾਲੀ ਬੋਧੀਆਂ ਦੀਆਂ ਧਰਮ-ਪੁਸਤਕਾਂ ਸੰਸਕ੍ਰਿਤ ਵਿੱਚ ਹਨ ਜੋ ਕਿ ਮਹਾਯਾਨੀ ਜਾਂ ਤਾਂਤ੍ਰਿਕ-ਵਿਧਿਆਂ ਉੱਤੇ ਹਨ। ਇਹਨਾਂ ਧਰਮ-ਗਰੰਥਾਂ ਵਿੱਚੋਂ, ਨੌਂ ਪੁਸਤਕਾਂ ਪੂਜਾ ਲਈ ਚੁਣ ਲਈਆਂ ਗਈਆਂ ਹਨ, ਅੱਠ ਮਹਾਯਾਨੀ ਸੂਤ੍ਰ ਤੇ ਨੌਵਾਂ ਇੱਕ ਤਾਂਤ੍ਰਿਕ ਸੂਤ੍ਰ, ਤੇ ਇਹਨਾਂ ਨੌਂ ਗਰੰਥਾਂ, ਨੌਂ ਰਤਨਾਂ ਦੀ ਪੂਜਾ, ਜਿਵੇਂ ਕਿ ਸਿੱਖ ਗੁਰੂ ਗ੍ਰੰਥ ਨੂੰ ਸਤਿਕਾਰਦੇ ਹਨ, ਬੜੀ ਸ਼ਰਧਾ ਨਾਲ ਕੀਤੀ ਜਾਂਦੀ ਹੈ। ਕੀ ਜਾਣੀਏ, ਇਹ ਸ਼ਬਦ ਪੂਜਾ ਦਾ ਸਿਧਾਂਤ ਸਾਡੇ ਦੇਸ਼ ਵਿੱਚ, ਆਰਯ ਲੋਕਾਂ ਦੇ ਆਉਣ ਤੋਂ ਪਹਿਲਾਂ ਦਾ ਹੀ ਹੋਵੇ। ਪਰ ਇਹ ਐਵੇਂ ਕਿਆਸ ਹੀ ਹੈ। ਸ਼ਹਾਦਤ ਇਸ ਬਾਰੇ ਕੋਈ ਨਹੀਂ। ਉਂਜ, ਇਸ ਸਿਧਾਂਤ ਦੀਆਂ ਜੜ੍ਹਾਂ, ਰਿਗ-ਵੇਦ ਦੀਆਂ ਰਿਚਾਂ ਵਿੱਚੋਂ ਜਿਨ੍ਹਾਂ ਵਿੱਚ ਕਿ ਵ਼ਾਕ-ਦੇਵੀ ਦੀ ਉਸਤਤੀ ਕੀਤੀ ਹੋਈ ਹੈ, ਪ੍ਰਗਟ ਨਹੀਂ ਹੁੰਦੀਆਂ। ਹਾਂ, ਸ਼ਬਦ ਤੇ ਪਰਮ-ਤੱਤ੍ਵ ਦੀ ਇਕਸਾਰਤਾ ਦਾ ਸਿਧਾਂਤ ਪ੍ਰਾਚਨੀ ਸਾਮੀ ਧਰਮਾਂ, ਮਸੀਹੀ ਧਰਮ ਤੇ ਇਸਲਾਮ ਵਿੱਚ ਇੱਕ ਪ੍ਰਮਾਣੀਕ ਸਿਧਾਂਤ ਹੈ। ਨਵ ਵਿਧਾਨ ਅੰਜੀਲ ਦਾ ਆਰੰਭ ਹੀ ਇਉਂ ਹੰਦਾ ਹੈ: "ਆਦ ਵਿੱਚ ਸ਼ਬਦ ਸੀ।" ਕੁਰਾਨ ਵਿੱਚ ਵੀ "ਕੁਨ" ਸ਼ਬਦ ਨਾਲ ਸ੍ਰਿਸ਼ਟੀ ਦੀ ਉਤਪਤੀ ਹੋਣੀ ਮੰਨੀ ਹੈ। ਮਸੀਹੀ ਧਰਮ ਤੇ ਇਸਲਾਮ ਦਾ ਇਹ ਸਿਧਾਂਤ ਨਿਰਸੰਦੇਹ ਉਸ ਵਿਸ਼ਵ ਵਿਆਪੀ ਨਾਗ੍ਰਿਕ ਸਭੱਯਤਾ ਵਿੱਚੋਂ ਆਇਆ ਹੈ ਜੋ ਕਿ ਦੂਜੀ ਸਹੰਸ੍ਰਾਬਦੀ ਪ੍ਰਿਥਿਮ ਮਸੀਹ ਦੇ ਆਰੰਭ ਵਿੱਚ (2000 B. C.) ਬਾਬਲ, ਨਿੱਨਵਾਹ, ਅਸੀਰੀਆ, ਮਿਸਰ, ਹੜੱਪਾ, ਮਹਿੰਜੋਦਾਰੋ ਤੇ ਸਿੰਧੂ ਦੇਸ਼ ਤੇ ਭਾਰਤ ਦੇ ਸੱਪਤ ਨੱਦ ਦੇਸ਼ ਵਿੱਚ ਕਈ ਹਜ਼ਾਰਾਂ ਵਰ੍ਹੇ ਆਪਣੇ ਜੋਬਨ ਕਾਲ ਵਿੱਚ ਰਹਿ ਕੇ ਤੇ ਫੇਰ ਕਈ ਹਜ਼ਾਰਾਂ ਵਰ੍ਹੇ ਆਪਣੀ ਬ੍ਰਿਧ ਅਵਸਥਾ ਵਿੱਚ ਜੀਵਤ ਰਹਿ ਕੇ, ਇੱਕ ਵਿਸ਼ਵ-ਵਿਆਪੀ ਉਥੱਲ-ਪੁੱਥਲ ਵਿੱਚ ਕਿਸੇ ਜਾਂਗਲੀ ਤੇ ਸਿਰਕੀ-ਵਾਸ ਜਾਤੀ ਦੇ ਹਥੋਂ ਨਸ਼ਟ ਹੋ ਕੇ ਅਲੋਪ ਹੋ ਗਈ ਸੀ। ਸਿੰਧੂ ਦੇਸ਼ ਤੇ ਸੱਪਤ ਨੱਦ ਦੇਸ਼ ਵਿੱਚ ਇਹ ਕਾਰਾ ਕਰਨ ਵਾਲੇ, ਰਿਗ-ਵੇਦ ਦੇ ਆਰਯ-ਲੋਕ ਸਨ, ਜਿਵੇਂ ਕਿ ਕਿਸੇ ਹੋਰ ਥਾਂ ਖੋਲ੍ਹ ਕੇ ਦੱਸ ਆਏ ਹਾਂ। ਇਉਂ ਇਸ ਕਿਆਸ ਦੀ ਪੁਸ਼ਟੀ ਹੁੰਦੀ ਹੈ, ਜੁ ਸ਼ਬਦ-ਪੂਜਾ ਜੋ ਕਿ ਓਪਰੀ ਦ੍ਰਿਸ਼ਟੀ ਨਾਲ ਦੇਖਿਆਂ, ਗ੍ਰੰਥ-ਪੂਜਾ ਜਾਂ ਕਿਤਾਬ-ਪੂਜਾ ਦਿਸ ਆਉਂਦੀ ਹੈ, ਇੱਕ ਬੜਾ ਮਹਾਨ ਤੇ ਸਨਾਤਨ ਸਿਧਾਂਤ ਹੈ, ਜੋ ਪ੍ਰਚੱਲਤ ਸਾਮੀ ਤੇ ਵੇਦਿਕ ਤਥਾ ਆਰਯ ਸੱਭਯਤਾ ਦੇ ਜਨਮ ਲੈਣ ਵੇਲੇ, ਉਸ ਪ੍ਰਲਯ, ਯਾ ਪ੍ਰਲੋ ਤੋਂ ਬਚ ਰਿਹਾ, ਜਿਸ ਵਿੱਚ ਕਿ ਪ੍ਰਾਚੀਨ ਸੰਸਕ੍ਰਿਤੀਆਂ, ਨਗਰ, ਜਾਤੀਆਂ ਤੇ ਸੱਭਯਨਤਾ ਨਾਸ਼ ਹੋ ਗਏ। ਮਨੁੱਖੀ ਆਤਮਾ ਦਾ ਉਹ ਪਹਿਲੂ ਜਿਸਦੀ ਸੰਪੂਰਨਤਾ, ਵਿਕਾਸ ਤੇ ਤ੍ਰਿਪਤੀ ਉਸ ਕਿਰਤ ਕਰਮ ਨਾਲ ਹੁੰਦੀ ਹੈ, ਜਿਸ

ਨੂੰ ਕਿ ਸਾਮੀ ਦੇਸ਼ਾਂ ਵਿੱਚ ਮਜ਼ਹਬ ਜਾਂ ਰਿਲੀਜਨ (Religion) ਆਖਿਆ ਜਾਂਦਾ ਹੈ ਤੇ ਜਿਸ ਵਾਸਤੇ ਸੰਸਕ੍ਰਿਤ ਤੇ ਸੰਸਕ੍ਰਿਤ ਵਿੱਚੋਂ ਜੰਮੀਆਂ ਪਲੀਆਂ ਬੋਲੀਆਂ ਵਿੱਚ ਕੋਈ ਸ਼ਬਦ ਨਹੀਂ, ਤੇ ਜਿਸ ਲਈ ਅਸੀਂ ਐਵੇਂ ਕੰਮ ਚਲਾਉਣ ਲਈ, 'ਧਰਮ' ਦਾ ਸ਼ਬਦ ਵਰਤ ਲੈਂਦੇ ਹਾਂ, ਪੂਜਾ ਉਸ ਕਿਰਤ ਕਰਮ ਦਾ ਬੁਨਿਆਦੀ ਅੰਸ਼ ਹੈ। ਇਹ ਪੂਜਾ ਜਦੋਂ ਉਸ ਅਦ੍ਰਿਸ਼ਟ, ਸਰਬਾਸ਼ਰ, ਪਰਮ ਤੱਤ ਦੀ ਹੋਵੇ ਤਾਂ ਇਹ ਮਜ਼ਹਬ ਦੀ ਸਭ ਤੋਂ ਉਚੀ ਤੇ ਸ੍ਰੇਸ਼ਟ ਟੀਸੀ ਹੈ, ਜਿਸ ਉਤੇ ਇਨਸਾਨੀ ਆਤਮਾ ਪੁੱਜ ਸਕਦੀ ਹੈ। ਪੂਜਾ ਕੇਵਲ ਦ੍ਰਿਸ਼ਟਮਾਨ ਤੇ ਸਥੂਲ ਰੂਪ ਦੀ ਹੀ ਸੰਭਵ ਹੈ, ਅਦ੍ਰਿਸ਼ਟ ਤੇ ਧਿਆਨੀ ਰੂਪ ਦੀ ਨਹੀਂ। ਅਦ੍ਰਿਸ਼ਟ ਤੇ ਧਿਆਨੀ ਰੂਪ ਦੀ ਪੂਜਾ ਨਹੀਂ ਕੀਤੀ ਜਾ ਸਕਦੀ, ਉਸ ਵੱਲ ਭਗਤੀ ਦੇ ਭਾਵ ਰੱਖੇ ਜਾ ਸਕਦੇ ਹਨ, ਤੇ ਉਸ ਅੱਗੇ ਪ੍ਰਾਰਥਨਾ ਕੀਤੀ ਜਾ ਸਕਦੀ ਹੈ। ਦੁਆ ਤੇ ਤਕਦੀਸ, ਅਰਬੀ ਬੋਲੀ ਵਿੱਚ, ਪ੍ਰਾਰਥਨਾ ਤੇ ਪੂਜਾ ਸੰਸਕ੍ਰਿਤ ਵਿੱਚ, ਤੇ ਪ੍ਰੇਅਰ (Prayer) ਤੇ ਵਰਸ਼ਿਪ (Worship) ਅੰਗਰੇਜ਼ੀ ਬੋਲੀ ਵਿੱਚ, ਵੱਖੋ ਵੱਖਰੇ ਅਰਥਾਂ ਤੇ ਵੱਖੋ ਵੱਖਰੀ ਮਜ਼ਹਬੀ ਕਰਮ ਕਿਰਿਆ ਦੇ ਹਾਮਿਲ ਹਨ। ਮਜ਼ਹਬ ਦਾ ਗੁੱਦਾ ਤੇ ਕੇਂਦਰ ਪੂਜਾ ਹੈ, ਤੇ ਪ੍ਰਾਰਥਨਾ ਛਿੱਲੜ। ਸਾਮੀ ਮਜ਼ਹਬ, ਜਿਹਾ ਕਿ ਇਸਲਾਮ ਤੇ ਪ੍ਰੋਟੈਸਟੈਂਟ ਈਸਾਈ ਮੱਤ ਜੋ ਕਿ ਆਪਣੇ ਆਪ ਨੂੰ ਮੁਵਾਹਿਦ, ਏਕ-ਪੂਜ ਅਖਵਾਉਂਦੇ ਹਨ, ਇਸ ਭੈ ਤੋਂ ਕਿ ਮਤਾਂ ਕਿਸੇ ਦ੍ਰਿਟਮਸ਼ਾਨ ਤੇ ਸਥੂਲ ਵਸਤੂ ਦੀ ਤਕਦੀਸ, ਸਤਿਕਾਰ ਤੋਂ, ਉਸ ਇੱਕ ਧਰਮ ਤੱਤ ਨਾਲ ਕਿਸੇ ਦੂਜੀ ਵਸਤੂ ਨੂੰ ਤੁਲਨਾ ਨਾ ਮਿਲ ਜਾਵੇ, ਜਾਂ ਉਸ ਧਰਮ ਤੱਤ ਦੇ 'ਵਾਹਦਹੂ ਲਾਸ਼ਰੀਕ' ਦੀ ਪਦਵੀ ਦਾ ਕਿਵੇਂ ਅਚੇਤ ਹੀ ਤ੍ਰਿਸਕਾਰ ਨਾ ਹੋ ਜਾਵੇ, ਪੂਜਾ ਨੂੰ ਮਜ਼ਹਬ ਵਿੱਚੋਂ ਉਕਾ ਅਲੋਪ ਕਰ ਚੁੱਕੇ ਹਨ, ਤੇ ਭਗਤੀ ਤੇ ਪ੍ਰਾਰਥਨਾ ਨੂੰ ਆਤਮਾ ਦੇ ਸੰਪੂਰਨ ਵਿਕਾਸ ਤੇ ਤ੍ਰਿਪਤੀ ਦਾ ਸਾਧਨ ਮੰਨ ਕੇ, ਮਜ਼ਹਬ ਦੇ ਗੁੱਦੇ ਦੀ ਥਾਂ ਛਿੱਲੜ ਨੂੰ ਦੇ ਚੁੱਕੇ ਹਨ। ਸਾਮੀ ਮਜ਼ਹਬ, ਰੋਮਨ ਕੈਥੋਲਿਕ, ਤੇ ਹਿੰਦੂ ਧਰਮ ਦੇ ਮੱਤਾਂ ਮਤਾਂਤ੍ਰਾਂ ਵਿੱਚ, ਇਹ ਇਹਸਾਸ ਪ੍ਰਬਲ ਤੇ ਸਪਸ਼ਟ ਹੋਣ ਕਰਕੇ, ਕਿ ਮਜ਼ਹਬ ਦੀ ਆਤਮਾ ਤੇ ਨੀਂਹ ਪੂਜਾ ਹੈ, ਦੇਵ-ਪੂਜਾ, ਕਿਸੇ ਨਾ ਕਿਸੇ ਰੂਪ ਵਿੱਚ ਕੇਂਦਰੀ ਗੌਰਵਤਾ ਵਾਲੀ ਮੰਨ ਲਈ ਗਈ ਹੈ, ਤੇ ਪ੍ਰਮਾਣੀਕ ਹੈ। ਪਰ ਅਦ੍ਰਿਸ਼ਟ, ਅਕਾਲ, ਸਰਬਾਸ਼ਰ, ਪਰਮ ਤੱਤ ਦੀ ਪੂਜਾ, ਸ਼ਬਦ ਨੂੰ ਪਰਮ ਤੱਤ ਅਲੈਵਿਜਨਾਨ, ਬ੍ਰਹਮ ਦੇ ਗਰਭ ਦਾ ਬੀਜ ਰੂਪ ਬੁੱਝਕੇ ਉਸ ਸ਼ਬਦ ਦੇ ਸਥੂਨ ਵਾਹਿਨ ਦੀ ਪੂਜਾ, ਤਕਦੀਸ ਕਰਨ ਦਾ ਮਹਾਨ ਰਹੱਸਮਈ, ਸਰਬੋਤਮ ਸਿਧਾਂਤ, ਲੰਕਾ ਦੇ ਠੇਰਾਵਾਦੀ ਬੋਧੀਆਂ ਦੀ ਤੀਖਣ ਆਤਮਿਕ ਸੂਝ ਦਾ ਹੀ ਸਿੱਟਾ ਸਿੱਧ ਹੁੰਦਾ ਹੈ, ਤੇ ਉਸ ਸਿਧਾਂਤ ਨੂੰ ਆਪਣੇ ਸ਼ੁੱਧ ਤੇ ਸਪਸ਼ਟ ਰੂਪ ਵਿੱਚ ਸਿੱਖ ਮੱਤ ਨੇ ਹੀ ਉਜਾਗਰ ਕੀਤਾ ਹੈ। ਇਉਂ ਵਿੱਚਾਰਿਆਂ, ਉਸ ਸ਼ਲੋਕ, ਜਿਹੜਾ ਕਿ ਸਿੱਖ ਆਪਣੇ ਗੁਰਦਵਾਰਿਆਂ ਵਿੱਚ ਨਿਤਾਪ੍ਰਤ ਪੜ੍ਹਦੇ ਹਨ, ***'ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ। ਜਾਂ ਕਾ ਹਿਰਦਾ ਸ਼ੁੱਧ ਹੈ ਖੋਜ ਸ਼ਬਦ ਮੇਂ ਲੇਹ।'*** ਦਾ ਦਾਰਸ਼ਨਿਕ ਔਜ, ਸਪਸ਼ਟ ਹੋ ਆਉਂਦਾ ਹੈ।

ਤ੍ਰੀਪਿਟਕ ਨੂੰ ਲਿਖਤ ਵਿੱਚ ਅੰਕਿਤ ਕਰਨ ਤੋਂ ਪਿੱਛੋਂ, ਪੰਜਵੀਂ ਸਦੀ ਈਸਵੀ ਵਿੱਚ, ਲੰਕਾ ਵਿੱਚ, ਬੁੱਧ ਧਰਮ ਦਾ ਮਹਾਨ ਗ੍ਰੰਥ, ਵਿਸ਼ੁਧੀਮਗ, ਪਾਲੀ ਬੋਲੀ ਵਿੱਚ ਲਿਖਿਆ ਗਿਆ। ਇਸ ਗ੍ਰੰਥ ਦਾ ਕਰਤਾ, ਮਹਾਨ ਬੋਧ ਪੰਡਤ, ਬੁੱਧ ਘੋਸ਼ ਸੀ, ਜੋ ਕਿ ਇੱਕ ਗਯਾ-ਵਾਸੀ ਬ੍ਰਾਹਮਣ ਸੀ, ਤੇ ਜਿਸ

ਨੇ ਬੁੱਧ ਧਰਮ ਗ੍ਰਹਿਣ ਕਰਨ ਪਿਛੋਂ ਲੰਕਾ ਵਿੱਚ ਵਾਸ ਅਖ਼ਤਿਆਰ ਕਰ ਲਿਆ ਸੀ। ਵਿਸ਼ੁਧੀ-ਮੱਗ ਵਿੱਚ ਠੇਰਾਵਾਦ ਦੇ ਸ਼ੁੱਧ ਸਿਧਾਂਤਾਂ ਦੀ ਹੀ ਪੁਸ਼ਟੀ ਕੀਤੀ ਗਈ ਹੈ। ਗਿਆਰ੍ਹਵੀਂ ਸਦੀ ਵਿੱਚ: ਦੱਖਣੀ ਭਾਰਤ ਦਾ ਚੋਲਾ ਰਾਜ-ਘਰਾਣਾ, ਲੰਕਾ ਉੱਤੇ ਯਲ਼ਗਾਰ ਕਰ ਰਿਹਾ ਸੀ, ਤੇ ਸਾਰੇ ਦੀਪ ਵਿੱਚ ਬੜੀ ਅਫ਼ਰਾ ਤਫ਼ਰੀ ਪਈ ਹੋਈ ਸੀ, ਤੇ ਇਸ ਕਰਕੇ ਸੰਘ ਵੀ ਮੰਦੇ ਹਾਲਾਂ ਵਿੱਚ ਸੀ। ਉਦੋਂ ਲੰਕਾ ਦੇ ਰਾਜੇ ਨੇ ਬਰ੍ਹਮਾ ਦੇ ਰਾਜੇ ਨੂੰ ਬੇਨਤੀ ਕਰ ਭੇਜੀ ਸੀ ਕਿ ਕੁਛ ਬਰ੍ਹਮੀ ਭਿੱਖੂ ਲੰਕਾ ਵਿੱਚ ਧਰਮ ਦੇ ਪ੍ਰਚਾਰ ਲਈ ਭੇਜੇ ਜਾਣ। ਬਾਰ੍ਹਵੀਂ ਸਦੀ ਵਿੱਚ, ਮਹਾਰਾਜਾ ਪ੍ਰਾਕਰਮ ਬਾਹੂ ਦੇ ਉੱਦਮ ਨਾਲ, ਬੁੱਧ ਧਰਮ ਲੰਕਾ ਵਿੱਚ ਫੇਰ ਬੜਾ ਉੱਨਤ ਹੋਇਆ ਤੇ ਸੋਲ੍ਹਵੀਂ ਸਦੀ ਅੰਤ ਤਕ, ਲੰਕਾ ਠੇਰਾਵਾਦੀ ਬੁੱਧ ਧਰਮ ਦਾ ਗੜ੍ਹ ਤੇ ਥਾਈਲੈਂਡ, ਬਰ੍ਹਮਾ ਤੇ ਕੰਬੋਦੀਆ ਦੇ ਬੋਧੀਆਂ ਲਈ ਤੀਰਥ-ਭੂਮੀ ਤੇ ਪੁੰਨ-ਭੂਮੀ ਮੰਨਿਆ ਜਾਂਦਾ ਰਿਹਾ।

ਬਰ੍ਹਮਾ ਵਿੱਚ ਬੁੱਧ ਧਰਮ ਕੋਈ ਦਸਵੀਂ ਸਦੀ ਮਸੀਹੀ ਵਿੱਚ ਸਰਵਜਨਕ ਧਰਮ ਬਣਿਆ। ਉਸ ਤੋਂ ਪਹਿਲਾਂ, ਤੀਜੀ ਸ਼ਤਾਬਦੀ ਪ੍ਰਿਥਿਮ ਮਸੀਹ ਵਿੱਚ ਸਮਰਾਟ ਅਸ਼ੋਕ ਨੇ ਬੋਧ, ਪ੍ਰਚਾਰਕ 'ਸ੍ਵਰਨ-ਭੂਮੀ' ਵਿੱਚ ਭੇਜੇ ਸਨ, ਤੇ ਇਹ 'ਸ੍ਵਰਨ-ਭੂਮੀ' ਬਰ੍ਹਮਾ ਹੀ ਹੈ। ਬਰ੍ਹਮਾ ਵਿੱਚ ਰਵਾਇਤ ਹੈ, ਜੁ ਉਥੇ ਬੁੱਧ ਧਰਮ ਨੂੰ ਫੈਲਾਉਣ ਵਾਲਾ ਬੁੱਧਘੋਸ਼ ਸੀ, ਪਰ ਲੰਕਾ ਦੇ ਸਾਖੀ-ਗ੍ਰੰਥਾਂ ਵਿੱਚ ਕੋਈ ਲਿਖਤ ਇਸ ਰਵਾਇਤ ਦੀ ਪੁਸ਼ਟੀ ਕਰਨ ਵਾਲੀ ਨਹੀਂ ਮਿਲਦੀ। ਬਰ੍ਹਮਾ ਦਾ ਬੁੱਧ ਧਰਮ, ਹੀਨ-ਯਾਨ ਤੇ ਮਹਾਯਾਨ ਮਤਾਂਤ੍ਰਾਂ ਦਾ ਰਲਾ ਮਿਲਾ ਜਿਹਾ ਹੈ, ਤੇ ਪ੍ਰਚੱਲਤ ਧਾਰਮਿਕ ਸੰਕੇਤ ਸੰਸਕ੍ਰਿਤ ਭਾਸ਼ਾ ਦੇ ਹਨ, ਪਾਲੀ ਦੇ ਨਹੀਂ। ਇਉਂ ਅਨੁਮਾਨ ਹੈ, ਜੁ ਬਰ੍ਹਮਾ ਵਿੱਚ ਬੁੱਧ ਧਰਮ ਦੋ ਲਹਿਰਾਂ ਵਿੱਚ ਪੁੱਜਿਆ ਹੋਵੇਗਾ। ਬਰ੍ਹਮਾ ਵਿੱਚ ਬੁੱਧ ਧਰਮ ਦਾ ਰਾਜ-ਪਿਤਾਮਾ ਮਹਾਰਾਜਾ ਅਣਵ੍ਰਤ ਹੈ, ਜਿਸ ਦੀ ਰਾਜਧਾਨੀ ਪਾਗਨ ਸੀ ਤੇ ਜੋ ਗਿਆਰ੍ਹਵੀਂ ਸਦੀ ਈਸਵੀ ਦੇ ਮੱਧ ਵਿੱਚ ਹੋਇਆ ਹੈ। ਉਸ ਦੇ ਸੀਮਕ ਰਾਜ, ਥਾਟਨ, ਦਾ ਵਾਸੀ ਇੱਕ ਭਿੱਖੂ ਸ਼ੀਂਅਰ੍ਹਨ ਸੀ, ਜਿਸ ਦੇ ਉਪਦੇਸ਼ ਨਾਲ ਮਹਾਰਾਜਾ ਅਣਵ੍ਰਤ ਬੋਧ ਹੋਇਆ। ਉਸ ਸਮੇਂ ਤੋਂ, ਠੇਰਾਵਾਦ ਬੁੱਧ ਮੱਤ, ਬਰ੍ਹਮਾ ਦਾ ਰਾਜ ਮੱਤ ਦੇ ਲੋਕ ਮੱਤ ਬਣ ਗਿਆ। ਇਸ ਨੇ ਆਪਣੀ ਰਾਜਧਾਨੀ, ਪਾਗਨ ਵਿੱਚ ਅਨੇਕਾਂ ਅਦਭੁਤ ਮੰਦਰ ਬਣਵਾਏ ਜੋ ਕਿ ਹਜ਼ਾਰਾਂ ਦੀ ਗਿਣਤੀ ਵਿੱਚ ਹਨ, ਤੇ ਇਸ ਤੋਂ ਇੱਕ ਸਦੀ ਪਿਛੋਂ, ਰੰਗੂਨ ਦਾ ਜਗਤ-ਪ੍ਰਸਿੱਧ ਤੇ ਵਿਸ਼ਾਲ ਮੰਦਰ, 'ਸ਼੍ਵੇ-ਦਾਗੋਂ, ਨਾਮੀ ਉਸਾਰਿਆ ਗਿਆ, ਜਿਸ ਦਾ ਕੇਂਦਰੀ ਗੁੰਬਦ ਖਾਲਸ ਕੁੰਦਨ ਪੱਤਰਾਂ ਨਾਲ ਮੜ੍ਹਿਆ ਹੋਇਆ ਹੈ। ਇਸ ਵਿੱਚ ਵੀ ਗੌਤਮ ਬੁੱਧ ਦੀਆਂ ਕੁਝ ਅਸਥੀਆਂ ਦੱਬੀਆਂ ਹੋਈਆਂ ਹਨ, ਤੇ ਇਹ ਮੰਦਰ ਸੰਸਾਰ ਭਰ ਦੇ ਬੋਧਾਂ ਲਈ ਇੱਕ ਪ੍ਰਤਿਸ਼ਟ ਧਰਮ ਅਸਥਾਨ ਮੰਨਿਆ ਜਾਂਦਾ ਹੈ। ਤੇਰ੍ਹਵੀਂ ਸਦੀ ਵਿੱਚ ਕੁਬਲਾਈ ਖਾਂ ਮੁਗਲ ਨੇ ਪਾਗਨ ਨਗਰ ਨੂੰ ਪ੍ਰਾਜੈ ਕਰਕੇ ਢਾ ਢੇਰੀ ਕੀਤਾ ਤੇ ਉਸ ਤੋਂ ਪਿੱਛੋਂ ਤਿੰਨ ਸੌ ਵਰ੍ਹਿਆਂ ਤਕ ਬਰ੍ਹਮਾਂ ਵਿੱਚ ਕੋਈ ਪੱਕਾ ਤੇ ਕੇਂਦਰੀ ਰਾਜ ਸਥਾਪਤ ਨਾ ਹੋ ਸਕਿਆ। ਸਿਆਮ ਜਾਂ ਥਾਈਲੈਂਡ ਦੇ ਬੋਧ ਕਹਿੰਦੇ ਹਨ ਜੁ ਉਸ ਦੇਸ਼ ਦਾ ਸੰਘ ਵਿਨਾਯ-ਪਿਟਕ ਵਿੱਚ ਸ੍ਰੇਸ਼ਟ ਹੈ, ਤੇ ਲੰਕਾ ਦਾ ਸੰਘ ਸੂਤ-ਪਿਟਕ ਵਿੱਚ ਸਭ ਤੋਂ ਮੁਹਰੀ ਹੈ। ਬਰ੍ਹਮਾ ਦਾ ਸੰਘ, ਆਪਣੇ ਆਪ ਨੂੰ ਅਭਿਧੋਮ-ਪਿਟਕ ਦਾ

ਸਰਦਾਰ ਮੰਨਦਾ ਹੈ, ਜਿਸ ਤੋਂ ਇਸ ਅਨੁਮਾਨ ਦੀ ਪੁਸ਼ਟੀ ਹੁੰਦੀ ਹੈ, ਜੁ ਭਾਵੇਂ ਬਰ੍ਹਮਾਂ ਠੇਰਾਵਾਦੀ ਮੱਤ ਦਾ ਅਨੁਯਾਈ ਹੈ, ਪਰ ਇਸ ਦੇਸ਼ ਵਿੱਚ ਬੁੱਧ ਧਰਮ ਦਾ ਪ੍ਰਵੇਸ਼ ਮਹਾਯਾਨੀ ਅਸਰਾਂ ਹੇਠਾਂ ਹੋਇਆ ਜਾਪਦਾ ਹੈ।

ਸਿਆਮ ਜਾਂ ਥਾਈਲੈਂਡ ਦੇ ਵਾਸੀ ਚੀਨੀ ਨਸਲ ਦੇ ਹਨ, ਤੇ ਚੀਨ ਵਿੱਚੋਂ ਹੀ ਸਿਆਮ ਵਿੱਚ ਆ ਕੇ ਵੱਸੇ ਸਨ। ਇਹ ਥਾਈ ਲੋਕ, ਕੋਈ ਦਸਵੀਂ ਸ਼ਤਾਬਦੀ ਮਸੀਹੀ ਵਿੱਚ, ਥਾਈਲੈਂਡ ਵਿੱਚ ਆਏ ਜਾਪਦੇ ਹਨ ਤੇ ਇਸ ਦੇਸ਼ ਵਿੱਚ ਆਉਣ ਤੋਂ ਪਹਿਲਾਂ ਹੀ ਉਹ ਬੁੱਧ ਧਰਮ ਦੇ ਪੈਰੋਕਾਰ ਸਨ। ਚੌਧਵੀਂ ਸਦੀ ਵਿੱਚ, ਸਿਆਮ ਦੇ ਰਾਜੇ ਨੇ ਜਦੋਂ ਆਪਣੇ ਦੂਤ ਲੰਕਾਪਤਿ ਕੋਲ ਭੇਜੇ ਤਾਂ ਲੰਕਾ ਤੋਂ ਇੱਕ ਮਹਾਨ ਪੰਡਤ ਭਿੱਖੂ ਥਾਈਲੈਂਡ ਵਿੱਚ ਧਰਮ ਪ੍ਰਚਾਰ ਲਈ ਆਇਆ। ਇਹ ਭਿੱਖੂ ਜਦੋਂ ਸਿਆਮ ਦੀ ਰਾਜਧਾਨੀ ਵਿੱਚ ਪਹੁੰਚਿਆ ਤਾਂ ਉਸ ਦਾ ਸ਼ਾਹੀ ਸਤਿਕਾਰ ਕੀਤਾ ਗਿਆ, ਤੇ ਉਸ ਨੂੰ ਸੰਘਰਾਜ ਦੀ ਪਦਵੀ ਦਿੱਤੀ ਗਈ। ਸਮਰਾਟ ਅਸ਼ੋਕ ਦੀ ਪੈਰਵੀ ਕਰਕੇ ਸਿਆਮ ਦਾ ਰਾਜਾ ਆਪ ਭਿੱਖੂ ਬਣ ਗਿਆ, ਤੇ ਇਉਂ ਇਸ ਦੇਸ਼ ਵਿੱਚ ਸੰਘ ਤੇ ਰਾਜ ਘਰਾਣੇ ਵਿੱਚ ਅੱਜ ਤਕ ਸੰਬੰਧ ਚਲੇ ਆਉਂਦੇ ਹਨ।

ਕੰਬੋਦੀਆ ਦਾ ਰਾਜ-ਧਰਮ ਤੇ ਲੋਕ-ਧਰਮ ਚੌਧਵੀਂ ਸਦੀ ਤਕ ਮਹਾਯਾਨ ਮੱਤ ਤੇ ਬ੍ਰਾਹਮਣੀ ਮੱਤ ਦਾ ਮਿਲ-ਗੋਭਾ ਜਿਹਾ ਰਿਹਾ, ਤੇ ਇਸੇ ਕਾਰਨ ਅੰਗਕੋਰਵਟ ਦਾ ਜਗਤ-ਪ੍ਰਸਿੱਧ ਤੇ ਵਿਸ਼ਾਲ ਮੰਦਰ, ਜੋ ਕਿ ਕਈ ਸਦੀਆਂ, ਖਮੇਰ ਜਾਤੀ ਦੇ ਲੋਕਾਂ ਦੇ ਰਾਜ ਦੇ ਵਿਨਾਸ਼ ਹੋਣ ਤੋਂ ਪਿੱਛੋਂ, ਸੰਘਣੇ ਜੰਗਲਾਂ ਵਿੱਚ ਅਲੋਪ ਪਿਆ ਰਿਹਾ, ਤੇ ਕੋਈ ਸੱਤਰ ਕੁ ਸਾਲ ਹੋਏ ਫੇਰ ਲੱਭ ਪਿਆ ਹੈ, ਦਾ ਹੁਨਰ ਬ੍ਰਾਹਮਣੀ ਕਲਾ ਤੇ ਬੋਧੀ ਕਲਾ ਦਾ ਸੰਗਮ ਹੈ। ਚੌਧਵੀਂ ਸ਼ਤਾਬਦੀ ਤੋਂ ਪਿੱਛੋਂ, ਕੰਬੋਦੀਆ ਦਾ ਬੁੱਧ ਮੱਤ ਸਿਆਮ ਦੇ ਸੰਘ ਦੇ ਅਸਰ ਹੇਠਾਂ ਆ ਗਿਆ ਤੇ ਅੱਜ ਕੰਬੋਦੀਆ ਦਾ ਸੰਘ ਠੇਰਾਵਾਦੀ ਮੱਤ ਦਾ ਹੀ ਪੈਰੋਕਾਰ ਹੈ।

ਚੀਨ ਦੇਸ਼ ਵਿੱਚ ਬੜੀ ਪ੍ਰਬਲ ਰਵਾਇਤ ਹੈ ਜੁ ਉੱਥੇ ਬੁੱਧ ਧਰਮ, ਹਨ ਰਾਜ-ਘਰਾਣੇ (Han Dynasty) ਦੇ ਸਮੇਂ, ਪਹਿਲੀ ਸ਼ਤਾਬਦੀ ਪ੍ਰਿਥਿਮ ਮਸੀਹ ਵਿੱਚ ਆਇਆ। ਪਰ ਇਸ ਗੱਲ ਦੀ ਤਵਾਰੀਖ਼ੀ ਸ਼ਹਾਦਤ ਹੈ ਜੁ ਸੰਨ 61 ਈਸਵੀ ਵਿੱਚ ਮਹਾਰਾਜਾ ਧੀਰਾਜ ਮਿੰਗ-ਤੀ ਨੂੰ ਇੱਕ ਸੁਪਨਾ ਆਇਆ ਕਿ ਉਹ ਆਪਣੇ ਰਾਜ ਵਿੱਚ ਸ੍ਰੇਸ਼ਟ ਤੇ ਕਲਿਆਣ ਕਾਰੀ ਬੁੱਧ ਧਰਮ ਦਾ ਪ੍ਰਚਾਰ ਕਰਾਵੇ। ਉਸ ਨੇ ਆਪਣੇ ਦੂਤ ਭਾਰਤ-ਵਰਸ਼ ਵਿੱਚ ਭੇਜੇ, ਜੋ ਬੁੱਧ ਮੱਤ ਦੇ ਧਰਮ-ਗ੍ਰੰਥ ਤੇ ਮੂਰਤੀਆਂ ਆਦਿ ਲੈ ਕੇ ਲੋਯਗ ਦੀ ਰਾਜਧਾਨੀ ਵਿੱਚ ਪੁੱਜੇ। ਇਹ ਧਰਮ-ਗ੍ਰੰਥ ਤੇ ਮੂਰਤੀਆਂ, ਤੇ ਭਾਰਤੀ ਭਿੱਖੂ, ਜੋ ਚੀਨ ਪਹੁੰਚੇ, ਮਹਾਯਾਨੀ ਮੱਤ ਦੇ ਸਨ। ਇਹਨਾਂ ਧਰਮ-ਗ੍ਰੰਥਾਂ ਦੇ ਉਲਥੇ ਕੀਤੇ ਗਏ ਤੇ ਇਸ ਤੋਂ ਉਪਰੰਤ ਪਾਲੀ ਦੇ ਧਰਮ-ਗ੍ਰੰਥ ਵੀ ਮੰਗਵਾਏ ਗਏ ਤੇ ਉਲਥਾਏ ਗਏ। ਚੀਨ ਦੀ ਸੱਭਯਤਾ ਇਸ ਵੇਲੇ ਇੱਕ ਬੜੀ ਉਨਤ ਸੱਭਯਤਾ ਸੀ ਤੇ ਇਥੇ 'ਕੋਂ. ਫੂ. ਜ਼ੂ,' (Confucius) ਤੇ 'ਤਾਓ' (Tao) ਵਰਗੇ ਮਹਾਨ ਧਾਰਮਿਕ ਆਗੂ ਸੈਂਕੜੇ ਵਰ੍ਹੇ ਪਹਿਲਾਂ ਹੋ ਚੁੱਕੇ ਸਨ। ਇਸ ਲਈ ਬੁੱਧ ਧਰਮ ਦੇ ਪ੍ਰਚਾਰ ਨੂੰ ਚੀਨ ਵਿੱਚ ਝਟ ਪਟ ਸਫਲਤਾ ਨਾ ਹੋਈ। ਬੁੱਧ ਧਰਮ

ਦੇ ਮਠ-ਜੀਵਨ ਦੇ ਸਿਧਾਂਤ ਦੀ ਖਾਸ ਤੌਰ ਤੇ ਮੁਖ਼ਾਲਫ਼ਤ ਹੋਈ, ਕਿਉਂ ਜੁ ਇਸ ਦੇ ਦੋ ਅੰਗ, ਕੌਂ. ਫੂ. ਜ਼ੂ. ਤੇ ਤਾਓ ਦੇ ਦਰਸਾਏ ਹੋਏ ਧਰਮਾਂ ਤੇ ਦਾਰਸ਼ਨਿਕ ਸਿਧਾਂਤਾਂ ਦੇ ਪ੍ਰਤਿਕੂਲ ਸਨ। ਇਹ, ਦੋ ਅੰਗ, ਬ੍ਰਹਮਚਰਯ, ਅਵਿਵਹਾਤ ਜੀਵਨ, ਤੇ ਭਿੱਕਸ਼ਾ ਦੁਆਰਾ ਨਿਰਬਾਹ ਬਾਰੇ ਹਨ। ਪ੍ਰਾਚੀਨ ਚੀਨੀ ਸੱਭਯਤਾ ਵਿੱਚ ਪਿੱਤ੍ਰੀ ਪੂਜਾ ਤੇ ਸੰਤਾਨ ਉਤਪਤੀ ਮੁੱਖ ਧਰਮ ਮੰਨੇ ਗਏ ਹਨ, ਤੇ ਮੱਠ ਜੀਵਨ ਵਿੱਚ ਇਹਨਾਂ ਦੋਹਾਂ ਧਰਮਾਂ ਦਾ ਅਭਾਵ ਹੋ ਜਾਂਦਾ ਹੈ। ਦੂਜੇ, ਮੰਗ ਕੇ ਨਿਰਬਾਹ ਕਰਨਾ, ਚੀਨ ਦੀ ਪ੍ਰਾਚੀਨ ਸੱਭਯਤਾ ਦੇ ਅਸੂਲਾਂ ਅਨੁਸਾਰ, ਇੱਕ ਨਕਿਸ਼ਟ ਕਰਮ ਗਿਣਿਆ ਜਾਂਦਾ ਸੀ। ਇੱਥੇ ਇਹ ਚੇਤੇ ਰੱਖਣਾ ਬੜਾ ਮੰਨੋਰੰਜਕ ਹੋਵੇਗਾ ਕਿ ਬੁੱਧ ਮੱਤ ਦੇ ਮੱਠ-ਕੇਂਦ੍ਰਿਤ ਸਿਧਾਂਤਾਂ ਉਤੇ, ਦੋ ਸਹੰਸ੍ਰਾਬਦੀਆਂ, ਬੀਤਣ ਤੋਂ ਉਪਰੰਤ, ਜਦੋਂ ਭਾਰਤ ਵਿੱਚ ਸਿੱਖ ਮੱਤ ਨੇ ਬੁੱਧ ਧਰਮ ਦੇ ਰੂਪ ਤੇ ਆਤਮਾ ਨੂੰ ਪੁਨਰ ਜੀਵਤ ਕੀਤਾ ਤਾਂ ਚੀਨ ਦੇ ਕੌਂ. ਫੂ. ਜ਼ੂ. ਤੇ ਤਾਓ ਦੇ ਪੈਰੋਕਾਰਾਂ ਨੇ ਬੁੱਧ ਧਰਮ ਦੇ ਜਿਨ੍ਹਾਂ ਦੋਹ ਅੰਗਾਂ ਨੂੰ ਅਪ੍ਰਵਾਣ ਕੀਤਾ ਸੀ, ਉਨ੍ਹਾਂ ਹੀ ਦੋਹ ਅੰਗਾਂ ਨੂੰ ਸਿੱਖ ਧਰਮ ਨੇ ਤਿਆਗ ਦਿੱਤਾ। ਭਾਵੇਂ ਇਸ ਤਿਆਗ ਦੇ ਕਾਰਨ ਉਹ ਨਹੀਂ ਸਨ, ਜਿਨ੍ਹਾਂ ਕਰਕੇ ਚੀਨ ਵਿੱਚ, ਦੋ ਹਜ਼ਾਰ ਵਰ੍ਹੇ ਪਹਿਲਾਂ, ਬੁੱਧ ਮੱਤ ਦੇ ਪ੍ਰਚਾਰ ਦੀ ਵਿਰੋਧਤਾ ਹੋਈ ਸੀ।

ਚੀਨ ਵਿੱਚ ਬੁੱਧ ਧਰਮ ਦੇ ਪ੍ਰਚਾਰ ਨੂੰ ਸਫਲਤਾ, ਕਿਤੇ ਚੌਥੀ ਪੰਜਵੀਂ ਸਦੀ ਈਸਵੀ ਵਿੱਚ ਹੋਈ ਜਦੋਂ ਭਾਰਤੀ ਭਿੱਖੂ, ਕੁਮਾਰਜੀਵ, ਚੀਨ ਵਿੱਚ ਗਿਆ ਤੇ ਉਸ ਨੇ ਬੋਧੀ ਧਰਮ ਗ੍ਰੰਥਾਂ ਦੇ ਟੀਕੇ ਤੇ ਉਲਥੇ ਚੀਨ ਦੀ ਭਾਸ਼ਾ ਵਿੱਚ ਕੀਤੇ। ਉਸ ਦੇ ਟੀਕਿਆਂ ਤੇ ਉਲਥਿਆਂ ਦੀ ਗਿਣਤੀ ਬਹੁਤ ਜ਼ਿਆਦਾ ਹੈ ਤੇ ਕਈ ਸੈਂਕੜੇ ਗ੍ਰੰਥਾਂ ਦੀ ਗਿਣਤੀ ਵਿੱਚ ਹੈ। ਇਨ੍ਹਾਂ ਟੀਕਿਆਂ ਤੇ ਉਲਥਿਆਂ ਨੇ ਬਹੁਤ ਚੀਨੀਆਂ ਦੀਆਂ ਰੁਚੀਆਂ ਬੁੱਧ ਧਰਮ ਵੱਲ ਪ੍ਰੇਰੀਆਂ, ਤੇ ਅੰਤ ਨੂੰ ਲੋਕਾਂ ਦੀ ਸ਼ਰਧਾ ਬੁੱਧ ਧਰਮ ਵਿੱਚ ਇਤਨੀ ਵਧੀ ਕਿ ਚੀਨ ਵਿੱਚ ਮੱਠ ਸਥਾਪਤ ਹੋਣ ਲੱਗ ਪਏ ਤੇ ਬੋਧ ਉਪਾਸ਼ਕ ਭਿੱਕਸ਼ੂ ਬਣਨ ਲਗ ਪਏ। ਇਉਂ ਚੀਨ ਦੇਸ਼ ਵਿੱਚ ਸੰਘ ਦੀ ਸਥਾਪਨਾ ਹੋ ਗਈ। ਛੇਵੀਂ ਸਦੀ ਤੋਂ ਲੈ ਕੇ, ਉੱਤਰ ਪੱਛਮੀ ਚੀਨ ਦਾ ਸਰਵਜਨਿਕ ਧਰਮ ਬੁੱਧ ਮੱਤ ਬਣ ਗਿਆ ਜੋ ਕਿ ਅਮਿੱਦ ਸ਼੍ਰੇਣੀ ਦਾ ਹੀ ਮਤਾਂਤ੍ਰ ਹੈ। ਇਸ ਵੇਲੇ ਤੱਕ, ਬੁੱਧ ਧਰਮ ਦੇ ਚੀਨੀ ਵਿੱਚ ਉਲਥਾਏ ਹੋਏ ਧਰਮ-ਗ੍ਰੰਥਾਂ ਦਾ ਪ੍ਰਚਾਰ ਤੇ ਵਿੱਚਾਰ ਬਹੁਤ ਕਰਕੇ ਉਪਰਲੀ ਸ਼੍ਰੇਣੀ ਦੇ ਪੜ੍ਹੇ ਲਿਖੇ ਲੋਕਾਂ ਵਿੱਚ ਹੀ ਸੀ, ਪਰ ਇੱਕ ਹੋਰ ਭਾਰਤੀ ਭਿੱਕਸ਼ੂ ਨੇ ਚੀਨ ਵਿੱਚ ਜਾਕੇ, ਇਨ੍ਹਾਂ ਧਰਮ ਗ੍ਰੰਥਾਂ ਨੂੰ, ਚੀਨੀ ਬੋਲੀ ਹੀ ਨਹੀਂ, ਸਗੋਂ ਚੀਨੀ ਮੁਹਾਵਰੇ ਤੇ ਚੀਨੀ ਅਭਿਪ੍ਰਯਾਇ ਸ਼ੈਲੀ ਵਿੱਚ ਉਲਟਾ ਦਿੱਤਾ। ਇਹ ਭਿਕਸ਼ੂ, ਉਹ ਬੋਧੀ-ਧਰਮ ਹੀ ਸੀ ਜਿਸ ਬਾਬਤ ਕਿ ਪਿੱਛੇ ਜੈਨ-ਮੱਤ ਦੇ ਕਥਨ ਵਿੱਚ ਕਹਿ ਆਏ ਹਾਂ। ਇਹ ਮਦਰਾਸ ਦੇ ਲਾਗੇ, ਕਾਂਜੀਵਰਮ, ਦੇ ਰਹਿਣ ਵਾਲਾ ਸੀ। ਇਸ ਨੇ ਕਰਮ ਕਾਂਡ, ਰਹਿਤ ਬਹਿਤ ਤੇ ਧਰਮ ਗ੍ਰੰਥ, ਸਭ ਨੂੰ ਆਪਣੇ ਸਥਾਨ ਤੋਂ ਲਾਹ ਸੁੱਟਿਆ, ਤੇ ਅਭਿਧੰਮ, ਵਿਨਾਯ ਭਗਤੀ ਯੋਗ ਅਤੇ ਸ਼ਰਧਾ ਯੋਗ ਦੁਆਰਾ ਨਿਰਵਾਣ ਆਦਿ ਸਿਧਾਂਤਾਂ ਨੂੰ ਪਰੇ ਰੱਖ ਦਿਤਾ ਤੇ ਪ੍ਰਚਾਰ ਕੀਤਾ ਕਿ ਆਪਣੇ ਅੰਤਰ ਆਤਮੇ ਦਿੱਬ ਦ੍ਰਿਸ਼ਟੀ ਪਾਣ ਨਾਲ ਹੀ ਬੁੱਧ ਪਦਵੀ ਦੀ ਪ੍ਰਾਪਤੀ ਹੋ ਸਕਦੀ ਹੈ। "ਕਹੁ ਨਾਨਕ ਬਿਨ ਆਪਾ ਚੀਨੇ, ਮਿਟੇ ਨਾ ਭ੍ਰਮ ਕੀ ਛਾਈ", ਇਹ ਹੀ ਬੋਧੀ ਧਰਮ ਦੇ ਸਿਧਾਂਤਾਂ ਦਾ ਸਾਰ ਸੀ।

ਇਸ ਨੂੰ ਹੀ ਉਹ 'ਧਿਆਨ' ਆਖਦਾ ਸੀ, ਜੋ ਚੀਨੀ ਵਿੱਚ ਚਾਅਨ' ਬੁੱਧ ਧਰਮ ਬਣ ਗਿਆ। ਬੁੱਧ ਮੱਤ ਦਾ ਇਹ ਰੂਪ ਚੀਨ ਵਿੱਚ ਬੜਾ ਫੈਲਿਆ ਤੇ ਅੱਜ ਤਕ ਜੋ ਬੁੱਧ ਧਰਮ ਦੀ ਪ੍ਰੇਰਨਾ ਚੀਨੀ ਜੀਵਨ ਵਿੱਚ ਹੈ, ਉਹ ਇਸ ਧਿਆਨ ਬੁੱਧ ਮਤਾਂਤ੍ਰ ਦਾ ਹੀ ਰੂਪ ਹੈ।

ਬਾਰ੍ਹਵੀਂ ਸਦੀ ਵਿੱਚ ਇਹ ਚਾਅਨ ਬੁੱਧ ਮਤ ਜਾਪਾਨ ਵਿੱਚ ਚਲਾ ਗਿਆ ਤੇ ਜ਼ੈੱਨ-ਬੁੱਧ ਮੱਤ ਬਣ ਗਿਆ। ਅੱਜ ਇੱਕ ਹਜ਼ਾਰ ਵਰ੍ਹਾ ਬੀਤਣ ਉੱਤੇ ਵੀ, ਜ਼ੈੱਨ-ਬੁੱਧ ਮੱਤ ਜਾਪਾਨੀ ਆਤਮਕ ਜੀਵਨ ਦੀਆਂ ਦੋ ਵੱਡੀਆਂ ਆਤਮਕ ਧਾਰਾਂ ਵਿੱਚੋਂ ਇੱਕ ਹੈ।

ਚੀਨ ਵਿੱਚ ਬੁੱਧ ਮੱਤ ਦੇ ਪ੍ਰਚਾਰ ਦਾ ਸਿਖਰ, ਤਾਂਗ ਰਾਜ ਘਰਾਣੇ (T'ang Dynasty) ਦੇ ਸਮੇਂ ਵਿੱਚ ਪੁੱਜਾ, ਜੋ ਸਮਾਂ ਕਿ ਸੰਨ 620 ਤੋਂ ਲੈ ਕੇ ਸੰਨ 907 ਤਕ ਹੈ। ਇਸ ਸਮੇਂ ਵਿੱਚ, ਬੁੱਧ ਮੱਤ ਦੇ ਪ੍ਰਭਾਵ ਹੇਠਾਂ, ਚੀਨ ਵਿੱਚ ਉੱਗਮੀ ਤੇ ਉਜਾਗਰ ਹੋਈ ਚਿੱਤ੍ਰ-ਕਲਾ ਇੱਕ ਮਹਾਨ ਵਿਸ਼ਵ-ਕਲਾ ਸਮਝੀ ਜਾਂਦੀ ਹੈ। ਇਨ੍ਹਾਂ ਤਿੰਨ ਸਦੀਆਂ ਵਿੱਚ ਭਾਰਤ ਤੇ ਚੀਨ ਦੀਆਂ ਸੰਸਕ੍ਰਿਤੀਆਂ ਦੇ ਆਪਸੀ ਸੰਬੰਧ ਬੜੇ ਗੂੜ੍ਹੇ ਤੇ ਅਟੁੱਟ ਰਹੇ ਹਨ, ਤੇ ਇਸ ਹੀ ਸਮੇਂ, ਛਾਪੇ ਦੀ ਪਹਿਲੀ ਪੁਸਤਕ ਚੀਨ ਵਿੱਚ ਤੇ ਸੰਸਾਰ ਵਿੱਚ ਛਾਪੀ ਗਈ। ਇਹ ਵੱਜਰ-ਛੇਦਿਕ ਸੂਤਰ ਨਾਮੀ ਗ੍ਰੰਥ ਸੀ, ਜੋ ਕਿ ਅੱਜ ਵੀ ਚੀਨ ਤੇ ਜਾਪਾਨ ਵਿੱਚ ਬੜਾ ਪ੍ਰਿਯ, ਪ੍ਰਤਿਸ਼ਟ ਤੇ ਪ੍ਰਮਾਣੀਕ ਗ੍ਰੰਥ ਮੰਨਿਆ ਜਾਂਦਾ ਹੈ। ਫੇਰ ਚੀਨ ਵਿੱਚ ਬੁੱਧ ਮੱਤ ਉਤੇ ਰਾਜ-ਕੋਪ ਦਾ ਪ੍ਰਾਰੰਭ ਹੋ ਗਿਆ ਤੇ ਇਸ ਤੋਂ ਪਿਛੋਂ ਕਈ ਸਦੀਆਂ ਤਕ, ਕਦੇ ਤਾਂ ਬੁੱਧ ਮੱਤ ਨੂੰ ਰਾਜ ਸਹਾਇਤਾ ਮਿਲਦੀ ਰਹੀ ਤੇ ਕਦੇ ਇਹ ਰਾਜ-ਕੋਪ ਹੇਠ ਆਉਂਦਾ ਰਿਹਾ। ਪਰ ਇਸ ਸਾਰੇ ਸਮੇਂ, ਚੀਨ ਦੇ ਭਾਰਤ ਨਾਲ ਸੰਸਕ੍ਰਿਤਕਿ ਸੰਬੰਧ ਕਿਸੇ ਨਾ ਕਿਸੇ ਰੂਪ ਵਿੱਚ ਬਣੇ ਰਹੇ। ਫ਼ਾ ਹੀਨ, ਯੌਨ ਚਾਂਗ, ਈ. ਸੀਂ. ਆਦਿ ਚੀਨੀ ਬੁੱਧ ਭਿੱਖੂ ਭਾਰਤ ਵਿੱਚ ਆਉਂਦੇ ਰਹੇ, ਜਿਨ੍ਹਾਂ ਦੀਆਂ ਯਾਦਦਾਸ਼ਤਾਂ ਤੋਂ ਸਾਨੂੰ ਉਸ ਕਾਲ ਦੀ ਭਾਰਤੀ ਤਵਾਰੀਖ਼ ਸੁਲਝਾਉਣ ਵਿੱਚ ਬੜੀ ਮਦਦ ਮਿਲਦੀ ਹੈ। ਅਠਾਰ੍ਹਵੀਂ ਸਦੀ ਵਿੱਚ, ਮਾਂਚੂ ਸ਼ਹਿਨਸ਼ਾਹਾਂ ਦੇ ਸਮੇਂ, ਚੀਨ ਵਿੱਚ ਬੁੱਧ ਮੱਤ ਦਾ ਅਸਤ-ਕਾਲ ਅਰੰਭ ਹੋ ਗਿਆ ਤੇ ਕੋ, ਫੂ. ਜ਼ੂ. ਦਾ ਮੱਤ ਪ੍ਰਧਾਨਤਾ ਗ੍ਰਹਿਣ ਕਰ ਗਿਆ।

ਕੋਰੀਆ ਦੇਸ਼ ਦੇ ਬੁੱਧ ਮੱਤ ਵਿੱਚ ਚੀਨ ਜਾਂ ਜਾਪਾਨ ਦੇ ਬੁੱਧ ਮੱਤ ਨਾਲੋਂ ਕੋਈ ਨਵੀਂ ਗੱਲ ਨਹੀਂ। ਚੀਨੀ ਲਿਖਤ-ਢੰਗ ਤੇ ਚੀਨੀ ਬੁੱਧ ਮੱਤ, ਚੌਥੀ ਸਦੀ ਦੇ ਅੰਤਮ ਚਰਣ ਵਿੱਚ ਕੋਰੀਆ ਦੇਸ਼ ਵਿੱਚ ਪੁੱਜਾ। ਤੇਰ੍ਹਵੀਂ ਸਦੀ ਤਕ ਇਸ ਦੇਸ਼ ਵਿੱਚ ਬੁੱਧ ਮੱਤ ਦਾ ਪ੍ਰਚਾਰ ਤੇ ਉਰੂਜ ਹੋਇਆ, ਪਰ ਜਦ ਚੌਧਵੀਂ ਸਦੀ ਵਿੱਚ ਕੋ. ਫੂ. ਜ਼ੂ. ਦਾ ਮੱਤ ਚੀਨ ਵਿੱਚ ਪੁਨਰ-ਜੀਵਤ ਹੋਣ ਲੱਗਾ ਤਾਂ ਕੋਰੀਆ ਦੇ ਰਾਜ ਘਰਾਣੇ ਨੇ ਵੀ ਬੁੱਧ ਮੱਤ ਵੱਲੋਂ ਆਪਣੀਆਂ ਰੁਚੀਆਂ ਮੋੜ ਲਈਆਂ। ਉਸ ਤੋਂ ਪਿਛੋਂ, ਕੋਰੀਆ ਵਿੱਚ ਬੁੱਧ ਮੱਤ ਢਹਿੰਦੀਆਂ ਕਲਾਂ ਵਿੱਚ ਹੀ ਹੁੰਦਾ ਗਿਆ ਤੇ ਅੱਜ ਜੋ ਕੁਛ ਥੋੜ੍ਹਾ ਬਹੁਤ ਬੁੱਧ ਮੱਤ ਕੋਰੀਆ ਵਿੱਚ ਹੈ, ਉਹ ਜ਼ੈੱਨ-ਮਤਾਂਤ੍ਰ ਦਾ ਹੀ ਰੂਪ ਹੈ। ਪਿਛਲੀ ਸਦੀ ਵਿੱਚ, ਜਦੋਂ ਕੋਰੀਆ ਜਾਪਾਨ ਦੇ ਆਧੀਨ ਹੋ ਗਿਆ, ਤਾਂ ਜਾਪਾਨੀਆਂ ਦੀ ਸ਼ਹਿ ਨਾਲ, ਉਥੇ ਈਸਾਈ ਮੱਤ ਦਾ ਪ੍ਰਚਾਰ ਬਹੁਤ ਹੋਇਆ। ਮੰਤਵ ਇਹ ਸੀ ਜੁ ਕੋਰੀਆ ਵਾਲੇ ਆਪਣੇ ਪ੍ਰਾਚੀਨ ਪਿੱਤ੍ਰੀ ਧਰਮ

ਦੀ ਗੌਰਵਤਾ ਨੂੰ ਭੁੱਲ ਜਾਣ ਤੇ ਜਾਪਾਨੀ ਪ੍ਰਾਧੀਨਤਾ ਨੂੰ ਸੁਖੈਨ ਹੀ ਸ੍ਵੀਕਾਰ ਕਰ ਲੈਣ। ਦੂਜੇ ਵਿਸ਼ਵ-ਵਿਆਪੀ ਯੁੱਧ ਤੋਂ ਪਹਿਲਾਂ, ਜਿਨ੍ਹਾਂ ਲੋਕਾਂ ਨੇ ਕੋਰੀਆ ਦੇ ਬੋਧੀ-ਮੱਠਾਂ ਵਿੱਚ ਕੋਰੀਅਨ ਭਿੱਖੂਆਂ ਦਾ ਜੀਵਨ ਗਹੁ ਨਾਲ ਦੇਖਿਆ ਹੈ, ਉਹਨਾਂ ਨੇ ਅਨੁਭਵ ਕੀਤਾ ਹੈ ਕਿ ਭਾਵੇਂ ਕੋਰੀਆ ਵਿੱਚ ਬੁੱਧ ਮੱਤ ਸਵਰਜਨਕ ਮੱਤ ਦੀ ਪਦਵੀ ਤੋਂ ਉਤਾਰੂ ਹੋ ਚੁੱਕਾ ਹੈ, ਪਰ ਮੱਠਾਂ ਦੇ ਅੰਦਰ ਮਹਾਯਾਨੀ ਤੇ ਠੇਰਾਵਾਦੀ ਸ਼੍ਰੇਣੀਆਂ, ਦੋਹਾਂ ਦੇ ਸਮਿਲਤ ਉਚੇ ਆਦਰਸ਼ ਭਿੱਖੂਆਂ ਦੇ ਜੀਵਨ ਵਿੱਚ ਘਟਾਏ ਜਾ ਰਹੇ ਹਨ ਤੇ ਇਨ੍ਹਾਂ ਮਠਾਂ ਅੰਦਰ ਬੁੱਧ ਮੱਤ ਦੀ ਅਧਿਆਤਮਕ ਉਤੇਜਨਾ ਕਾਇਮ ਹੈ। ਹੁਣ ਅਮ੍ਰੀਕਨਾਂ ਤੇ ਕਮਿਉਨਿਸਟਾਂ ਨੇ ਕੋਰੀਆ ਦਾ ਸਰੀਰ ਦੋਂਹ ਭਾਗਾਂ ਵਿੱਚ ਵੰਡ ਲਿਆ ਹੈ ਤੇ ਦੋਵੇਂ ਜਾਤੀਆਂ ਅਮਰੀਕਨ ਤੇ ਕਮਿਉਨਿਸਟ ਕੋਰੀਆਂ ਦੀ ਆਤਮਾ ਨੂੰ ਗੌਤਮ ਬੁੱਧ ਤੋਂ ਖੋਹਣ ਦੇ ਜਤਨਾਂ ਵਿੱਚ ਹਨ।

ਜਾਪਾਨ ਦੇਸ਼ ਵਿੱਚ ਬੁੱਧ ਮੱਤ ਦਾ ਪ੍ਰਵੇਸ਼ ਸੰਨ 552 ਈਸਵੀ ਵਿੱਚ ਕੋਰੀਆ ਦੇ ਰਸਤੇ ਹੋਇਆ। ਪਹਿਲੋਂ ਪਹਿਲ ਜਾਪਾਨੀਆਂ ਨੇ ਥੋੜ੍ਹੀ ਬਹੁਤ ਵਿਰੋਧਤਾ ਕੀਤੀ, ਪਰ ਜਾਪਾਨ ਦੇ ਮਹਾਨ ਨੇਤਾ, 'ਸ਼ੋਤੋਕੂ ਤੈਇਸ਼ੀ', ਨੇ ਬੁੱਧ ਮੱਤ ਦੇ ਖੁਲ੍ਹੇ ਹਿਰਦੇ ਨਾਲ ਸਵਾਗਤ ਕੀਤਾ। ਇਹ ਬੜਾ ਪ੍ਰਭਾਵ-ਸ਼ਾਲੀ ਨੇਤਾ ਤੇ ਰਾਜ-ਕੁੰਵਰ ਸੀ, ਤੇ ਜਾਪਾਨੀਆਂ ਦੇ ਜੀਵਨ ਉੱਤੇ ਇਸ ਨੇ ਆਪਣੀ ਵਿਯੱਕਤੀ ਦੀ ਬੜੀ ਡੂੰਘੀ ਛਾਪ ਛੱਡੀ ਹੈ। ਮਹਾਨ ਨਗਰ, ਨਾਰਾ, ਸੱਤਵੀਂ ਸਦੀ ਈਸਵੀਂ ਦੇ ਅਰੰਭ ਵਿੱਚ ਇਸੇ ਨੇ ਹੀ ਬਣਵਾਇਆ ਤੇ ਵਸਾਇਆ ਅਤੇ 'ਹੁਰਯੋਜੀ' ਨਗਰ ਵਸਾ ਕੇ ਉੱਥੇ ਉਸ ਨੇ ਇੱਕ ਮਹਾਨ ਬੋਧੀ ਮੱਠ ਦੀ ਸਥਾਪਨਾ ਕੀਤੀ, ਜਿਸ ਦੀ ਵਿਸ਼ਕਰਮਣ-ਕਲਾ (Architecture) ਅੱਜ ਤਕ ਜਾਪਾਨ ਦੀ ਕੌਮੀ ਵਿਸ਼ਕਰਮਣ-ਕਲਾ ਮਿਥੀ ਜਾਂਦੀ ਹੈ। ਉਸ ਨੇ ਚੀਨ ਤੇ ਕੋਰੀਆ ਤੋਂ ਵਧੀਆ ਕਲਾਕਾਰ ਮੰਗਵਾਏ ਜਿਨ੍ਹਾਂ ਨੇ ਬੜੇ ਬੜੇ ਵਿਸ਼ਾਲ ਤੇ ਸੁੰਦਰ ਮੰਦਰ ਤੇ ਮੱਠ ਉਸਾਰੇ ਤੇ ਕਾਸ਼ਟ ਅਤੇ ਤਾਂਬਰ ਦੇ ਬੜੇ ਸੁਹਣੇ ਸੁਹਣੇ ਬੁੱਧ ਦੇ ਬੁੱਤ ਬਣਾਏ, ਜੋ ਕਿ ਅੱਜ ਤਕ ਕਲਾ ਦੇ ਉੱਚ ਨਮੂਨੇ ਗਿਣੇ ਜਾਂਦੇ ਹਨ। ਹੁਰਯੋਜੀ ਦੇ ਮੱਠ ਦੀਆਂ ਕੰਧਾਂ ਉੱਤੇ ਜੋ ਮਹਾਨ ਚਿੱਤ੍ਰ, ਗੌਤਮ ਬੁੱਧ ਦੇ ਜੀਵਨ ਬਾਰੇ ਚਿੱਤ੍ਰੇ ਗਏ, ਉਹ ਅੱਜ ਤਕ ਜਾਪਾਨੀ ਚਿੱਤ੍ਰ-ਕਲਾ ਦੇ ਸਰਬੋਤਮ ਨਮੂਨੇ ਗਿਣੇ ਜਾਂਦੇ ਰਹੇ ਹਨ।

ਸੰਨ 1949 ਈਸਵੀ ਵਿੱਚ, ਇਹ ਮੱਠ ਅੱਗ ਨਾਲ ਸੜ ਗਿਆ ਹੈ, ਤੇ ਨਾਲ ਹੀ ਇਸ ਦੀਆਂ ਕੰਧਾਂ ਦੇ ਚਿੱਤ੍ਰ, ਜਿਨ੍ਹਾਂ ਨੂੰ ਕਿ ਦੁਨੀਆ ਭਰ ਦੇ ਦਾਨੇ, ਅਜੰਤਾ ਦੇ ਜਗਤ ਪ੍ਰਸਿੱਧ ਤੇ ਮਹਾਨ ਚਿੱਤ੍ਰਾਂ ਨਾਲ ਤੁਲਨਾ ਦੇਂਦੇ ਰਹੇ ਹਨ, ਵੀ ਨਾਸ਼ ਹੋ ਗਏ ਹਨ।

ਇਹ ਰਾਜ ਕੁੰਵਰ ਤੇ ਮਹਾਨ ਨੇਤਾ, ਹੁੱਨਰਾਂ ਤੇ ਕਲਾਂ ਦਾ ਸ਼ਰਧਾਲੂ ਤੇ ਵਰਧਕ ਹੀ ਨਹੀਂ ਸੀ, ਸਗੋਂ ਇੱਕ ਉੱਚ ਕੋਟੀ ਦਾ ਵਿਦਵਾਨ ਤੇ ਪੰਡਤ ਵੀ ਸੀ। ਉਸ ਨੇ ਬੋਧੀ ਗ੍ਰੰਥਾਂ, ਸੂਧਰਮ-ਪੁੰਡ੍ਰੀਕ, ਵਿਮਲਕੀਰਤੀ-ਸੂਤ੍ਰ, ਤੇ ਸ੍ਰੀਮਲ ਸੂਤ੍ਰ, ਉੱਤੇ ਪ੍ਰਾਯਾਯ ਲਿਖੇ, ਜਿਹੜੇ ਜਾਪਾਨੀ ਬੁੱਧ ਮੱਤ ਦੀ ਬ੍ਰਿਧੀ ਵਿੱਚ ਬੜੇ ਸਹਾਈ ਹੋਏ। ਉਨ੍ਹੀਵੀਂ ਸਦੀ ਦੇ ਮੱਧ ਤਕ, ਜਾਪਾਨ ਵਿੱਚ ਬੁੱਧ ਮੱਤ ਨੂੰ ਰਾਜ ਦਰਬਾਰ ਦੀ ਸਹਾਇਤਾ ਮਿਲਦੀ ਰਹੀ, ਪਰ ਸੰਨ 1868 ਈਸਵੀ ਵਿੱਚ 'ਸ਼ਿੰਤੋ' ਜਾਪਾਨ

ਦਾ ਪ੍ਰਾਚੀਨ ਧਰਮ ਰਾਜ-ਧਰਮ ਬਣ ਗਿਆ, ਤਾਂ ਬੋਧੀ ਮੱਠਾਂ, ਤੇ ਬੁੱਧ ਧਰਮ ਨੂੰ ਬੜਾ ਧੱਕਾ ਲੱਗਾ। ਹੁਣ 'ਸ਼ਿੰਤੋ' ਧਰਮ ਵੀ ਪ੍ਰਾਧੀਨ ਜਾਪਾਨ ਵਿੱਚ, ਰਾਜ ਧਰਮ ਦੀ ਪਦਵੀ ਤੋਂ ਗਿਰਾ ਦਿੱਤਾ ਗਿਆ ਹੈ ਤੇ ਥੋੜ੍ਹੇ ਦਿਨਾਂ ਦਾ ਸਮਾਂ ਹੀ ਬੀਤਿਆ ਹੈ, ਜੁ ਜਾਪਾਨ ਮੁੜ ਇੱਕ ਸੁਾਧੀਨ ਦੇਸ਼ ਗਿਣਿਆ ਜਾਣ ਲੱਗਾ ਹੈ। ਹੁਣ, ਜਦੋਂ ਕਿ ਸ਼ਿੰਤੋ-ਮੱਤ ਲਈ ਤੇ ਬੁੱਧ ਮੱਤ ਲਈ, ਜਾਪਾਨ ਦੀ ਆਤਮਾ ਉੱਤੇ ਅਧਿਕਾਰ ਪਾਉਣ ਲਈ ਇੱਕੋ ਜਿਹੇ ਰਾਹ ਖੁਲ੍ਹੇ ਹਨ, ਇਹ ਭਵਿੱਖ ਦੱਸੇਗਾ ਕਿ ਜਾਪਾਨ ਕਿਹੜਾ ਰਾਹ ਫੜਦਾ ਹੈ।

ਤਿੱਬਤ ਦੇਸ਼ ਸਾਰੇ ਸੰਸਾਰ ਨਾਲੋਂ ਕਈਆਂ ਗੱਲਾਂ ਵਿੱਚ ਵੱਖਰਾ ਦੇਸ਼ ਹੈ। ਇਸ ਦੀ ਔਸਤ ਉਚਾਈ 1600 ਫੁੱਟ ਹੈ, ਤੇ ਇਹ ਦੇਸ਼ ਹੁਣ ਤਕ ਬਾਕੀ ਸੰਸਾਰ ਨਾਲੋਂ ਕੱਟਿਆ ਰਿਹਾ ਹੈ। ਬੁੱਧ ਮੱਤ ਨੇ ਜੋ ਰੂਪ ਇੱਥੇ ਧਾਰਨ ਕੀਤਾ ਹੈ, ਸ਼ੈਵ-ਮਤ ਤਾਂਤ੍ਰਿਕ ਮੱਤ, ਦਾਨਵ-ਮਤ, ਦਾ ਮਿਲਗੋਭਾ ਕਿਹਾ ਗਿਆ ਹੈ, ਜਿਸ ਉਤੇ ਕਿ ਮਹਾਯਾਨ ਬੁੱਧ ਮੱਤ ਦਾ ਮੁਲੰਮਾ ਚੜ੍ਹਿਆ ਹੋਇਆ ਹੈ। ਅੱਜ ਕਲ ਵੀ ਇਹੋ ਮਿਲਗੋਭਾ ਜਿਹਾ ਧਰਮ, ਰੂਸੀ ਸਾਏਬੇਰੀਆ ਦੇ ਪੱਛਮੀ ਭਾਗਾਂ ਤੋਂ ਲੈ ਕੇ ਲੱਦਾਖ਼, ਸਿਕਮ, ਭੂਟਾਨ, ਨੇਪਾਲ ਤੇ ਯੌਨਾਨ ਵਿੱਚ ਪਰਵਰਤ ਹੈ, ਤੇ ਇਸ ਧਰਮ ਦੇ ਪ੍ਰੋਹਤ, 'ਲਾਮਾ' ਅਖਵਾਉਂਦੇ ਹਨ। ਸੱਤਵੀਂ ਸਦੀ ਈਸਵੀ ਤਕ, ਸਾਰੇ ਤਿੱਬਤ ਦਾ ਧਰਮ ਬੋਧ ਧਰਮ ਸੀ, ਜਿਸ ਵਿੱਚ ਅਸੁਰਾਂ ਦਾਨਵਾਂ ਦੀ ਪੂਜਾ ਕੀਤੀ ਜਾਂਦੀ ਹੈ। ਜਦੋਂ ਬੁੱਧ-ਧਰਮ ਤਿੱਬਤ ਵਿੱਚ ਆਇਆ ਤਾਂ ਉਸਨੇ ਇਸ ਦਾਨਵ-ਮੱਤ ਨੂੰ ਅਪਣਾਕੇ ਆਪਣੇ ਵਿੱਚ ਹੀ ਸੋਕ ਲਿਆ, ਤੇ ਇਉਂ ਤਿੱਬਤ-ਦੇਸ਼ ਦਾ ਬੁੱਧ ਮੱਤ ਬਾਕੀ ਦੇਸ਼ਾਂ ਦੇ ਮੱਤਾਂ ਨਾਲੋਂ ਬਿਲਕੁਲ ਵਚਿੱਤ੍ਰ ਰੂਪ ਧਾਰਨ ਕਰ ਗਿਆ। ਪੰਜਵੀਂ ਸਦੀ ਈਸਵੀ ਵਿੱਚ ਕੁਝ ਧਰਮ-ਪੁਸਤਕ, ਬੁੱਧ ਮੱਤ ਦੇ, ਭਾਰਤ ਵਿੱਚੋਂ ਤਿੱਬਤ ਵਿੱਚ ਲਿਆਂਦੇ ਗਏ ਸਨ, ਪਰ ਉਹਨਾਂ ਦਾ ਕੋਈ ਸਥਿਰ ਪ੍ਰਭਾਵ ਤਿੱਬਤ ਦੇ ਧਾਰਮਿਕ ਵਿਸ਼ਵਾਸ਼ਾਂ ਉੱਤੇ ਨਾ ਪਿਆ। ਸੱਤਵੀਂ ਸਦੀ ਦੇ ਮੱਧ ਵਿੱਚ, ਤਿੱਬਤ ਵਿੱਚ ਇੱਕ ਮਹਾਂਬਲੀ ਤੇ ਵਿਜਈ ਰਾਜਾ ਹੋਇਆ ਹੈ, ਜਿਸ ਦਾ ਨਾਮ 'ਸ੍ਰੋਂਗਤ-ਸੇਨ ਗਾਂਮਪੋ' ਸੀ। ਇਸ ਨੇ ਬਹੁਤ ਸਾਰਾ ਚੀਨ ਦੇਸ਼ ਦਾ ਭਾਗ, ਤੇ ਸਿਕਮ ਤੇ ਨੇਪਾਲ, ਭਾਰਤ ਖੰਡ ਦੇ ਦੇਸ਼, ਜਿੱਤ ਕੇ ਆਪਣੇ ਰਾਜ ਵਿੱਚ ਮਿਲਾ ਲਏ ਸੀ। ਇਹਨਾਂ ਜਿੱਤਾਂ ਦੇ ਆਧਾਰ ਤੇ ਇਸ ਨੇ ਦੋ ਰਾਜ-ਕੰਨਿਆਂ ਵਿਆਹੀਆਂ, ਇੱਕ ਚੀਨੀ ਰਾਜ ਕੰਨਿਆ ਤੇ ਇੱਕ ਨੇਪਾਲੀ ਰਾਜ ਕੰਨਿਆ। ਇਹ ਦੋਵੇਂ ਯੁਵਤੀਆਂ ਬੋਧੀ ਸਨ, ਤੇ ਇਹਨਾਂ ਦੋਹਾਂ ਰਾਣੀਆਂ ਦੇ ਪ੍ਰਭਾਵ ਹੇਠਾਂ, ਸ੍ਰੋਂਗਤ ਸੇਨ-ਗਾਂਮਪੋ, ਬੋਧ ਬਣ ਗਿਆ ਤੇ ਧਰਮ ਪ੍ਰਚਾਰ ਦੇ ਕੰਮ ਵਿੱਚ ਤਤਪਰ ਹੋ ਗਿਆ। ਬੋਨ ਧਰਮ ਦੇ ਪ੍ਰੋਹਤਾਂ ਨੇ ਬੜੀ ਵਿਰੋਧਤਾ ਕੀਤੀ, ਪਰ ਬੁੱਧ ਮੱਤ ਦੇ ਪੈਰ ਬੜੇ ਪੱਕੇ ਜੰਮ ਗਏ। ਪਿੱਛੇ ਦੱਸਿਆ ਜਾ ਚੁੱਕਾ ਹੈ ਜੁ ਕਿਵੇਂ ਅਸੰਗ ਨੇ ਪਤਾਂਜਲੀ ਦੇ ਯੋਗ ਸੂਤ੍ਰਾਂ ਦੇ ਆਧਾਰ ਉਤੇ ਮਹਾਯਾਨੀ ਬੁੱਧ ਮੱਤ ਵਿੱਚ ਯੋਗਾਚਾਰਯ ਸ਼੍ਰੇਣੀ ਦੀ ਨੀਂਹ ਰੱਖੀ। ਇਹ ਯੋਗਾਚਾਰਯ ਸ਼੍ਰੇਣੀ ਦਾ ਬੁੱਧ ਧਰਮ, ਜਿਸ ਵਿੱਚ ਕਿ ਮੰਤਰ, ਤੰਤ੍ਰ, ਮੁੱਦ੍ਰਾ, ਕਰਮ ਕਾਂਡ ਤੇ ਲਿੰਗ ਪੂਜਾ ਆਦਿ ਦੇ ਸਿਧਾਂਤ ਰਲ ਗਏ ਹਨ ਹੀ ਸੱਤਵੀਂ ਸਦੀ ਵਿੱਚ ਤਿੱਬਤ ਵਿੱਚ ਆਇਆ, ਜਿਸ ਨੇ ਬੋਨ-ਧਰਮ ਨੂੰ ਵੀ ਆਪਣੇ ਵਿੱਚ ਸੋਕ ਲਿਆ ਤੇ ਜਜ਼ਬ ਕਰ ਲਿਆ। ਇਸ ਧਰਮ ਨੂੰ ਤਿੱਬਤ

ਵਿੱਚ ਲਿਆ ਕੇ ਸਥਾਪਤ ਕਰਨ ਵਾਲਾ, ਭਾਰਤ ਦਾ ਮਹਾਨ ਬੋਧ, ਪੱਦਮ-ਸੰਭਵ ਸੀ। ਇਹ ਪੱਦਮ-ਸੰਭਵ ਹੁਣ ਤਿੱਬਤ ਵਿੱਚ ਗੁਰੂ ਰਿੰਮਪੋਚੇ, ਜਿਸਦੇ ਕਿ ਅਰਥ ਹਨ, ਦੁਰਲੱਭ ਗੁਰੂ, ਕਹਾਉਂਦਾ ਹੈ। ਇਹ ਪਦਮ-ਸੰਭਵ ਨਾਲੰਦਾ ਵਿਸ਼੍ਵ ਵਿਦਿਆਲੇ ਵਿੱਚ ਤਾਂਤ੍ਰ ਵਿਦਿਆ ਦਾ ਪਰੋਫ਼ੈਸਰ ਸੀ ਤੇ ਬੜਾ ਪ੍ਰਸਿੱਧ ਤਾਂਤ੍ਰੀ ਸੀ। ਤਿੱਬਤ ਦੇ ਮਹਾਰਾਜੇ ਨੇ ਇਸ ਨੂੰ ਸੰਨ 747 ਈਸਵੀ ਵਿੱਚ ਨਾਲੰਦਾ ਤੋਂ ਬੁਲਵਾ ਭੇਜਿਆ ਤੇ ਪਦਮ-ਸੰਭਵ ਆਪਣੀਆਂ ਦੋ ਇਸਤ੍ਰੀਆਂ ਤੇ ਬਹੁਤ ਸਾਰੇ ਚੇਲਿਆਂ ਸਮੇਤ, ਤਿੱਬਤ ਵਿੱਚ ਉਸੇ ਸਾਲ ਪੁੱਜਾ। ਬੁੱਧ ਮੱਤ ਦੇ ਧਰਮ ਗ੍ਰੰਥਾਂ ਦਾ ਉਲਥਾ ਤਿੱਬਤੀ ਭਾਸ਼ਾ ਵਿੱਚ ਕੀਤਾ ਗਿਆ ਤੇ ਬੁੱਧ ਮੱਤ ਦੀ ਮਾਨ, ਕੀਰਤੀ, ਦੇਸ਼ ਵਿੱਚ ਫੈਲਣ ਲੱਗ ਪਈ। ਬੌਨ ਮਤ ਦੇ ਪ੍ਰੋਹਿਤ ਚੁਪ ਕਰਕੇ ਨਹੀਂ ਬੈਠੇ, ਸਗੋਂ ਉਹਨਾਂ ਨੇ ਬੜੀ ਸਖਤ ਤੇ ਸਫਲ ਵਿਰੋਧਤਾ ਕੀਤੀ ਤੇ ਬੁੱਧ ਮੱਤ ਦੇ ਪੈਰ ਤਿੱਬਤ ਵਿੱਚ ਪੱਕੇ ਨਾ ਹੋਣ ਦਿੱਤੇ। ਬੁੱਧ ਮਤ ਦੀ ਪੂਰਣ ਵਿਜੈ, ਇਸ ਦੇਸ਼ ਵਿੱਚ, ਗਿਆਰ੍ਹਵੀ ਸਦੀ ਵਿੱਚ ਹੋਈ, ਜਦੋਂ ਇੱਕ ਹੋਰ ਮਹਾਯਾਨੀ ਬੋਧ ਭਿੱਖੂ ਭਾਰਤ ਵਿੱਚੋਂ ਤਿੱਬਤ ਪੁੱਜਾ। ਇਸ ਦਾ ਨਾਮ ਅਤਿੱਸ਼ ਹੈ ਤੇ ਇਹ ਬੜਾ ਵਿਦਵਾਨ ਤੇ ਸੂਝ ਵਾਲਾ ਭਿੱਖੂ ਸੀ। ਇਸ ਨੇ ਤਿੱਬਤ ਦੇ ਬੁੱਧ ਮੱਤ ਵਿੱਚ ਬੜੇ ਸੁਧਾਰ ਕੀਤੇ ਅਤੇ 'ਗੈਲੁੱਗਪਾ' ਨਾਮੀ ਸ਼੍ਰੇਣੀ ਦੀ ਨੀਂਹ ਰੱਖੀ। ਅੱਜ ਕਲ ਦੇ ਦਲਾਈ ਲਾਮਾ ਤੇ ਤਾਸ਼ੀ ਲਾਮਾ, ਇਸੇ ਸ਼੍ਰੇਣੀ ਦੇ ਅਨੁਯਾਈ ਹਨ। ਅਤਿੱਸ਼ ਦੇ ਤਿੱਬਤ ਵਿੱਚ ਆਉਣ ਨਾਲ ਬੁੱਧ ਮਤ ਇਸ ਦੇਸ਼ ਵਿੱਚ ਆਪਣੇ ਜੋਬਨ ਕਾਲ ਵਿੱਚ ਆ ਗਿਆ ਤੇ ਸੈਂਕੜੇ ਮਹਾਨ ਤੇ ਵਿਸ਼ਾਲ ਮੱਠ ਉਸਾਰੇ ਗਏ। ਮਾਰਪਾ ਤੇ ਮਿਲਾਰੇਪਾ, ਇਸ ਜੋਬਨ-ਕਾਲ ਦੇ ਪ੍ਰਸਿੱਧ ਬੋਧ ਹਨ। ਮਿਲਾਰੇਪਾ ਦਾ ਜਨਮ ਸੰਨ 1038 ਈਸਵੀ ਵਿੱਚ ਹੋਇਆ, ਮਿਲਾਰੇਪਾ ਦਾ ਅਰਥ ਹਨ, ਖੱਦਰ-ਪੋਸ਼ ਮੀਲਾ। ਇਹ ਮੀਲਾ ਨਾਮੀ ਬੋਧੀ ਸੰਤ, ਇੱਕ ਖਦਰ ਦੀ ਚਾਦਰ ਪਹਿਨ ਕੇ ਉੱਚੀਆਂ ਬਰਫਾਨੀ ਟੀਸੀਆਂ ਉਤੇ ਦਿਨ ਰਾਤ ਵਿੱਚਰਦਾ ਸੀ, ਤੇ ਥੋੜ੍ਹਾ ਹੀ ਸਮਾਂ ਹੋਇਆ, ਇਸ ਸੰਤ ਦੀ ਜੀਵਨ ਕਥਾ, ਡਾਕਟਰ ਐਵੰਜ਼ ਵੈਂਜ਼ -(Dr. Evans Wentz) ਨੇ ਪ੍ਰਕਾਸ਼ਤ ਕੀਤੀ ਹੈ। ਇਹ ਇੱਕ ਬੜਾ ਮਹਾਨ ਤੇ ਵਚਿੱਤ੍ਰ ਜੀਵਨ ਹੈ ਤੇ ਧਾਰਮਿਕ ਪੁਰਖਾਂ ਦੀ ਤਵਾਰੀਖ ਵਿੱਚ ਇਸ ਦੇ ਤੁੱਲ ਦਾ ਮਨੋਰੰਜਕ ਤੇ ਪ੍ਰਭਾਵਸ਼ਾਲੀ ਸੰਤ ਘੱਟ ਹੀ ਹੋਇਆ ਹੈ। ਇਹ ਪਹਿਲਾਂ ਇੱਕ ਬੜਾ ਕਾਮੀ, ਸੰਸਾਰੀ ਪੁਰਸ਼ ਸੀ, ਤੇ ਫੇਰ ਇੱਕ ਬੜਾ ਉੱਚ ਕੋਟੀ ਦਾ ਬੁੱਧ ਸੰਤ ਬਣ ਗਿਆ ਤੇ ਇਹ ਇੱਕ ਬੜਾ ਮਹਾਨ ਕਵੀ ਤੇ ਪੰਡਿਤ ਹੋਇਆ ਹੈ। ਇਸਦੇ ਰਚੇ ਹੋਏ ਪਦ ਗੀਤ ਤੇ ਇਸ ਦੀ ਜੀਵਨ ਕਥਾ ਤਿੱਬਤ ਦੇ ਘਰ ਘਰ ਗਾਈ ਤੇ ਸੁਣੀ ਜਾਂਦੀ ਹੈ, ਤੇ ਅਜਿਹਾ ਮਨੁੱਸ਼ੀ ਜੀਵਨ ਲੱਭਣਾਂ ਬਹੁਤ ਕਠਿਨ ਹੈ, ਜਿਸ ਨੇ ਇਤਨੀਆਂ ਡੂੰਘਾਣਾਂ ਤੋਂ ਉੱਠਕੇ ਇਤਨੀਆਂ ਉਚਾਣਾਂ ਤਕ ਦਾ ਪੰਧ ਇੱਕੋ ਜੀਵਨ ਵਿੱਚ, ਇਤਨੀ ਛੇਤੀ, ਮੁਕਾ ਲਿਆ ਹੋਵੇ।

ਇਸ ਮਿਲਾਰੇਪਾ ਨਾਲੋਂ ਵੀ ਵਧੇਰੇ ਪ੍ਰਸਿੱਧ ਤਿੱਬਤੀ ਬੋਧੀ, ਸੌਂਗ-ਕਾ-ਪਾ (Tsang-Ka-Pa) ਹੈ, ਜਿਸ ਦੇ ਅਰਥ ਹਨ, ਗੰਢਾ ਦੇਸ਼ ਦਾ ਵਾਸੀ। ਸੌਂਗ ਜਾਂ ਗੰਢਾ ਦੇਸ਼ ਉੱਤਰ ਪੱਛਮੀ ਚੀਨ ਦਾ ਇੱਕ ਪ੍ਰਾਂਤ ਹੈ। ਇਹ ਗੰਢਾ ਦੇਸ਼ ਦਾ ਵਾਸੀ, ਸੰਨ 1358 ਈਸਵੀ ਵਿੱਚ ਜਨਮਿਆ ਤੇ ਸੰਨ 1419 ਵਿੱਚ ਇਸਦੀ ਮ੍ਰਿਤੂ ਹੋ ਗਈ। ਇਸ ਨੇ ਆਤਿੱਸ਼ ਦੇ ਸੁਧਾਰ ਦੇ ਕਾਰਜ ਨੂੰ ਹੋਰ ਅੱਗੇ ਵਧਾਇਆ

ਤੇ ਗੈਲੁੱਗਪਾ, ਜਿਸ ਦੇ ਕਿ ਅਰਥ ਹਨ, ਵਿਸ਼ੁਧ ਮੱਗ, ਦੀ ਸ਼੍ਰੇਣੀ ਵਿੱਚ ਠੇਰਾਵਾਦ ਦੇ ਵਿਨਾਯ-ਪਿਟਕ ਦਾ ਪ੍ਰਚਾਰ ਕੀਤਾ। ਅਤਿੱਸ਼ ਦੀ ਸਥਾਪਤ ਕੀਤੀ ਹੋਈ ਸ਼੍ਰੇਣੀ ਦੇ ਲਾਮੇ ਲਾਲ ਬਸਤ੍ਰ ਪਹਿਨਦੇ ਸਨ, ਜੋ ਕਿ ਤਾਂਤ੍ਰਿਕ ਮੱਤ ਦਾ ਪ੍ਰਮਾਣੀਕ ਰੰਗ ਹੈ। ਸੋਂਗ-ਕਾ-ਪਾ ਦੀ ਸੁਧਾਰ ਕੀਤੀ ਹੋਈ ਤੇ ਵਿਨਾਯ-ਪਿਟਕ ਵਿੱਚ ਦੱਸੀ ਰਹਿਤ ਬਹਿਤ ਰੱਖਣ ਵਾਲੀ ਸ਼੍ਰੇਣੀ ਨੇ ਕੇਸਰੀ ਬਾਣਾ ਧਾਰਨ ਕਰ ਲਿਆ ਜੋ ਕਿ ਸੰਨਿਆਸ ਤੇ ਤਿਆਗ ਦਾ ਰੰਗ ਹੈ ਤੇ ਇਉਂ ਪੀਤਾਂਬਰੀ ਬਣ ਗਏ। ਗੈਲੁੱਗਪਾ ਦੀਆਂ ਇਹ ਸ਼੍ਰੇਣੀਆਂ ਹੁਣ ਲਾਲ ਬਸਤ੍ਰੀ (Red Hats), ਤੇ ਪੀਤ-ਬਸਤ੍ਰੀ (Yellow Hats), ਅਖਵਾਂਦੀਆਂ ਹਨ। ਪ੍ਰਾਚੀਨ ਤਿੱਬਤੀ ਧਰਮ ਬੋਨ ਦੇ ਪੈਰੋਕਾਰ ਕਾਲੇ ਕੱਪੜੇ ਪਾਂਦੇ ਹਨ, ਜੋ ਕਿ ਦਾਨਵ-ਬਿਰਤੀਆਂ ਅਤੇ ਜਾਦੂ ਦਾ ਰੰਗ ਹੈ ਤੇ ਉਹ ਕਾਲ-ਬਸਤ੍ਰੀ (Black Hats) ਅਖਵਾਂਦੇ ਹਨ। ਸੌਂਗ-ਕਾ-ਪਾ ਬੜਾ ਰਿਸ਼ਟ ਪੁਸ਼ਟ ਤੇ ਪ੍ਰਾਕਰਮੀ ਸਾਧੂ ਸੀ ਤੇ ਬੜੀ ਉੱਚੀ ਬੁੱਧੀ ਵਾਲਾ ਸੀ। ਇਸ ਦੀ ਸਮਾਧੀ ਤਿੱਬਤ ਦੀ ਰਾਜਧਾਨੀ ਦੇ ਤੀਰਥ ਲ੍ਹਾਸਾ ਤੋਂ ਬਾਰਾਂ ਮੀਲ ਅੱਗੇ ਹੈ, ਤੇ ਤਿੱਬਤ ਦੇ ਬੋਧੀਆਂ ਵਿੱਚ ਪਵਿੱਤ੍ਰ ਅਸਥਾਨ ਮੰਨਿਆ ਜਾਂਦਾ ਹੈ। ਇਸ ਨੇ ਤਿੱਬਤ ਵਿੱਚ ਬੁੱਧ ਮਤ ਵਿੱਚੋਂ ਤਾਂਤ੍ਰਿਕ ਪ੍ਰਭਾਵਾਂ ਨੂੰ ਕੱਢ ਕੇ ਇਸ ਨੂੰ ਸ਼ੁੱਧ ਕਰਨ ਲਈ ਬੜਾ ਕੀਰਤੀ-ਯੋਗ ਕੰਮ ਕੀਤਾ ਹੈ, ਤੇ ਇਸਦਾ ਰਚਿਤ ਗ੍ਰੰਥ, 'ਲੱਮਰਿਨ ਚੇਮਬੋ' ਬੁੱਧ ਧਰਮ ਦਾ ਇੱਕ ਪ੍ਰਮਾਣੀਕ ਗ੍ਰੰਥ ਹੈ। ਸੌਂਗ-ਕਾ-ਪਾ ਬਾਬਤ ਵਿਸ਼ਵਾਸ਼ ਹੈ ਕਿ ਇਹ ਜੀਵਨ-ਮੁਕਤ ਹੋ ਗਿਆ ਸੀ, ਤੇ ਸਦੇਹ, ਅਕਾਸ਼ ਵਿੱਚ, ਸੂਰਜ ਲੋਕ, ਚੰਦਰ ਲੋਕ, ਆਦਿ ਉਚ ਮੰਡਲਾਂ ਵਿੱਚ ਵਿੱਚਰ ਸਕਦਾ ਸੀ।

ਤੇਰ੍ਹਵੀਂ ਸਦੀ ਵਿੱਚ, ਬੁੱਧ ਮਤ ਮੰਗੋਲੀਆ ਵਿੱਚ ਫੈਲਿਆ। ਮਾਰਪਾ ਨੇ ਤਿੱਬਤ ਵਿੱਚ, ਗਿਆਰ੍ਹਵੀਂ ਸਦੀ ਵਿੱਚ, ਜੋ ਸਾਕਯ-ਮੱਠ ਬਣਵਾਇਆ ਸੀ, ਉਸ ਦੇ ਇੱਕ ਪਿੱਖੂ-ਲਾਮਾ ਨੂੰ, ਮੰਗੋਲੀਆ ਦੇ ਰਾਜੇ ਨੇ ਆਪਣੇ ਸਰੀਰ ਦੇ ਕਿਸੇ ਰੋਗ ਦੀ ਨਵ੍ਰਿਤੀ ਲਈ ਬੁਲਾਇਆ ਜੋ ਪਿਛੋਂ ਮੰਗੋਲੀਆ ਦੀ ਰਾਜਧਾਨੀ, ਪੀਕਿੰਗ, ਵਿੱਚ ਹੀ ਰਹਿ ਪਿਆ। ਇਸ ਭਿੱਖੂ-ਲਾਮਾ ਦਾ ਚੇਲਾ, ਦ੍ਰੋਗੋਨ, ਕੁਬਲਾਈ ਖਾਂ, ਮਹਾਨ-ਵਿਜਈ ਦਾ ਅਤੇ ਚੀਨ ਤੇ ਉੱਤ੍ਰਾਧਿਕਾਰੀ ਮਹਾਰਾਜ-ਧੀਰਾਜ ਦਾ ਵਿਦਿਆ ਦਾਤਾ ਗੁਰੂ ਸੀ, ਤੇ ਕੁਬਲਾਈ ਖਾਂ ਦੀ ਬੇਨਤੀ ਅਨੁਸਾਰ ਹੀ ਦ੍ਰੋ-ਗੋਨ ਨੇ ਮੰਗੋਲੀਆ ਵਿੱਚ ਬੁੱਧ ਮੱਤ ਦਾ ਪ੍ਰਚਾਰ ਆਰੰਭਿਆ। ਇਸ ਤੋਂ ਪਹਿਲਾਂ, ਮੰਗੋਲੀਆ ਦੇ ਲੋਕਾਂ ਦਾ ਮੱਤ ਦਾਨਵ ਮੱਤ ਜਾਂ ਬੋਨ ਮੱਤ ਹੀ ਸੀ। ਕੁਬਲਾਈ ਖਾਂ ਦੀ ਮ੍ਰਿਤੂ ਪਿਛੋਂ ਬੁੱਧ ਮੱਤ ਦਾ ਪ੍ਰਚਾਰ ਮੰਗੋਲੀਆ ਦੇਸ਼ ਵਿੱਚ ਢਿੱਲਾ ਪੈ ਗਿਆ, ਪਰ ਅਗਲੀਆਂ ਤਿੰਨ ਸ਼ਤਾਬਦੀਆਂ ਵਿੱਚ ਬੁੱਧ ਮੱਤ, ਮੰਗੋਲੀਆ ਦੇਸ਼ ਦਾ ਸਰਵਜਨਿਕ ਮੱਤ ਬਣ ਗਿਆ ਜਾਪਦਾ ਹੈ। ਤੇਰ੍ਹਵੀਂ ਸਦੀ ਦੇ ਮੱਧ ਵਿੱਚ, ਸੰਨ 1253 ਵਿੱਚ, ਇੱਕ ਹਾਲੈਂਡ ਦਾ ਈਸਾਈ ਸਾਧੂ, ਰੁਬਰੁਕੁਈ (Rubruquis) ਨਾਮੀ, ਮੰਗੋਲੀਆ ਦੀ ਰਾਜਧਾਨੀ, ਕੱਰਾਕੁਰਮ ਪੁੱਜਾ, ਤਾਂ ਉਸ ਨੇ ਬੁੱਧ ਮੱਤ ਨੂੰ ਸਾਰੇ ਦੇਸ਼ ਵਿੱਚ ਫੈਲਿਆ ਹੋਇਆ ਤੇ ਬੜੇ ਪ੍ਰਭਾਵ-ਸ਼ਾਲੀ ਤੇ ਉਨਤ ਰੂਪ ਵਿੱਚ ਇਸਥਿੱਤ ਦੇਖਿਆ। ਇਸ ਨੇ ਲਿਖਿਆ ਹੈ, ਜੁ ਇੱਥੋਂ ਦੇ ਭਿੱਖੂ ਈਸਾਈ ਮੱਤ ਤੋਂ ਪ੍ਰਭਾਵਤ ਹੋਏ ਹੋਏ ਜਾਪਦੇ ਹਨ, ਜਿਸ ਦਾ ਭਾਵ ਇਹ ਹੈ, ਕਿ ਉਹ ਈਸਾਈ ਸਾਧੂ, ਮੰਗੋਲੀਆਂ ਦੇ ਭਿੱਖੂਆਂ ਦੀਆਂ ਧਾਰਮਿਕ ਰੁਚੀਆਂ ਤੇ ਵਿੱਦਵਤਾ ਤੋਂ ਬਹੁਤ ਪ੍ਰਭਾਵਤ ਹੋਇਆ ਹੈ।

ਬੁੱਧ-ਮਤ ਦੀ ਤਵਾਰੀਖ ਤੇ ਵਿਸ਼ਵ-ਵਿਕਾਸ਼ ਦਾ ਇੱਕ ਲਘੂ-ਚਿੱਤਰ, ਇਨ੍ਹਾਂ ਉਪਰਲੀਆਂ ਸਤਰਾਂ ਵਿੱਚ ਅੰਕਿਤ ਕੀਤਾ ਗਿਆ ਹੈ ਤਾਂ ਜੁ ਧੱਮਪਦ ਦੇ ਸਲੋਕਾਂ ਦੇ ਭਾਵਾਰਥਾਂ ਦੇ ਸਮਝਣ ਵਿੱਚ, ਇਹ ਪਿਛੋਕੜ ਸਹਾਇੱਕ ਹੋਵੇ। ਉਨ੍ਹੀਵੀਂ ਸਦੀ ਈਸਵੀ ਦੇ ਉਤ੍ਰਾਰਧ ਵਿੱਚ, ਪੱਛਮੀ ਦੇਸ਼ ਦੇ ਵਿਦਵਾਨ ਤੇ ਲੋਕ ਮੁੜ ਬੁੱਧ-ਮਤ ਦੀ ਪੜਚੋਲ ਤੇ ਸ਼ਰਧਾ-ਪੂਰਤ ਖੋਜ ਵਲ ਮੁਖਾਗਰ ਹੋਏ ਹਨ ਅਤੇ ਹੁਣ ਅੰਗ੍ਰੇਜ਼ੀ, ਜਰਮਨ, ਰੂਸੀ ਤੇ ਫਰਾਸੀਸੀ ਬੋਲੀਆਂ ਵਿੱਚ ਬੜਾ ਭਾਰੀ ਸਾਹਿੱਤ ਬੁੱਧ ਮੱਤ ਉਤੇ ਲਿਖਿਆ ਜਾ ਚੁੱਕਾ ਹੈ। ਪੱਛਮੀ ਦੇਸ਼ਾਂ ਦੇ ਉਚ ਕੋਟੀ ਦੇ ਵਿਦਵਾਨ ਤੇ ਪੜ੍ਹੀਆਂ ਲਿਖੀਆਂ ਸ਼੍ਰੇਣੀਆਂ, ਬੁੱਧ ਮੱਤ ਦੇ ਮੌਲਿਕ ਸਿਧਾਂਤਾਂ ਵਿੱਚ ਵਰਤਮਾਨ ਕਾਲ ਦੇ ਕਈ ਅਨੁੱਤ੍ਰਿਤ ਪ੍ਰਸ਼ਨਾਂ ਬਾਰੇ ਰੌਸ਼ਨੀ ਦੀ ਝਲਕ ਦੇਖਦੇ ਹਨ। ਸੰਨ 1891 ਵਿੱਚ, ਥੀਓਸੋਫੀ ਸਮਾਜ ਦੇ ਪ੍ਰਿਥਮ ਪ੍ਰਧਾਨ, ਕਰਨੈਲ ਆਲਕੁੱਟ (Colonel H.S. Olcott) ਨੇ ਹੀਨ ਯਾਨ, ਠੇਰਾਵਾਦ ਤੇ ਮਹਾਯਾਨ ਮੱਤਾਂ ਦੇ ਸਾਂਝੇ ਤੇ ਬੁਨਿਆਦੀ ਸਿਧਾਂਤਾਂ ਦਾ ਇੱਕ ਸੰਗ੍ਰਿਹ ਕੀਤਾ, ਜੋ ਕਿ ਚਤੁਰਦਸ਼-ਬੋਧੀ-ਸਿਧਾਂਤ ਅਖਵਾਉਂਦਾ ਹੈ। ਇਸ ਤੋਂ ਅਗਲੇ ਵਰ੍ਹੇ, ਅੱਧਿਯਾਰ, ਮਦਰਾਸ ਵਿੱਚ ਦੇਸ਼ਾਂ ਬਿਦੇਸ਼ਾਂ ਦੇ ਬੋਧੀਆਂ ਦਾ ਇੱਕ ਸਮਾਗਮ ਸੱਦਿਆ ਗਿਆ, ਜਿਸ ਵਿੱਚ ਜਾਪਾਨ, ਲੰਕਾ, ਚਿੱਟਾਗਾਂਗ, ਬਰ੍ਹਮਾ ਤੋਂ ਬੋਧੀ ਆਏ ਤੇ ਉਹਨਾਂ ਨੇ ਇਹਨਾਂ ਚੌਦਾਂ ਬੋਧੀ ਸਿਧਾਂਤਾਂ ਨੂੰ ਪ੍ਰਮਾਣੀਕ ਮੰਨ ਲਿਆ। ਪਿੱਛੋਂ, ਮੰਗੋਲੀਆ ਦੇ ਬੋਧਾਂ ਨੇ ਭੀ ਇਹ ਸ੍ਵੀਕਾਰ ਲਏ। ਇਹ ਚੌਦਾਂ ਬੋਧੀ ਸਿਧਾਂਤ ਇਉਂ ਹਨ:

1. ਬੁੱਧ-ਮਤ ਦੀ ਸਿੱਖਿਆ ਹੈ ਕਿ ਪ੍ਰਾਣੀ ਮਾਤ੍ਰ ਮਨੁੱਸ਼ ਨਾਲ ਇੱਕੋ ਜਿਹਾ, ਬਿਨਾਂ ਵਿਤਕਰੇ ਤੇ ਦ੍ਵੈਸ਼ ਤੋਂ, ਮੈਤ੍ਰੀ ਭਾਵ ਵਾਲਾ ਵਰਤਾਰਾ ਕਰਨਾ ਉਚਿਤ ਹੈ। ਸ੍ਰਿਸ਼ਟੀ ਦੇ ਸਾਰੇ ਜੀਵ ਜੰਤੂ, ਮਨੁੱਸ਼ ਕੋਲੋਂ ਪ੍ਰੇਮ ਪੂਰਵਕ ਮੈਤ੍ਰੀ ਭਾਵ ਦੇ ਅਧਿਕਾਰੀ ਹਨ।

2. ਸ੍ਰਿਸ਼ਟੀ ਸਿਰਜੀ ਨਹੀਂ ਗਈ। ਇਸ ਦੀ ਉਤਪਤੀ ਸ੍ਵੈ-ਵਿਕਾਸ ਨਾਲ ਹੋਈ ਹੈ। ਸ੍ਰਿਸ਼ਟੀ ਦੀ ਸਰਵ-ਰਚਨਾਂ ਤ੍ਰਿੰਨ ਕਾਲ ਸਤਯ ਧਰਮ-ਬੱਧ ਹੈ, ਕਿਸੇ ਦੇਵੀ ਦੇਵਤੇ, ਈਸ਼੍ਵਰ ਪ੍ਰੇਮਸ਼੍ਵਰ ਦੀ ਇੱਛਾ-ਬੱਧ ਨਹੀਂ।

3. ਬੁੱਧ ਧਰਮ ਦੇ ਸਿਧਾਂਤ ਵਿੱਗਯਾਨਕ ਤੇ ਸਨਾਤਨ ਸਿਧਾਂਤ ਹਨ, ਤੇ ਹਰ ਯੁਗ ਤੇ ਕਲਪ ਵਿੱਚ, ਬੁੱਧ ਗਤਿ ਨੂੰ ਪ੍ਰਾਪਤ ਹੋਏ ਹੋਏ ਮਨੁੱਸ਼, ਮਨੁੱਸ਼-ਮਾਤ੍ਰ ਦੇ ਕਲਿਆਣ ਲਈ ਇਨ੍ਹਾਂ ਦਾ ਪ੍ਰਚਾਰ ਕਰਦੇ ਰਹੇ ਹਨ।

4. ਵਰਤਮਾਨ ਕਲਪ ਦਾ ਚੌਥਾ ਬੁੱਧ, ਸਾਕਯ ਮੁਨਿ ਗੌਤਮ ਬੁੱਧ ਸੀ, ਜੋ ਕਿ, ਕੋਈ ਢਾਈ ਹਜ਼ਾਰ ਵਰ੍ਹੇ ਹੋਏ, ਭਾਰਤ ਵਰਸ਼ ਵਿੱਚ ਜਨਮਿਆ। ਇਹ ਬੁੱਧ ਇੱਕ ਤਵਾਰੀਖੀ ਵਿਯੱਕਤੀ ਹੈ, ਤੇ ਇਸ ਦਾ ਨਾਮ ਸਿੱਧਾਰਥ ਗੌਤਮ ਸੀ।

5. ਸਾਕਯਮੁਨਿ ਦਾ ਉਪਦੇਸ਼ ਇਹ ਸੀ, ਜੁ ਤ੍ਰਿਸ਼ਨਾ ਦਾ ਮੂਲ-ਕਾਰਨ ਅਗਿਆਨ ਹੈ, ਅਤੇ ਤ੍ਰਿਸ਼ਨਾ ਦੀ ਅਸੰਤੁਸ਼ਟਤਾ, ਆਵਾਗਵਨ ਦਾ ਮੂਲ ਕਰਨ ਹੈ। ਆਵਾਗਵਨ ਦੁੱਖ ਦਾ ਮੂਲ ਕਰਨ ਹੈ। ਇਸ ਲਈ ਦੁਖ ਦੇ ਨਾਸ਼ ਲਈ, ਆਵਾਗਵਨ ਤੋਂ ਮੁਕਤੀ ਲੋੜੀਏ,

ਤੇ ਆਵਾਗਵਨ ਤੋਂ ਛੁਟਕਾਰੇ ਲਈ ਤ੍ਰਿਸ਼ਨਾ-ਨਵਿਰਤੀ, ਤੇ ਤ੍ਰਿਸ਼ਨਾ-ਨਵਿਰਤੀ ਲਈ ਅਗਿਯਾਨ ਦਾ ਨਾਸ਼ ਅਵੱਸ਼ ਹੋਣਾ ਚਾਹੀਏ।

6. ਅਗਿਆਨ ਮੂਲ ਕਾਰਨ ਹੈ ਇਸ ਭਰਮ ਦਾ ਕਿ ਜਨਮ ਮਰਨ ਅਵੱਸ਼ ਹੈ। ਜਦੋਂ ਅਗਿਆਨ ਦਾ ਨਾਸ਼ ਹੋ ਜਾਂਦਾ ਹੈ ਤਾਂ ਜੀਵਨ ਦੀ ਅਸਾਰਤਾ ਤੇ ਆਵਾਗਵਨ ਤੋਂ ਮੁਕਤੀ ਦੀ ਚੇਸ਼ਟਾ ਪ੍ਰਬਲ ਹੋ ਆਉਂਦੀ ਹੈ ਤੇ ਇਹ ਚੇਸ਼ਟਾ ਮੁਕਤੀ ਪ੍ਰਾਪਤੀ ਦੇ ਸਾਧਨਾਂ ਦਾ ਕਾਰਨ ਬਣਦੀ ਹੈ। ਇਹ ਭਰਮ ਕਿ ਮਨੁੱਸ਼ ਦਾ ਜੀਵਨ ਕੇਵਲ ਇਕੋ ਹੀ ਹੈ, ਤੇ ਮ੍ਰਿਤੂ ਤੋਂ ਪਿਛੋਂ ਮਨੁੱਸ਼ ਕਿਸੇ ਸਦੀਵ ਨਰਕ ਸੁਰਗ ਵਿੱਚ ਚਲਾ ਜਾਂਦਾ ਹੈ, ਅਗਿਆਨ-ਆਸ਼੍ਰਿਤ ਹੈ।

7. ਇਸ ਅਗਿਆਨ ਦਾ ਵਿਨਾਸ਼, ਹਉਮੈ ਵਿਨਾਸ਼ਕ ਸਾਧਨਾਂ ਦੁਆਰਾ ਕੀਤਾ ਜਾ ਸਕਦਾ ਹੈ, ਜਿਨ੍ਹਾਂ ਦੁਆਰਾ ਕਿ ਮਨ, ਬਚਨ, ਕਰਮ ਕਰਕੇ ਹਉਮੈ, ਅਹੰਕਾਰ ਦੇ ਨਾਸ਼ ਕਰਨ ਦੇ ਜਤਨ ਕੀਤੇ ਜਾਣ।

8. ਉਹ ਅਵੱਸਥਾ ਜਿਸ ਵਿੱਚ ਹਉਮੈ, ਅਹੰਕਾਰ ਦਾ ਅਭਾਵ ਹੋ ਕੇ ਜੀਵਤ-ਮ੍ਰਿਤੂ ਪਦਵੀ ਪ੍ਰਾਪਤ ਹੋ ਜਾਂਦੀ ਹੈ, ਉਹ ਹੀ ਨਿਰਵਾਨ ਹੈ।

9. ਸਾਕਯਮੁਨੀ ਦਾ ਉਪਦੇਸ਼ ਹੈ ਕਿ ਅਸ਼ਟਾਂਗੀ ਸਾਧਨਾ ਦੁਆਰਾ ਤੇ ਚਤੁਰ ਆਰਯਾਨਿ ਸਤਯ ਗ੍ਰਹਿਣ ਕਰਨ ਨਾਲ ਅਗਿਆਨ ਦਾ ਨਾਸ਼ ਹੋ ਜਾਂਦਾ ਹੈ।

10. ਸਮ-ਸਮਾਧੀ ਦੁਆਰਾ ਗਿਆਨ ਦਾ ਪ੍ਰਕਾਸ਼ ਹੁੰਦਾ ਹੈ, ਤੇ ਬੋਧੀ-ਤਤ੍ਵ, ਜੋ ਕਿ ਹਰ ਪ੍ਰਾਣੀ ਵਿੱਚ ਬੀਜ-ਮਾਤ੍ਰ ਤਿੰਨ ਕਾਲ ਤੋਂ ਮੌਜੂਦ ਹੈ, ਉਹ ਪ੍ਰਗਟ ਹੋ ਆਉਂਦਾ ਹੈ।

11. ਤਥਾਗਤਿ ਬੁੱਧ ਨੇ ਬੁੱਧ ਧਰਮ ਦਾ ਸਾਰ ਇਉਂ ਦੱਸਿਆ ਹੈ:-ਪਾਪ ਬਿਰਤੀਆਂ ਦਾ ਨਾਸ਼, ਪੁੰਨ ਬਿਰਤੀਆਂ ਦਾ ਪ੍ਰਕਾਸ਼ ਤੇ ਹਿਰਦੇ ਦੀ ਸ਼ੁੱਧੀ।

12. ਸ੍ਰਿਸ਼ਟੀ ਵਿੱਚ ਕਾਰਕ ਰੂਪ ਕੇਵਲ ਕਰਮ ਹੀ ਹੈ। ਵਰਤਮਾਨ ਜੀਵਨ ਦੀ ਗਤੀ, ਪਿਛਲੇ ਜਨਮਾਂ ਦੇ ਕਰਮਾਂ ਦਾ ਹੀ ਫਲ ਹੈ। ਇਉਂ ਮਨੁੱਸ਼ ਆਪਣਾ ਆਪ ਹੀ ਵਿਧਾਤਾ ਹੈ।

13. ਨਿਮਨ-ਅੰਕਤ ਨਿੱਯਮਾਂ ਦੀ ਪਾਲਨਾ ਕਰਨ ਨਾਲ ਕਰਮਾਂ ਦੀ ਗਤਿ ਸ਼ੁਭ ਹੋ ਆਉਂਦੀ ਹੈ:

(i) ਹਿੰਸਾ ਨਾ ਕਰੋ। (ii) ਚੋਰੀ ਨਾ ਕਰੋ। (iii) ਵਿਵਰਜਤ ਲਿੰਗ-ਕਾਮਨਾ ਤ੍ਰਿਪਤੀ ਨਾ ਕਰੋ। (iv) ਝੂਠ ਨਾ ਬੋਲੋ, ਤੇ (v) ਨਸ਼ੇ ਵਾਲੀਆਂ ਚੀਜ਼ਾਂ ਨਾ ਵਰਤੋ।

14. ਬੁੱਧ ਮਤ ਅੰਧ-ਵਿਸ਼ਵਾਸ ਦੇ ਵਿਰੁੱਧ ਹੈ। ਗੌਤਮ ਬੁੱਧ ਦੀ ਆਗਿਆ ਹੈ ਜੁ ਹਰ ਮਾਤਾ ਪਿਤਾ ਆਪਣੀ ਸੰਤਾਨ ਨੂੰ ਵਿਗਿਆਨ, ਸਾਹਿਤ ਦੀ ਵਿਦਿਆ ਆਈ ਪੜ੍ਹਾਵੇ, ਤਾਂ ਜੁ ਉਹ ਉਕਤੀ ਯੁਕਤੀ ਉਤੇ ਪੂਰੇ ਨਾ ਉਤਰਨ ਵਾਲੇ ਵਿਸ਼ਵਾਸ਼ਾਂ ਨੂੰ ਗ੍ਰਹਿਣ ਨਾ ਕਰੇ।

ਹੁਣ ਧੱਮਪਦ ਦੇ ਕੁਛ ਸਲੋਕ, ਪਾਲੀ ਰੂਪ ਵਿੱਚ ਉਹਨਾਂ ਦੇ ਭਾਵਾਰਥ ਟੀਕੇ ਸੰਹਿਤ ਦਿੰਦੇ ਹਾਂ।

1.

*ਅੱਪਮਾਦੋ ਅਮਤਪਦਮ, ਪਮਾਦ ਮੱਚੁਨੋ ਪਦਮ॥*
*ਅੱਪਮੱਤਾ ਨਾ ਮਿਯੰਤਿ, ਯਿ ਪਮੱਤਾ ਯਥਾ ਮਤਾ॥*

ਅੱਪਮਾਦ, ਪ੍ਰਮਾਦ, ਉੱਦਮ, ਅੰਮ੍ਰਿਤ ਪਦ ਦਾ ਕਾਰਕ ਹੈ ਅਤੇ ਤਮਸ, ਸੁਸਤੀ ਮ੍ਰਿਤੂ ਕਾਰਕ ਹੈ। ਉੱਦਮ ਕਰਨ ਵਾਲਾ ਮਰਦਾ ਨਹੀਂ, ਨੀਚ ਗਤੀ ਨੂੰ ਪ੍ਰਾਪਤ ਨਹੀਂ ਹੁੰਦਾ ਅਤੇ ਜੋ ਆਲਸੀ ਤੇ ਤਾਮਸੀ ਹੈ, ਉਹ ਤਾਂ ਅੱਗੇ ਹੀ ਮਰਿਆ ਹੋਇਆ ਹੈ।

2.

*ਏਤਮ ਵਿਸ਼ੇਸਤੋ ਜਣੱਤਵਾ, ਅੱਪਮਾਦੇ ਪੰਡਤਹ।*
*ਅੱਪਮਾਦੇ ਪਮੋਦੇਤਿ, ਆਰਯਾਮਣਮ ਗੋਚਰੇ ਰਤਹ।*

ਪੰਡਤ, ਬੁੱਧੀਵਾਨ ਪੁਰਸ਼, ਜਿਨ੍ਹਾਂ ਨੇ ਇਹ ਵਿੱਚਾਰ ਰੂਪੀ ਉੱਦਮ ਦੇ ਲਾਭ ਨੂੰ ਭਲੀ ਪ੍ਰਕਾਰ ਜਾਣ ਲਿਆ ਹੈ, ਉਹ ਸਦਾ ਸਾਵਧਾਨ ਰਹਿੰਦੇ ਹਨ। ਉਹ ਇਸ ਸਾਵਧਾਨਤਾ ਨੂੰ ਸੁਖ ਰੂਪ ਮੰਨਕੇ, ਆਰਯ ਲੋਕਾਂ, ਸ੍ਰੇਸ਼ਟ ਲੋਕਾਂ ਦੇ ਵਿਹਾਰ, ਆਚਾਰ ਉੱਤੇ ਚਲਦੇ ਹਨ।

3.

*ਉਠਾਨਵਤੋ ਸੌਤਿਮਤੋ, ਸੁੱਚਿਕੱਮਸ ਨਿਸ਼ੱਮਕਾਰਿਨੋ।*
*ਸੱਮਯਤਸਾ ਚ ਧੁੱਮਜੀਵਨੋ, ਅੱਪਮਤੱਸ ਯਸੋ ਬਿਵੱਧਤਿ॥*

ਜੋ ਪੁਰਸ਼ ਸਾਵਧਾਨ ਤੇ ਤਿਆਰ ਬਰ ਤਿਆਰ ਹੈ, ਜਿਸ ਦੇ ਸਤਯ ਵਿੱਚਾਰ ਹਨ, ਜਿਸ ਦੇ ਸ਼ੁਭ ਕਰਮ ਹਨ, ਜਿਸ ਦੇ ਦ੍ਵੈਸ਼-ਰਹਿਤ ਕੰਮ ਹਨ, ਜਿਸ ਦਾ ਮਨ ਸਥਿਰ ਹੈ, ਜਿਸ ਦਾ ਜੀਵਨ ਧਰਮਾਨੁਸਾਰ ਹੈ, ਉਸ ਉੱਦਮੀ ਪੁਰਸ਼ ਦਾ ਪ੍ਰਤਾਪ ਨਿਤਾ ਪ੍ਰਤ ਵਧਦਾ ਹੈ।

4.

*ਉਠਾਨੇਣ ਅੱਪਮਾਦੇਨ ਸ਼ੱਨਮੇਨ ਦਮੇਨ ਵਾ।*
*ਦੀਪਮ ਕਯਰਾਥ ਮੇਧਾਵਿ, ਯਮ ਓਘੋ ਨ ਅਭਿਕੀਰਤਿ॥*

ਉੱਦਮ ਦੁਆਰਾ, ਪੁਰਸ਼ਾਰਥ ਦੁਆਰਾ, ਸੰਜਮ ਦੁਆਰਾ ਤੇ ਸ੍ਵੈ-ਕਾਬੂ ਨਾਲ, ਇੱਕ ਅਜੇਹਾ ਦੀਪ ਜਾਂ ਟਾਪੂ ਬਣਾ ਸਕੀਦਾ ਹੈ, ਜਿਥੇ ਸੰਸਾਰ ਦੇ ਹੜ੍ਹ ਹਾਨੀਕਾਰਕ ਨਹੀਂ ਹੋ ਸਕਦੇ।

5.

*ਪੱਮਾਦਮ ਅਨੁਯੁਣਜੰਤਿ, ਬਾਲਾ ਦੁੱਮੇਧਿਨੋ ਜਨਾ।*
*ਅੱਪਮਾਦਮ ਚ ਮੇਧਾਵਿ, ਧੱਨਮ ਸੇਠਮ ਵ ਰੁੱਖਤਿ॥*

ਆਲਸੀ ਪੁਰਸ਼, ਮੱਧਮ ਬੁੱਧੀ ਵਾਲੇ ਪੁਰਸ਼, ਮੂਰਖ ਲੋਕ, ਤਮਸ ਤੇ ਆਲਸ ਦਾ ਸ਼ਿਕਾਰ

ਹੋ ਜਾਂਦੇ ਹਨ। ਸਿਆਣੇ ਆਦਮੀ ਆਪਣੇ ਪੁਰਸ਼ਾਰਥ ਦੀ ਰਾਖੀ ਇਉਂ ਕਰਦੇ ਹਨ, ਜਿਵੇਂ ਆਪਣੇ ਧਨ ਦੌਲਤ ਦੀ ਰਾਖੀ ਕਰੀਦੀ ਹੈ।

6.

*ਮਾ ਪੱਮਾਦਮ ਅਨੁਯੁਣ ਜੇਥ, ਮਾ ਕਾਮਰਤੀ ਸੰਥਵਮ।*
*ਅਪਮੱਤੋ ਹੀ ਝਾਯਾਨਤੋ ਪੱਪੋਤਿ ਵਿਪਲਮ ਸੁੱਖਮ॥*

ਆਪਣੇ ਆਪ ਨੂੰ ਕਦੇ ਆਲਸ ਵਿੱਚ ਨਾ ਪੈਣ ਦਿਓ, ਕਦੇ ਕਾਮ ਚੇਸ਼ਟਾ ਤੇ ਵਿਸ਼ਿਆਂ ਨੂੰ ਆਪਣੇ ਨੇੜੇ ਨਾ ਆਉਣ ਦਿਓ। ਜੋ ਪੁਰਸ਼ ਉਦਮ-ਸਹਿਤ, ਧਿਆਨ-ਸਥਿੱਤ ਰਹਿੰਦੇ ਹਨ, ਉਹ ਮਹਾਨ ਸੁਖ ਨੂੰ ਪ੍ਰਾਪਤ ਕਰਦੇ ਹਨ।

7.

*ਪਮਾਦਮ ਅੱਪਮਾਦੇਨਾ ਯਦਾ ਨੁਦਤਿ ਪੰਡਿਤੋ।*
*ਪਣਾਪਾਸਾਦਮ ਆਰਯੂ ਅਸ਼ੋਕੋ ਸ਼ੋਕਿਨਿਮ ਪਜਮ।*
*ਪਬੱਤਥੋ ਵ ਭੂਮੱਥੇ ਧੀਰੋ ਬਾਲੇ ਅਵੇਖਤਿ॥*

ਪੰਡਿਤ ਤੇ ਸਿਆਣੇ ਪੁਰਸ਼ ਜਿਸ ਸਮੇਂ ਉਦਮ ਦੁਆਰਾ ਆਲਸ ਦਾ ਨਾਸ਼ ਕਰ ਦਿੰਦੇ ਹਨ, ਤਾਂ ਉਹ ਗਿਆਨ ਦੀ ਟੀਸੀ ਉਤੋਂ ਦੁਖੀ ਲੋਕਾਂ ਨੂੰ ਆਪ ਦੁਖ-ਰਹਿਤ ਹੋ ਕੇ ਇਉਂ ਤੱਕਦੇ ਹਨ, ਜਿਵੇਂ ਪਰਬਤ ਦੀ ਚੋਟੀ ਉਤੇ ਖੜ੍ਹਾ ਆਦਮੀ ਹੇਠਾਂ ਧਰਤੀ ਉੱਤੇ ਵਿੱਚਰਦੇ ਜੀਵਾਂ ਨੂੰ ਦੇਖਦਾ ਹੈ।

8.

*ਅੱਪਮੱਤੋ ਪਮੱਤੇਸ਼ੁ ਸੁੱਤੇਸ਼ੁ ਬਹਜਾਗਰੋ।*
*ਅਬਲੱਸਮ ਵ ਸੀਘੱਸੋ, ਹਿਤਵਾ ਯਾਤੀ ਸੁਮੇਧਸੋ॥*

ਆਲਸੀ ਪੁਰਸ਼ਾਂ ਵਿੱਚ ਉੱਦਮ ਯੁਕਤ ਪੁਰਸ਼ ਇਉਂ ਹੈ ਜਿਵੇਂ ਸੁੱਤਿਆਂ ਵਿੱਚ ਜਾਗਰਤ ਆਦਮੀ ਹੁੰਦਾ ਹੈ। ਉਹ ਅਬਲ ਤੇ ਕਮਜ਼ੋਰ ਟੱਟੂਆਂ ਵਿੱਚ, ਤੇਜ਼ ਰਫਤਾਰ ਘੋੜੇ ਦੀ ਨਿਆਈਂ ਹਨ, ਜੋ ਉਹਨਾਂ ਸਾਰਿਆਂ ਨੂੰ ਪਿੱਛੇ ਛਡ ਜਾਂਦਾ ਹੈ।

9.

*ਅੱਪਮਾਦੇਨ ਮਘਵਾ, ਦੇਵਾਨਮ ਸਿੱਥਤਮ ਗਤੋ।*
*ਅੱਪਮਾਦਮ ਪਸੰਸੰਤਿ, ਪੱਮਾਦੋ ਗ੍ਰਹਿਤੋ ਸਦਾ॥*

ਉੱਦਮ ਦੁਆਰਾ ਹੀ ਦੇਵਤਿਆਂ ਦਾ ਰਾਜਾ ਇੰਦ੍ਰ ਆਪਣੀ ਉੱਚ ਪਦਵੀ ਤੇ ਪੁੱਜਾ ਹੈ। ਉੱਦਮ ਪ੍ਰਸੰਸ਼ਨੀਯ ਹੈ। ਆਲਸ ਸਦਾ ਹੀ ਨਿੰਦਨੀਯ ਹੈ।

10.

*ਅੱਪਮਾਦ ਰਤੋ ਭਿੱਖੂ, ਪੱਮਾਦਿ ਭੁੱਯਦੱਸੀਵਾ।*
*ਅਭਾਬੋ ਪ੍ਰਿਹਾਨਾਯ, ਨਿਬਾਨੱਸ ਏਵ ਸੰਤਿਕਿ॥*

ਜੋ ਭਿੱਖੂ ਉੱਦਮ-ਯੁਕਤ ਹੈ, ਅਤੇ ਜੋ ਆਲਸ ਤੋਂ ਭੈ ਖਾਂਦਾ ਹੈ, ਉਸ ਵਿੱਚ ਹਾਨੀ ਦਾ ਅਭਾਵ ਹੈ, ਉਸਨੂੰ ਗਿਰਾਵਟ ਕਦੇ ਨਹੀਂ ਹੋਵੇਗੀ ਤੇ ਉਹ ਨਿਰਬਾਣ ਪਦਵੀ ਦੇ ਨੇੜੇ ਨੇੜੇ ਹੈ।

**11.**

*ਫੰਧਨਮ ਚਪਲਮ ਚਿੱਤਮ ਦੂਰਖਮ ਦੁੱਨਿਵਾਰਯਮ।*
*ਉਜਮ ਕਰੋਤਿ ਮੇਧਾਵਿ, ਉਸੁਕਾਰੋ ਵਾ ਤਜਨਮ॥*

ਬੁੱਧੀਵਾਨ ਪੁਰਸ਼ ਆਪਣੇ ਚਪਲ, ਕਾਬੂ ਨਾ ਆਉਣ ਵਾਲੇ, ਅਸਥਿਰ ਚਿੱਤ ਨੂੰ ਇਉਂ ਸਥਿਰ ਤੇ ਕਾਬੂ ਕਰਦਾ ਹੈ, ਜਿਵੇਂ ਫੰਧਕ ਜਾਂ ਸ਼ਿਕਾਰੀ ਆਪਣੇ ਤੀਰ ਨੂੰ ਸਿੱਧਾ ਕਰਦਾ ਹੈ।

**12.**

*ਵਾਰਿਜੋਵਾ ਥਲੇ ਖਿੱਤੋ, ਓਕਮੋਕਤ ਉੱਭਤੋ।*
*ਪਰਿਫੰਧਤਿ ਦਮ ਚਿੱਤਮ ਮਾਰਧੇਯਮ ਪਹਾਤਵਹ॥*

ਜਿਵੇਂ ਪਾਣੀ ਵਿੱਚੋਂ ਨਿਕਲੀ ਹੋਈ ਸੁੱਕੇ ਥਾਂ ਪਈ ਮੱਛੀ ਤੜਫਦੀ ਹੈ, ਉਸੇ ਪ੍ਰਕਾਰ 'ਮਾਰ' ਦੀ ਫਾਹੀ ਤੋਂ ਬਚਣ ਲਈ ਚਿੱਤ ਅਸ਼ਾਂਤ ਹੈ।

'ਮਾਰ', ਦਾ ਪਾਲੀ ਉਚਾਰਣ 'ਮਾੜ' ਵੀ ਹੈ, ਤੇ ਬੁੱਧ-ਮੱਤ ਦੀ ਵਿੱਚਾਰ ਸ਼ੈਲੀ ਵਿੱਚ 'ਮਾੜ' ਸ਼ਕਤੀ ਦਾ ਉਹੀ ਰੂਪ ਹੈ ਜੋ ਸਾਮੀ ਧਰਮਾਂ, ਇਸਲਾਮ ਤੇ ਈਸਾਈ ਮੱਤ, ਵਿੱਚ 'ਸ਼ੈਤਾਨ'ਦਾ ਹੈ। ਮਨ ਨੂੰ ਭ੍ਰਮ ਵਿੱਚ ਪਾਉਣ ਵਾਲੀ, ਮਾਯਾ ਜਾਲ ਵਿੱਚ ਫਸਾਉਣ ਵਾਲੀ, ਕਾਮਵਾਸ਼ਨਾ ਵਲ ਪ੍ਰੇਰਨ ਵਾਲੀ ਸ਼ਕਤੀ 'ਮਾੜ' ਹੀ ਹੈ। ਪੰਜਾਬੀ ਬੋਲੀ ਦਾ ਸ਼ਬਦ, 'ਮਾੜਾ' ਇਹੋ 'ਮਾਰ' ਜਾਂ 'ਮਾੜ' ਸ਼ਬਦ ਹੀ ਹੈ।

**13.**

*ਦੁਨਿੱਗਹੱਸ ਲਹੁਨੋ, ਯਥਾਕਾਮਨੀਪਾਤਿਨੋ।*
*ਚਿੱਤਸ ਦਮਥੋ ਸਾਧੂ, ਚਿੱਤਮ ਦੰਤਮ ਸੁਖਾਵਹਮ॥*

ਦੁਨਿੱਗਹੱਸ, ਬੜੀ ਔਖਿਆਈ ਨਾਲ ਰੁਕਣ ਵਾਲਾ, ਲਹੁਨ, ਕਾਬੂ ਨਾ ਆਉਣ ਵਾਲਾ, ਯੱਥਾਕਾਮਨੀਪਾਤਿਨੋ, ਜਿਧਰ ਵੇਗ ਹੋਵੇ ਓਧਰ ਹੀ ਟੁਰ ਪੈਣ ਵਾਲਾ, ਚਿੱਤ ਸਾਧਨਾ ਦੁਆਰਾ ਜਿੱਤਿਆ ਹੋਇਆ, ਸ਼ੁਭ ਤੇ ਲਾਭਕਾਰੀ ਹੈ। ਜਿੱਤਿਆ ਹੋਇਆ ਚਿੱਤ ਹੀ ਸੁਖਕਾਰਕ ਹੈ।

**14.**

*ਦੂਰੰਗਮਮ ਏਕਾਚਰਮ ਅਸ਼ੀਰਮ ਗੁਹਾਸਯਮ।*
*ਯੇ ਚਿੱਤਮ ਸੱਨਣਾਮੇਸੰਤਿ, ਮੋਖੰਤਿ ਮਾਰਬੰਧਨਹ॥*

ਜਿਹੜਾ ਚਿੱਤ ਬੜੇ ਦੂਰ ਦੂਰ ਦੇ ਪੰਧ ਕਰਨ ਦੇ ਸਮਰਥ ਹੈ, ਜੋ ਇਕਲਾ ਵਿੱਚਰਨਾ ਵਾਲਾ ਹੈ, ਜੋ ਸ਼ੀਰ-ਰਹਿਤ ਹੈ, ਅਤੇ ਜੋ ਹਿਰਦੇ ਦੀ ਗੁਫਾ ਵਿੱਚ ਨਿਵਾਸ ਰਖਦਾ ਹੈ, ਉਸਦੇ ਕਾਬੂ ਕਰਨ ਨਾਲ 'ਮਾਰ' ਯਾ 'ਮਾੜਾ' ਦੇ ਬੰਧਨਾ ਤੋਂ ਛੁਟਕਾਰਾ ਮਿਲਦਾ ਹੈ।

**15.**

*ਅਨਵਥਿੱਤ ਚਿੱਤਸ, ਸਾਧੱਮਮ ਅਵਿਗਾਨਤੋ।*
*ਪ੍ਰਿਪਲੱ ਪਮਾਦੱਸਾ, ਪੱਨਣਾ ਨ ਪਰਿਪੂਰਤਿ॥*

ਜੋ ਚਿੱਤ ਅਸਥਿਰ ਹੈ, ਜਿਸ ਵਿੱਚ ਸ਼ੁੱਧ ਧਰਮ ਦਾ ਗਿਆਨ ਨਹੀਂ, ਜਿਸ ਵਿੱਚ ਸ਼ਾਂਤੀ ਦਾ ਅਭਾਵ ਹੈ, ਉਥੇ ਤੱਤ ਗਿਆਨ ਦਾ ਨਿਵਾਸ ਨਹੀਂ ਹੈ।

**16.**

*ਅਨਵੱਸੁਤਚਿੱਤਸ ਅਨਨਵਾਹਤ ਚੇਤਸੋ।*
*ਪੁੱਨਪਾਪਹੀਨਸ, ਨਥਿ ਜਾਗ੍ਰਥੋ ਭਯਮ॥*

ਜਿਹੜਾ ਮਨ ਸ਼ੰਕਾ-ਗ੍ਰਸਤ ਨਹੀਂ, ਜਿਸ ਚਿੱਤ ਵਿੱਚ ਉਤਾਰ ਚੜ੍ਹਾ ਨਹੀਂ, ਜਿਸ ਚਿੱਤ ਵਿੱਚ ਪੁੰਨ ਪਾਪ ਦੇ ਭੇਦ ਦਾ ਅਭਾਵ ਹੋ ਗਿਆ ਹੈ, ਉਸ ਚਿੱਤ ਵਿੱਚ ਭੈ ਨਹੀਂ ਉਪਜਦਾ।

**17.**

*ਕੁੰਭੂਪਮਮ ਕਾਯਮ ਇਮਮ ਵਿੱਦਤਵਾ। ਨਗਰੂਪਧਮਮ ਚਿੱਤਮ ਇਦਮ ਥਪੇਪਵਾ।*
*ਯੋਧਿਥ ਮਾਰਮ ਪੱਨਾਵੁਧੇਨ। ਜਿੱਤਮ ਚ ਰੱਖੇ, ਅਨਿਵੇਸਨੋ ਸਿਯ॥*

ਸਰੀਰ ਨੂੰ ਘੜੇ ਵਾਂਗੂੰ ਕੱਚਾ ਤੇ ਨਾ ਰਹਿਣ ਵਾਲਾ ਸਮਝੇ। ਚਿੱਤ ਨੂੰ ਨਗਰ, ਕਿਲ੍ਹੇ ਵਾਂਗਰ ਜਾਣੇ ਤੇ ਪੱਕਾ ਰੱਖੇ। ਬੁੱਧੀ ਦੇ ਸ਼ਸਤ੍ਰਾਂ ਨਾਲ 'ਮਾਰ' ਨਾਲ ਯੁੱਧ ਕਰੇ। ਜੋ ਜਿੱਤ ਲਿਆ ਹੈ, ਉਸ ਦੀ ਭੀ ਸਾਵਧਾਨਤਾ ਨਾਲ ਰਖਿਆ ਕਰੇ।

**18.**

*ਅਚਿਰਮ ਵਤ ਅੱਯਮ ਕਾਯੋ ਪੱਥਿਵਮ ਅਧਿਸੇਸ਼ਤਿ।*
*ਚੁੱਧੋ ਅਪੇਤ ਵਿੰਨਾਣੋ, ਨਿਰੱਥਮ ਵ ਕਲਿੰਗ੍ਰਮ॥*

ਥੋੜ੍ਹੇ ਸਮੇਂ ਵਿੱਚ ਹੀ ਇਹ ਸਰੀਰ ਆਦਰ-ਰਹਿਤ ਹੋ ਕੇ ਪ੍ਰਿਥਵੀ ਉਤੇ ਢਹਿ ਪਏਗਾ, ਮ੍ਰਿਤੂ ਹੋ ਜਾਵੇਗਾ, ਤੇ ਇਸ ਵਿੱਚ ਗਿਆਨ ਦਾ ਅਭਾਵ ਹੋ ਜਾਵੇਗਾ। ਉਸ ਵੇਲੇ ਇਹ ਨਿਰਾਰਥ, ਕਿਸੇ ਕੰਮ ਦਾ ਨਹੀਂ ਰਹੇਗਾ, ਜਿਵੇਂ ਕਲਿੰਗ੍ਰ, ਬੁਝਿਆ ਹੋਇਆ ਕੋਲਾ, ਹੁੰਦਾ ਹੈ।

**19.**

*ਦਿਸੋ ਦਿਸਮ ਯਮ ਤਮ ਕਯੀਰਾ ਵੈਰੀਵਾ ਪਨ ਵੈਰੀਨਮ।*
*ਮਿੱਛਾਪਣਿਹਿਤਮ ਚਿੱਤਮ ਸੱਯਸੋ ਨਮ ਤਤੋ ਕਰਮ॥*

ਜੋ ਕੁੱਛ ਇੱਕ ਦ੍ਵੈਸ਼ ਰੱਖਣ ਵਾਲਾ, ਜਿਸ ਨਾਲ ਉਹ ਦ੍ਵੈਸ਼ ਰੱਖੇ, ਉਸ ਨੂੰ ਕਰ ਸਕਦਾ ਹੈ, ਜੋ ਕੁੱਝ ਵੈਰ ਭਾਵ ਰੱਖਣ ਵਾਲਾ ਆਪਣੇ ਵੈਰੀ ਨਾਲ ਕਰ ਸਕਦਾ ਹੈ, ਉਹੋ ਕੁਛ ਸ੍ਵੈ-ਕਾਬੂ ਤੋਂ ਬਾਹਰ ਚਿੱਤ ਮਨੁੱਖ ਨਾਲ ਕਰਦਾ ਹੈ।

**20.**

*ਨ ਤਮ ਮਾਤਾ ਪਿਤਾ ਕਯੀਰਾ, ਅੱਨਹ ਵਾ ਪੀਚ ਨਾਤਕਾ।*
*ਸਮਪੌਨਿ ਹਿੱਤਮ ਚਿੱਤਮ ਸੱਯਸੋ ਨਮ ਤਤੋ ਕਰਹ॥*

ਜੋ ਲਾਭ ਇੱਕ ਸ੍ਵੈ-ਕਾਬੂ ਵਿੱਚ ਰਖਿਆ ਹੋਇਆ ਚਿੱਤ ਕਰ ਸਕਦਾ ਹੈ, ਉਹ ਮਨੁੱਖ ਦੇ ਮਾਤਾ ਪਿਤਾ ਜਾਂ ਭਾਈ ਬੰਧੂ ਨਹੀਂ ਕਰ ਸਕਦੇ।

**21.**

*ਕੋ ਇਮਮ ਪੱਥਵਿਮ ਵਿਜੱਸਤਿ, ਯਮ ਲੋਕਮ ਚ ਇਮਮ ਸਦੇਵਕਮ।*
*ਕੋ ਧੱਮਪਦਮ ਸੁਦੇਸਿਤਮ, ਕੁਸ਼ਲੋ ਪੁਫਮ ਇਵਾ ਪਦੱਸਤੀ॥*

ਇਸ ਸੰਸਾਰ ਦੇ ਮਾਰਗ ਨੂੰ, ਜੋ ਕਿ ਯਮ ਅਤੇ ਉਸਦੇ ਆਗਿਆਕਾਰੀ ਦੇਵਾਂ ਦੇ ਅਧਿਕਾਰ ਵਿੱਚ ਹੈ, ਕੌਣ ਜਿੱਤੇਗਾ? ਧਰਮ ਦਾ ਸ਼ੁੱਧ ਪੰਥ ਕੌਣ ਲੱਭੇਗਾ, ਜਿਵੇਂ ਕਿ ਸਿਆਣਾ ਮਾਲੀ, ਸੁਹਣਾ ਫੁੱਲ ਚੁਣ ਲੈਂਦਾ ਹੈ?

**22.**

*ਸੇਖੋ ਪੱਥਵਿਮ ਵਿਜੱਸਤਿ, ਯਮ ਲੋਕਮ ਚ ਇਮਮ ਸਦੇਵਕਮ।*
*ਸੇਖੋ ਧਮਪਦਮ ਸੁਦੇਸਿਤਮ, ਕੁਸ਼ਲੋ ਪੁਫਮ ਇਵਾ ਪਿਚੱਸਤੀ॥*

ਸਿੱਖ ਹੀ ਇਸ ਸੰਸਾਰ ਦੇ ਮਾਰਗ ਨੂੰ, ਜੋ ਕਿ ਯਮ ਤੇ ਉਸ ਦੇ ਆਗਿਆਕਾਰੀ ਦੇਵਾਂ ਦੇ ਅਧਿਕਾਰ ਵਿੱਚ ਹੈ, ਜਿੱਤੇਗਾ। ਸਿੱਖ ਹੀ ਸ਼ੁੱਧ ਧਰਮ ਦਾ ਪੰਥ ਲੱਭੇਗਾ, ਜਿਵੇਂ ਕਿ ਸਿਆਣਾ ਮਾਲੀ ਸੁਹਣਾ ਫੁੱਲ ਚੁਣ ਲੈਂਦਾ ਹੈ।

ਸਿੱਖ ਉਹ ਹੈ ਜੋ ਧਰਮ ਦਾ ਉਪਦੇਸ਼ ਸੁਣ ਕੇ ਉਸ ਨੂੰ ਗ੍ਰਹਿਣ ਕਰਦਾ ਹੈ, ਤੇ ਧਰਮ ਦੇ ਮਾਰਗ ਉੱਤੇ ਚਲਦਾ ਹੈ।

**23.**

*ਨ ਪ੍ਰੇਸਮ ਵਿਲੋਮਾਨੀ, ਨ ਪ੍ਰੇਸਮ ਕਟਾਕਟਮ।*
*ਅੱਤਨੋ ਵਾ ਅਵੇਖਿਯਾ ਕਟਾਨਿ ਅਕਟਾਨਿ ਚ॥*

ਦੂਜਿਆਂ ਦੇ ਔਗੁਣ ਨਹੀਂ, ਤੇ ਨਾ ਹੀ ਦੂਜਿਆਂ ਦੇ ਅਸ਼ੁਭ ਤੇ ਪਾਪ ਕਰਮ ਮਨੁੱਖ ਨੂੰ ਵਿੱਚਾਰਨੇ ਚਾਹੀਦੇ ਹਨ।

**24.**

*ਯੱਥਾਪਿ ਰੁਚਿਰਮ ਪੁਫਮ, ਵੱਨਵੰਤਮ ਅਗੰਧਕਮ।*
*ਏਵਮ ਸੁਭਾਸ਼ਿਤਾ ਵਾਚਾ ਅਫਲਾ ਹੋਤਿ ਅਕੁੱਬਤੋ।*

ਜਿਵੇਂ ਕੋਈ ਬੜਾ ਸੁਹਣਾ ਫੁੱਲ ਹੁੰਦਾ ਹੈ, ਵੰਨ ਤੇ ਰੰਗ ਭਰਪੂਰ ਪਰ ਸੁਗੰਧ ਤੋਂ ਬਿਨਾਂ, ਇਉਂ

ਹੀ ਉਸਦੀ ਸ਼ੁਭ ਕਥਨੀ ਹੈ, ਜਿਸ ਵਿੱਚ ਕਰਨੀ ਨਹੀਂ।

**25.**

*ਯਥਾਪਿ ਰੁਚਿਰਮ ਪੁਫਮ ਵੱਨਵੰਤਮ ਸਾਗੰਧਕਮ।*
*ਏਵਮ ਸੁਭਾਸ਼ਿਤਾ ਵਾਚਾ ਸਫਲਾ ਹੋਤਿ ਸਕੁੱਬਤੋ॥*

ਜਿਵੇਂ ਕੋਈ ਬੜਾ ਸੋਹਣਾ ਫੁੱਲ ਹੋਵੇ, ਵੰਨ ਤੇ ਰੰਗ-ਭਰਪੂਰ ਤੇ ਬੜਾ ਸੁਗੰਧੀ ਭਰਿਆ, ਇਓਂ ਹੀ ਉਸ ਦੀ ਸ਼ੁਭ-ਕਥਨੀ ਹੈ, ਜਿਸ ਵਿੱਚ ਕਰਨੀ ਵੀ ਹੈ।

**26.**

*ਤੇਸ਼ਮ ਸੰਪੰਨਸ਼ੀਲਮ, ਅੱਪਮਾਦ ਵਿਹਾਰਿਨਮ।*
*ਸਮੱਦਮਣਾ ਵਿਮੁੱਤਾਨਮ ਮਾਰੋ ਮੱਗਮ ਨ ਵਿੰਦਤਿ॥*

ਜਿਹੜੇ ਸ਼ੀਲਾਚਾਰ ਨਾਲ ਯੁਕਤ ਹਨ, ਜਿਨ੍ਹਾਂ ਦੇ ਵਿਹਾਰ ਵਿੱਚ ਉੱਦਮ ਤੇ ਪੁਰਸ਼ਾਰਥ ਹੈ, ਜਿਹੜੇ ਗਿਆਨ ਦੇ ਚਾਨਣ ਦੁਆਰਾ ਮੁਕਤ ਹੋਏ ਹਨ, ਉਹਨਾਂ ਦੇ ਨੇੜੇ 'ਮਾਰ' ਨਹੀਂ ਆਉਂਦਾ।

**27.**

*ਯਥ ਸੰਕਾਰਧਾਨਸਮਿਮ ਉੱਝਿਤਸਮਿਮ ਮਹਾਪਥਹ।*
*ਪਦੁਮਮ ਤਥਾ ਜਾਯਥ, ਸੁਚਿਗੰਧਮ ਮਨੋਰਮਮ॥*
*ਏਵਮ ਸੰਕਾਰਭੂਤੇਸ਼ੁ ਅੰਧਭੂਤੇ ਪੁਥੁੱਜਨਹ।*
*ਅਤਿਰੋਚਿਤ ਪੱਨਣਾਯ ਸਮਾਸੰਬੁੱਧ ਸਾਵਕੋ॥*

ਜਿਵੇਂ ਮਹਾਂ ਪੱਥ, ਵੱਡੀ ਸੜਕ, ਉੱਤੇ ਕੂੜਾ ਕਰਕਟ ਸੁੱਟ ਪਾਈਦਾ ਹੈ, ਤੇ ਉਸ ਵਿੱਚੋਂ ਸੁਹਣੀ ਖੁਸ਼ਬੋਈ ਵਾਲਾ ਤੇ ਮਨੋਰਮ, ਸੁਹਣੇ ਰੂਪ ਵਾਲਾ, ਕੰਵਲ ਫੁੱਲ ਉੱਗਮ ਪੈਂਦਾ ਹੈ, ਇਓਂ ਹੀ ਸੰਮਸੰਬੁਧ ਤਥਾਗਤ ਦਾ ਸਿੱਖ, ਆਪਣੇ ਬੋਧ ਗਿਆਨ ਰਾਹੀਂ, ਮਾਯਾ ਦੇ ਰੂਪਕਾਰ ਵਿੱਚ ਅੰਨ੍ਹੇ, ਤੇ ਕੂੜੇ ਕਰਕਟ ਵੱਤ, ਸੰਸਾਰੀ ਆਦਮੀਆਂ ਵਿੱਚ ਪ੍ਰਿਯ-ਰੂਪ ਹੋ ਕੇ ਪ੍ਰਗਟਦਾ ਹੈ।

'ਪੱਨਣਾਯ', ਪਾਲੀ ਵਿੱਚ ਸੰਸਕ੍ਰਿਤ ਸ਼ਬਦ 'ਪ੍ਰਜਨ' ਦਾ ਰੂਪ ਹੈ। ਪ੍ਰਜਨ, ਉਹ ਬੋਧ ਗਿਆਨ ਹੈ, ਜੋ ਪੰਜ ਇੰਦਰੀਆਂ ਰਾਹੀਂ ਨਹੀਂ ਸਗੋਂ ਦਿੱਬ-ਦ੍ਰਿਸ਼ਟੀ ਦੁਆਰਾ ਪ੍ਰਾਪਤ ਹੁੰਦਾ ਹੈ। ਨਾਗਾਰਜੁਨ ਦੇ ਜਗਤ-ਪ੍ਰਸਿੱਧ ਗ੍ਰੰਥ, ਪ੍ਰਜਣ ਪਾਰਮਿੱਤਾ, ਵਿੱਚ ਪ੍ਰਜਨ ਪ੍ਰਰਾਪਤ ਹੋਏ ਲੋਕਾਂ ਬਾਰੇ ਲਿਖਿਆ ਹੈ, ਕਿ: 'ਯਥਾ ਭੂਤਮ ਪਾਜੰਤਿ, ਤੇ ਵੀਤਰਾਗ, ਤੇ ਵਿਦੋਸ਼, ਤੇ ਪ੍ਰਿਮੁਚੰਤਿ ਜੱਤੀਯ ਜੱਰਯ।' ਭਾਵ ਇਹ ਕਿ ਜੋ ਲੋਕ ਪ੍ਰਜਨ-ਪ੍ਰਾਪਤ ਕਰ ਲੈਂਦੇ ਹਨ, ਉਹ ਬੀਤਰਾਗ, ਦੋਸ਼ ਰਹਿਤ ਤੇ ਜਨਮ ਬੁਢਾਪੇ ਤੋਂ ਮੁਕਤ ਹੋ ਜਾਂਦੇ ਹਨ। ਗੁਰੂ ਨਾਨਕ ਦੇ ਜਪੁਜੀ ਵਿੱਚ ਇਸ ਪ੍ਰਜਨ ਪ੍ਰਾਪਤੀ ਦਾ ਰਸਤਾ ਇਓਂ ਦੱਸਿਆ ਹੈ:-

*'ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥*

*ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥'* (ਪੰਨਾ 8)

ਮਹਾਯਾਨੀ ਸਿਧਾਂਤਾਂ ਅਨੁਸਾਰ, ਆਦਿ ਬੁਧ ਦੇ ਸ੍ਵੈ ਪ੍ਰਗਟਾਓ ਦੀ ਇੱਛਾ, ਜੋ ਕਿ ਸ੍ਰਿਸ਼ਟੀ ਦੀ ਉਤਪਤੀ ਦਾ ਕਾਰਨ ਹੈ, ਦਾ ਨਾਮ ਹੀ ਪ੍ਰੰਜਨ ਹੈ। ਮਹਾਯਾਨੀ ਦਾਰਸ਼ਨਿਕ ਸਿਧਾਂਤਾਂ ਵਿੱਚ, ਅਲਯਵਿਜਨਾਨ ਬ੍ਰਾਹਮਣੀ ਮੱਤ ਦੇ ਲਕਸ਼-ਰਹਿਤ, ਬ੍ਰਹਮ ਦਾ ਸੰਕੇਤਕ ਹੈ, ਤੇ ਆਦਿ ਬੁੱਧ, ਪ੍ਰਮੇਸ਼੍ਵਰ ਦਾ। ਆਦੀ ਬੁੱਧ, ਬੁੱਧ-ਚਿਤ ਦਾ ਉਹ ਲੱਛਣ ਹੈ, ਜੋ ਅਨਾਦ ਤੋਂ ਕਾਲ ਚੱਕਰ ਦੇ ਆਰੰਭ ਹੋਣ ਤੋਂ ਪਹਿਲਾਂ, ਅਲਯ-ਵਿਜਨਾਨ ਵਿੱਚ ਅਭੇਦ ਹੈ, ਪਰ ਕਾਲ ਚੱਕਰ ਦੇ ਆਰੰਭ ਉਤੇ, ਸ੍ਰਿਸ਼ਟੀ ਦੇ ਆਦਿ ਵਿੱਚ ਬੋਧ ਤੇ ਪ੍ਰਜਨ ਦੇ ਸੰਭੋਗ ਕਾਯਾ ਰੂਪ ਵਿੱਚ ਪ੍ਰਗਟ ਹੋਣ ਦਾ ਕਾਰਕ ਹੈ। ਸਿੱਧਾਰਥ ਗੌਤਮ, ਨਿਰਮਾਣ ਕਾਯਾ ਸੀ ਆਦੀ ਬੁੱਧ ਦੀ, ਜਿਵੇਂ ਕਿ ਹਰ ਕਲਪ ਵਿੱਚ ਜੋ ਮਾਨੁਸ਼ ਬੁੱਧ-ਗਤੀ ਨੂੰ ਅਪੜਦੇ ਹਨ, ਆਦੀ ਬੁੱਧ ਦੀ ਹੀ ਨਿਰਮਾਣ ਕਾਯਾ ਹੁੰਦੇ ਹਨ, ਪਰ ਆਦੀ ਬੁੱਧ ਆਪ ਪਾਰਲੌਕਿਕ ਤੇ ਕਿਸੇ ਸਾਰ ਰੂਪ ਆਤਮਿਕ ਤੇ ਦਿੱਬ ਮੰਡਲ ਦੀ ਵਸਤੂ ਹੈ, ਜਿਸ ਕਿਸੇ ਮੰਡਲ ਬਾਬਤ ਗੁਰੂ ਨਾਨਕ ਦੇ ਜਪੁਜੀ ਵਿੱਚ ਆਇਆ ਹੈ:-

*"ਤਿਥੈ ਲੋਅ ਲੋਅ ਆਕਾਰ।"*

ਇਉਂ ਆਦੀ ਬੁੱਧ ਦੇ ਅਰਥ, ਪਹਿਲਾ ਬੁੱਧ ਜੋ ਕਿਸੇ ਕਲਪ ਵਿੱਚ ਪੰਚਭੂਤਕ ਸ੍ਰਰੀਰ ਵਿੱਚ ਪ੍ਰਗਟਿਆ, ਨਹੀਂ ਹਨ। ਗੁਰੂ ਨਾਨਕ, ਨੂੰ ਜੋ ਸਿੱਖ ਮੱਤ ਦੇ ਅਨੁਯਾਈ, ਆਦੀ ਗੁਰੂ ਆਖਦੇ ਹਨ, ਉਸ ਦਾ ਭਾਵ ਭੀ ਪਹਿਲਾ ਗੁਰੂ ਨਹੀਂ ਹਨ, ਸਗੋਂ ਅਕਾਲ ਪੁਰਖ ਦਾ ਉਹ ਲੱਛਣ ਜੋ ਗਿਆਨ ਪ੍ਰਦਾਤਾ ਤੇ ਗੁਰੂ ਲਕਸ਼ ਹੈ, ਉਹ ਜੁਗਾਂ ਦੇ ਪ੍ਰਾਰੰਭ, ਕਾਲ ਦੇ ਆਰੰਭ ਤੇ ਸ੍ਰਿਸ਼ਟੀ ਦੀ ਉਤਪਤੀ ਤੋਂ ਪਹਿਲਾਂ ਸੱਤਨਾਮ ਅਕਾਲ ਮੂਰਤ ਵਿੱਚ ਅਭੇਦ ਹੈ ਤੇ ਜੁਗਾਦ ਵਿੱਚ, ਸ੍ਰਿਸ਼ਟੀ ਦੀ ਉਤਪਤੀ ਸਮੇਂ, ਆਦੀ ਗੁਰੂ ਦਾ ਲਕਸ਼ਕਾਰ ਧਾਰਨ ਕਰਦਾ ਹੈ। ਉਹ ਆਦੀ ਗੁਰੂ, ਪਾਰਲੌਕਿਕ ਮੰਡਲ, ਸੱਚ ਖੰਡ ਦਾ ਲਕਸ਼, ਜਿਥੇ ਕਿ ਨਿਰਾਕਾਰ ਸਤਨਾਮ ਦੀ ਸਥਿਤੀ ਹੈ,

*"ਸੱਚ ਖੰਡਿ ਵਸੈ ਨਿਰੰਕਾਰੁ॥"*

ਜਦੋਂ ਪੰਦਰ੍ਹਵੀਂ ਸ਼ਤਾਬਦੀ ਈਸਵੀ ਵਿੱਚ ਭਾਰਤ ਖੰਡ ਦੇ ਪੰਜਾਬ ਦੇਸ਼ ਵਿੱਚ ਪੰਚਭੂਤਕ ਸਰੀਰ, ਨਾਨਕ ਨਾਮ, ਨਾਲ ਪ੍ਰਗਟ ਹੋਇਆ ਤਾਂ ਆਦੀ ਗੁਰੂ ਨਾਨਕ, ਉਸਨੂੰ ਕਹਿੰਦੇ ਹਨ। ਜੋ ਹੋਰ ਨੌ ਗੁਰੂ ਸਿੱਖ ਮੱਤ ਦੇ ਹੋਏ ਹਨ, ਉਹ ਇਸੇ ਸਿਧਾਂਤ ਅਨੁਸਾਰ, ਦੂਜਾ ਨਾਨਕ, ਤੀਜਾ ਨਾਨਕ ਆਦਿ ਅਖਵਾਂਦੇ ਰਹੇ ਹਨ, ਜਿਵੇਂ ਨਨਕਾਣੇ ਸਾਹਿਬ ਜਨਮਿਆ ਆਦੀ ਗੁਰੂ ਪਹਿਲਾ ਨਾਨਕ ਸੀ। ਇਉਂ ਹੀ ਸਿੱਖਾਂ ਦੀ ਧਰਮ ਪੁਸਤਕ, ਆਦੀ ਗ੍ਰੰਥ, ਬਾਰੇ ਸਮਝਣਾ ਚਾਹੀਏ। ਆਮ ਖਿਆਲ ਇਉਂ ਹੈ, ਜੁ ਆਦੀ ਗ੍ਰੰਥ, ਪਹਿਲਾ ਗ੍ਰੰਥ, ਸਿੱਖ ਧਰਮ ਦਾ ਹੈ, ਜਿਵੇਂ ਦਸਵੇਂ ਗੁਰੂ ਦਾ ਦਸਮ ਗ੍ਰੰਥ ਨਾਮੀ ਗ੍ਰੰਥ, ਦੂਜਾ ਗ੍ਰੰਥ ਹੈ। ਜੇ ਇਉਂ ਹੁੰਦਾ ਤਾਂ ਦੂਜਾ ਗ੍ਰੰਥ ਦਸਮ ਗ੍ਰੰਥ ਨਾ ਕਹਾਉਂਦਾ, ਸਗੋਂ ਦੁਤੀਯ ਗ੍ਰੰਥ ਅਖਵਾਉਂਦਾ। ਦਸਮ ਗ੍ਰੰਥ ਦਾ ਭਾਵ ਤਾਂ ਹੈ ਦਸਵੇਂ ਗੁਰੂ ਦਾ ਰਚਿਆ ਹੋਇਆ ਜਾਂ ਦਸਵੇਂ ਗੁਰੂ ਦੀ ਛਤਰ-ਛਾਇਆ ਹੇਠ ਰਚਿਆ ਹੋਇਆ ਗ੍ਰੰਥ। ਪਰ ਆਦੀ ਗ੍ਰੰਥ ਦਾ ਭਾਵ

ਬਿਲਕੁਲ ਵੱਖਰਾ ਹੈ। ਇਸ ਦਾ ਭਾਵ ਹੈ, ਉਸ ਗਿਆਨ ਦਾ ਗ੍ਰੰਥ ਜਿਸ ਦਾ ਸ਼ਬਦਾਕਾਰ, ਸ੍ਰਿਸ਼ਟੀ ਦੇ ਆਦ ਵਿੱਚ ਅਕਾਲ ਪੁਰਖ ਦੇ ਗੁਰੂ ਲਕਸ਼ ਦੇ ਗਰਭ ਵਿੱਚ ਬੱਝਾ। ਇਉਂ ਇਹ ਆਦੀ ਗ੍ਰੰਥ ਅਖਵਾਉਂਦਾ ਹੈ। ਸਿੱਖ ਮੱਤ ਦੇ ਦਾਰਸ਼ਨਿਕ ਸਿਧਾਂਤ, ਮਹਾਯਾਨੀ ਮੱਤ ਅਤੇ ਬ੍ਰਾਹਮਣੀ ਮੱਤ, ਦੋਹਾਂ ਨਾਲੋਂ ਏਸ ਨੁਕਤੇ ਤੋਂ ਅਗੇਰੇ ਚਲ ਕੇ ਅੰਤਰ ਖਾ ਜਾਂਦੇ ਹਨ, ਤੇ ਇਹੋ ਨੁਕਤਾ ਹੈ, ਜਿਥੋਂ ਸਿਖ ਮੱਤ ਭਾਰਤ ਵਰਸ਼ ਵਿੱਚ ਪ੍ਰਗਟ ਹੋਏ ਸਭ ਮੱਤ ਮਤਾਂਤ੍ਰਾਂ ਨਾਲੋਂ ਇੱਕ ਵੱਖਰੇ ਮਹਾਂ ਪੱਥ ਉੱਤੇ ਤੁਰ ਪੈਂਦਾ ਹੈ, ਤੇ ਗੁਰੂ ਗੋਬਿੰਦ ਸਿੰਘ ਦਾ ਇਹ ਵਚਨ ***'ਤੀਸਰ ਪੰਥ ਕੀਉ ਪ੍ਰਧਾਨੀ,'*** ਸਿੱਖ ਮੱਤ ਉੱਤੇ ਘਟਣ ਲਗਦਾ ਹੈ ਤੇ ਇਹ ਆਰਯ ਮੱਤਾਂ, ਬ੍ਰਾਹਮਣੀ ਤੇ ਬੁੱਧ ਮੱਤ ਆਦਿ ਤੇ ਸਾਮੀ ਮੱਤਾਂ, ਇਸਲਾਮ ਤੇ ਇਸਾਈ ਮੱਤ ਆਦਿ ਨਾਲੋਂ ਨਿਖੇੜਵਾਂ ਰੂਪ ਧਾਰਨ ਕਰਦਾ ਹੈ। ਇਹ ਨੁਕਤਾ ਰਾਹ ਨਿੱਖੜਨ ਦਾ ਹੈ, ਸਰਬਾਸ਼ਰ ਸਤਯ, ਅਕਾਲ ਤੇ ਸੰਸਾਰਾਧਾਰ ਸੱਤਿਆ ਦੇ ਰੂਪ ਲੱਛਣਾ ਬਾਰੇ। ਮਹਾਯਾਨੀ ਬੋਧੀਆਂ ਦੇ ਅਲਯਵਿਜਨਾਨ ਰੂਪ ਲਕਸ਼ ਬਾਰੇ ਪਿੱਛੇ ਦੱਸ ਆਏ ਹਾਂ, ਜੋ ਕਿ ਉਪਨਿਖਿਦਾਂ ਦੇ ਸਿਧਾਂਤ, ਬ੍ਰਹਮ ਸਿਧਾਂਤ ਦਾ ਹੀ ਦੂਜਾ ਨਾਮ ਹੈ। ਇਹ ਬ੍ਰਹਮ ਸੱਤਾ, ਸ੍ਰਿਸ਼ਟੀ ਦੀ ਕਰਤਾ ਵਿਧਾਤਾ ਹਰਤਾ ਹੋ ਨਹੀਂ ਸਕਦੀ, ਤੇ ਇਸ ਲਈ ਦਾਰਸ਼ਨਿਕ ਧਿਆਨ ਦਾ ਵਿਸ਼ਾ ਤਾਂ ਹੋ ਸਕਦੀ ਹੈ, ਪਰ ਮਜ਼ਹਬ ਦਾ ਵਿਸ਼ਾ ਨਹੀਂ। ਇਉਂ ਦੇਵੀ ਦੇਵਤੇ, ਸ਼ਕਤੀਆਂ ਤੇ ਬੁੱਧਾਂ ਤੇ ਬੋਧੀਸੱਤਵਾਂ ਦੀ ਲੋੜ ਪੈਂਦੀ ਹੈ। ਸਾਮੀ ਮੱਤਾਂ ਵਿੱਚ ਪ੍ਰਮੇਸ਼ਵਰ ਸ਼ਕਤੀ ਮਨੁੱਖ ਦਾ ਹੀ ਇੱਕ ਵਿਸ਼ਾਲਤ ਰੂਪ ਹੈ, ਮਨੁੱਖ ਦੇ ਹੀ ਗੁਣ ਤੇ ਰੂਪ ਵਿਸ਼ਾਲ ਹੋ ਕੇ ਉਠੇ ਹੋਏ ਤੇ ਉਨਤ ਹੋਏ ਹੋਏ, ਕਾਲ ਮ੍ਰਿਤੂ ਰਹਿਤ। ਇਹੋ ਅੱਲਾ, ਯਾਹਵਹ, ਗਾਡ, ਆਦਿ ਨਾਵਾਂ ਨਾਲ ਮਜ਼ਹਬ ਦਾ ਕੇਂਦਰੀ ਵਿਸ਼ਾ ਬਣਦੇ ਹਨ। ਸਿੱਖ ਮੱਤ ਵਿੱਚ ਇਸ ਸਰਬਾਸ਼ਰ ਤੇ ਸੰਸਾਰਾਧਾਰ ਸੱਤਿਆ ਨੂੰ 'ਪੁਰਖ' ਰੂਪ ਵਿੱਚ ਮੰਨਿਆ ਹੈ, ਪਰ ਮਨੁੱਖ ਦਾ ਵਿਸ਼ਾਲਤ ਰੂਪ ਨਹੀਂ। ਅਲਯ-ਵਿਜਨਾਨ ਜਾਂ ਬ੍ਰਹਮ, ਦਾ ਸਥਿਤੀ ਗਰਭ, ਇਹ ਅਕਾਲ ਪੁਰਖ ਹੀ ਹੈ, ਜੋ ਕਿ ਸਤਿ ਨਾਮ, ਅਕਾਲ ਮੂਰਤ, ਕਰਤਾ ਪੁਰਖ, ਨਿਰ-ਭਉ, ਨਿਰਵੈਰ, ਆਦ ਸਚ, ਜੁਗਾਦ ਸਚ, ਹੈ ਭੀ ਸਚ, ਤੇ ਹੋਸੀ ਭੀ ਸਚ। ਇਸ ਦੀ ਸਥਿਤੀ ਸਚ-ਖੰਡ ਵਿੱਚ ਹੈ, ਤੇ ਸ੍ਰਿਸ਼ਟੀ, ਜਿਸ ਦਾ ਕਿ ਇਹ ਸਾਜਨਹਾਰ ਹੈ, ਉਸ ਨਾਲ ਇਸਦਾ ਸੰਬੰਧ 'ਕਰਿ ਕਰਿ ਵੇਖੇ ਨਦਰਿ ਨਿਹਾਲ' (Aesthetic contemplation, emanating grace) ਦਾ ਹੈ। ਇਹ ਟੂਕ ਇਸ ਵਿਸ਼ੇ ਉਤੇ ਸਵਿਸਥਾਰ ਬਹਿਸ ਦੀ ਨਹੀਂ ਹੋ ਸਕਦੀ, ਪਰ ਉਪ੍ਰੋਕਤ ਧੱਮਪਦ ਦੇ ਸਲੋਕ ਵਿੱਚ ਆਏ 'ਪਾਨਣਾਯ' ਸ਼ਬਦ ਦੀ ਵਿਆਖਿਆ ਵਜੋਂ ਇਹ ਕੁਝ ਸ਼ਬਦ ਕਹੇ ਹਨ।

**28.**

***ਦੀਘਾ ਜਾਗ੍ਰਤੋ ਰੱਤਿ, ਦੀਘਮ ਸੰਤੱਸ ਯੋਜਨਮ।***
***ਦੀਘੋ ਬਾਲਾਨੇਮ ਸੰਸਾਰੋ, ਸਾਧੱਮਮ ਅਵਿਜਾਨਤਮ॥***

ਜੋ ਜਾਗਦਾ ਹੈ, ਉਸ ਲਈ ਰਾਤ ਬੜੀ ਲੰਮੀ ਹੈ। ਜੋ ਥੱਕਿਆ ਹੋਇਆ ਹੈ, ਉਸ ਲਈ ਯੋਜਨ ਜਾਂ ਪੈਂਡਾ, ਬਹੁਤ ਲੰਮਾ ਹੈ। ਜੋ ਧਰਮ ਤੋਂ ਅਗਿਆਤ ਮੂਰਖ ਹਨ, ਉਹਨਾਂ ਲਈ ਸੰਸਾਰ ਵਿੱਚ ਆਵਾਗਵਨ ਬਹੁਤ ਚਿਰ-ਕਾਲ ਤਕ ਹੈ।

**29.**

*ਚਰਣ ਚਿ ਨ ਆਧਿ ਗੱਛੱਯ ਸਯਮ ਸਦਿਸਮ ਅੱਤਨੋ।*
*ਏਕ ਚਰਿਯਮ ਦਲ੍ਹਮ ਕੱਯਰਾ ਨਤਿ ਬਾਲੇ ਸਹਾਯਤਾ॥*

ਜੇ ਧਰਮ ਦੇ ਰਾਹ ਉਤੇ ਤੁਰਦਿਆਂ ਆਪਣੇ ਨਾਲੋਂ ਸ੍ਰੇਸ਼ਟ ਜਾਂ ਆਪਣੇ ਵਰਗਾ ਸਾਥੀ ਨਾ ਮਿਲੇ ਤਾਂ ਇਕੱਲੇ ਹੀ ਚਲਣਾ ਉਚਿਤ ਹੈ। ਮੂਰਖ ਨੂੰ ਸੰਗੀ ਬਣਾਉਣ ਦਾ ਕੋਈ ਲਾਭ ਨਹੀਂ।

**30.**

*ਪੁੱਤਾ ਮ ਅਥਿ, ਧੱਨਮ ਮ ਅਥਿ ਇਤਿ ਬਾਲੋ ਵਿਹੱਨਤਿ।*
*ਅੱਤਾ ਹਿ ਅੱਤਨੋ ਨਥਿ, ਕੁਤੋ ਪੁੱਤਾ, ਕੁਤੋ ਧੱਨਮ॥*

ਮੂਰਖ ਇਉਂ ਜਾਣਦਾ ਤੇ ਕਹਿੰਦਾ ਹੈ, 'ਇਹ ਮੇਰਾ ਪੁੱਤਰ ਹੈ,' 'ਇਹ ਮੇਰਾ ਧਨ ਹੈ।' ਜਦ ਆਪਣਾ ਆਪ ਹੀ ਆਪਣਾ ਨਹੀਂ, ਤਾਂ ਪੁੱਤ ਤੇ ਧਨ ਨੇ ਕੀ ਹੋਣਾ ਹੋਇਆ?

**31.**

*ਯੋ ਬਾਲੋ ਮੱਨਤਿ ਬਾਲਯਮ, ਪੰਡਿਤੋ ਵਾਪਿ ਤੇਨਸਾ।*
*ਬਾਲੋ ਚਾ ਪੰਡਿਤਮਾਨੀ ਸੇ ਵੇ ਬਾਲੋ ਤਿ ਵੁੱਚਤਿ॥*

ਜੋ ਮੂਰਖ ਜਾਣਦਾ ਹੈ ਕਿ ਮੈਂ ਮੂਰਖ ਹਾਂ, ਉਹ ਘੱਟੋ ਘੱਟ ਇਸ ਹੱਦ ਤਕ ਤਾਂ ਪੰਡਿਤ ਹੈ। ਪਰ ਜੋ ਹੋਵੇ ਮੂਰਖ ਤੇ ਸਮਝੇ ਕਿ ਮੈਂ ਪੰਡਿਤ ਹਾਂ, ਉਸ ਨਾਲੋਂ ਵੱਡਾ ਮੂਰਖ ਹੋਰ ਕੋਈ ਨਹੀਂ।

**32.**

*ਯਾਵਜੀਵਮ ਪਿ ਚ ਬਾਲੋ, ਪੰਡਿਤਮ ਪਯਰੁਪਾਸਤਿ।*
*ਨ ਸੁਧੱਮਮ ਵਿਜਾਨਾਤਿ, ਦੱਬਿ ਸੁਪਰਸਮ ਯੱਥਾ॥*

ਜੇ ਕੋਈ ਮੂਰਖ ਸਾਰੀ ਉਮਰ ਵੀ ਪੰਡਿਤ ਦੀ ਸੰਗਤ ਕਰੇ, ਤਾਂ ਉਸ ਨੂੰ ਧਰਮ ਦੀ ਸੋਝੀ ਨਹੀਂ ਹੋ ਆਉਂਦੀ, ਜਿਵੇਂ ਡੋਈ ਜਾਂ ਕੜਛੀ ਤਾਂਬੀਏ ਵਿੱਚਲੇ ਭੋਜਨ ਨੂੰ ਸਪਰਸ਼ ਕਰਦੀ ਹੈ, ਪਰ ਸੁਆਦ ਨਹੀਂ ਚੱਖ ਸਕਦੀ।

**33.**

*ਮੁਹੁੱਤਮ ਆਪਿ ਚ ਵਿੱਨੂ, ਪੰਡਿਤਮ ਪਯਰੁਪਾਸਤਿ।*
*ਖਿੱਪਮ ਧੱਮਮ ਵਿੱਜਾਨਾਤੀ ਜਿਹਵਾ ਸੁਪਰਸਮ ਯਥਾ॥*

ਸਿਆਣਾ ਆਦਮੀ ਜੇ ਪੰਡਿਤ ਦੀ ਸੰਗਤ ਥੋੜ੍ਹਾ ਸਮਾਂ ਵੀ ਕਰੇ ਤਾਂ ਉਸ ਨੂੰ ਧਰਮ ਦੀ ਸੋਝੀ ਹੋ ਆਵੇਗੀ, ਜਿਵੇਂ ਜੀਭ ਭੋਜਨ ਨੂੰ ਸਪਰਸ਼ ਕਰਨ ਨਾਲ ਹੀ ਸਵਾਦ ਚੱਖ ਲੈਂਦੀ ਹੈ।

**34.**

*ਨ ਤਮ ਕੱਮਮ ਕੱਤਮ ਸਾਧੂ, ਯਮ ਕਤਵਾ ਅਨੁਤਪਤਿ।*
*ਯੱਸ ਅਸੁੱਮੁਖੋ ਰੋਦਮ ਵਿਪਾਕਮ ਪਤਿਸੇਵਤਿ॥*

ਉਹ ਸ਼ੁਭ ਕਰਮ ਨਹੀਂ ਹੁੰਦਾ, ਜਿਸ ਦੇ ਕੀਤਿਆਂ ਪਿੱਛੋਂ ਅਫਸੋਸ ਹੋਵੇ, ਤੇ ਜਿਸ ਦਾ ਫਲ ਆਦਮੀ ਰੋਂਦਿਆਂ ਹੋਇਆ ਹੰਝੂ ਭਰੇ ਮੁੱਖ ਨਾਲ ਭੁਗਤੇ।

**35.**

*ਮੱਧੁਵਾਂ ਮੱਨਤਿ ਬਾਲੋ, ਯਾਵ ਪਾਪਮ ਨ ਪੱਚਤਿ।*
*ਯਦਾ ਚ ਪੱਚਤਿ ਪਾਪਮ ਅਥਾ ਦੁੱਖਮ ਨਿਗੱਛਤਿ॥*

ਜਦ ਤਕ ਪਾਪ ਦਾ ਫਲ ਨਹੀਂ ਮਿਲਦਾ, ਮੂਰਖ ਪਾਪ ਨੂੰ ਸ਼ਹਿਦ, ਮਧੂ ਵਤ ਸਮਝਦਾ ਹੈ। ਪਰ ਜਦ ਪਾਪ ਦਾ ਫਲ ਪ੍ਰਗਟ ਹੁੰਦਾ ਹੈ ਤਾਂ ਮੂਰਖ ਨੂੰ ਦੁੱਖ ਭੁਗਤਣਾ ਪੈਂਦਾ ਹੈ।

**36.**

*ਨ ਹਿ ਪਾਪਮ ਕੱਤਮ ਕੱਮਮ ਸਜੂ ਖੀਰਮ ਵਾ ਮੁੱਚਿਤਿ।*
*ਦੱਹਮ ਤਮ ਬਾਲਮ ਅਨਵੇਤਿ ਭੱਸਮ ਛੰਨੋ ਵਾ ਪਾਵਕਹ॥*

ਪਾਪ ਕਰਮ ਸੱਜਰੇ ਦੁੱਧ ਵਾਂਗੂੰ ਝੱਟ ਪੱਟ ਖੱਟਾ ਦਹੀਂ ਨਹੀਂ ਬਣ ਜਾਂਦੇ। ਉਨ੍ਹਾਂ ਦਾ ਫਲ ਮੂਰਖ ਨੂੰ ਸਰਕੰਡੇ ਵਿੱਚ ਦੱਬੀ ਹੋਈ ਅੱਗ ਵਾਂਗ ਸਮਾਂ ਪਾ ਕੇ ਭੁਗਤਣਾ ਪੈਂਦਾ ਹੈ।

**37.**

*ਅੱਨਹਿ ਲਾਭੁਪਨਿਸਾ, ਅੱਨ ਨਿੱਬਾਨਗਾਮਿਨੀ।*
*ਏਵਮ ਏਤਮ ਅਭਿਨਾਯ ਭਿੱਖੂ ਬੁੱਧਸ ਸਾਵਕੋ।*
*ਸਕਾਰਮ ਨ ਅਭਿਨਨਦੇਯ ਵਿਵੇਕਮ ਅਨੁਬ੍ਰਹਯ॥*

ਇੱਕ ਰਾਹ ਸੰਸਾਰਕ ਲਾਭਾਂ ਦਾ ਹੈ। ਦੂਜਾ ਰਸਤਾ ਨਿਰਵਾਣ ਵੱਲ ਜਾਂਦਾ ਹੈ। ਇਉਂ ਬੁੱਝਕੇ, ਬੁੱਧ ਦੇ ਸੇਵਕ ਤੇ ਭਿੱਖੂ ਨੂੰ ਚਾਹੀਏ ਜੁ ਸੰਸਾਰਕ ਲਾਭਾਂ ਦਾ ਰਾਹ ਤਿਆਗ ਕੇ ਬਿਬੇਕ ਬੁੱਧੀ ਦੀ ਪ੍ਰਾਪਤੀ ਦੇ ਜਤਨ ਕਰੇ।

**38.**

*ਨ ਭਜੇ ਪਾਪਕਹ ਮਿੱਤੇ, ਨ ਭਜੇ ਪੁਰਿਸਾਧਮੇ।*
*ਭਜੇਥਾ ਮਿੱਤੇ ਕਲਯਾਣੇ, ਭਜੇਥਾ ਪੁਰਿਸੁੱਤਮੇ॥*

ਪਾਪ ਕਰਮ ਕਰਨ ਵਾਲੇ ਮਿੱਤ੍ਰਾਂ ਦੀ ਸੰਗਤ ਨਾ ਕਰੇ। ਨੀਚ ਪੁਰਸ਼ਾਂ ਦੀ ਸੰਗਤ ਨਾ ਕਰੇ। ਚੰਗੇ ਕਰਮ ਕਰਨ ਵਾਲੇ ਮਿੱਤ੍ਰਾਂ ਦੀ ਸੰਗਤ ਕਰੇ ਤੇ ਉੱਤਮ ਪੁਰਸ਼ਾਂ ਦੀ ਸੰਗਤ ਕਰੇ।

**39.**

*ਸੇਲੋ ਯਥਾ ਏਕਘਨੋ, ਵਤਿਨਾ ਨਾ ਸਮੀਰਤਿ।*
*ਏਵਮ ਨਿੰਦਾਪਸੰਸਾਸੁ, ਨ ਸਮਿੰਜਤਿ ਪੰਡਤਹ॥*

ਜਿਵੇਂ ਏਕਘਨ (Monolithic) ਪਹਾੜੀ ਹਵਾ ਨਾਲ ਨਹੀਂ ਹਿੱਲਦੀ, ਇਉਂ ਨਿੰਦਾ ਜਾਂ ਪ੍ਰਸੰਸਾ ਨੂੰ ਪੰਡਿਤ ਲੋਕ ਮਨ ਉੱਤੇ ਨਹੀਂ ਲਿਆਉਂਦੇ।

**40.**

*ਨ ਅੱਤਹੇਤੂ ਨ ਪ੍ਰੱਸਹੇਤੂ ਨ ਪੁਤਮ ਇੱਛੇ ਨ ਧਨਮ ਨ ਰਥਮ।*
*ਨ ਇੱਛੇ ਅਧਮੇਨ ਸੀਮੱਧਿਮ ਅੱਤਨੋ*
*ਸਾ ਸ਼ੀਲਵਾ, ਪੱਨਾਵਾ ਧਮਿਕੋ ਸਿਯਾ॥*

ਜਿਹੜਾ ਆਦਮੀ ਨਾ ਆਪਣੇ ਲਈ, ਨ ਬਿਗਾਨੇ ਲਈ, ਨਾ ਪੁੱਤ ਦੀ ਇੱਛਾ ਕਰਦਾ, ਨਾ ਧਨ ਦੀ ਇੱਛਾ ਕਰਦਾ ਹੈ ਅਤੇ ਨਾ ਹੀ ਅਧਰਮ ਦੁਆਰਾ ਆਪਣੀ ਬ੍ਰਿਧੀ ਲੋੜਦਾ ਹੈ, ਉਹੀ ਸ਼ੀਲਵਾਨ, ਉਹੀ ਗਿਆਨੀ ਤੇ ਉਹੀ ਧਰਮੀ ਪੁਰਸ਼ ਹੈ।

**41.**

*ਗਤਿੱਧਨੋ ਵਿਸੋਕੱਸ ਵਿਪੱਮੁੱਤੱਸ ਸੱਬਧਿ।*
*ਸਬੱਗੰਥੱਪਹੀਨਸ ਪ੍ਰਿਲਾਹੋ ਨ ਵਿੱਜਤਿ॥*

ਜੋ ਆਪਣੀ ਮੰਜ਼ਲ ਮੁਕਾ ਬੈਠਾ ਹੈ, ਉਸ ਲਈ ਦੁੱਖ ਨਹੀਂ, ਕਲੇਸ਼ ਨਹੀਂ, ਉਸਦੀਆਂ ਸਭ ਵਿਪੱਦੀਆਂ ਦਾ ਨਾਸ਼ ਹੋ ਚੁੱਕਾ ਹੈ ਤੇ ਉਸ ਦੇ ਬੰਧਨ ਕੱਟ ਗਏ ਹਨ॥

ਇਹ ਅੱਰ੍ਹਤ ਦੀ ਗਤੀ ਦਾ ਵਰਨਨ ਕੀਤਾ ਹੈ। ਬੋਧੀ ਗ੍ਰੰਥਾਂ ਵਿਚ ਭਲੇ ਪੁਰਸ਼ਾਂ ਜਾਂ ਆਰਯ ਪੁਰਸ਼ਾਂ ਦੇ ਅੱਰ੍ਹਤ ਪਦਵੀ ਤੇ ਪੁੱਜਣ ਦੀਆਂ ਚਾਰ ਮੰਜ਼ਲਾਂ ਲਿਖੀਆਂ ਹਨ। ਸ੍ਰੋਤਾਪੱਨ, ਜੋ ਸੰਸਾਰ ਰੂਪੀ ਸਮੁੰਦਰ ਪਾਰ ਉਤਰਣ ਲਈ ਪਾਣੀ ਵਿਚ ਵੜ ਗਿਆ ਹੋਵੇ, ਸਕ੍ਰਦਗਾਮੀ, ਜਿਹੜਾ ਕੇਵਲ ਇਕ ਵਾਰ ਹੀ ਮੁੜਕੇ ਆਵੇ ਜਾਂ ਜਨਮ ਲਵੇ ਤੇ ਫੇਰ ਉਸ ਦਾ ਪਾਰ ਉਤਾਰਾ ਹੋ ਜਾਵੇ, ਅਨਾਗਾਮੀ, ਜਿਹੜਾ ਇਸ ਸੰਸਾਰ ਵਿਚ ਮੁੜਕੇ ਜਨਮ ਨਾ ਲਵੇ, ਦੇਵ-ਲੋਕ ਜਾਂ ਚੰਦਰ-ਲੋਕ ਆਦਿ ਵਿਚ ਜਨਮ ਲਵੇ, ਤੇ ਅੱਰ੍ਹਤ, ਜਿਸ ਨੂੰ ਨਿਰਵਾਣ ਪ੍ਰਾਪਤ ਹੋ ਜਾਵੇ।

**42.**

*ਯੇਸਮ ਸਮਨਿਚਯੋ ਨਥਿ, ਯੇ ਪ੍ਰਿਨੱਤਾ ਭੋਜਨਹ।*
*ਸੁਨੱਤੋ ਅਨਿੱਮਿੱਤੋ ਚ ਵਿਮੋਖੋ ਯੇਸਮ ਗੋਚਰੋ।*
*ਅਕਾਸ਼ੇ ਵਾ ਸਕੁੰਤਨਾਮ ਗਤਿ ਤੇਸਮ ਦੁਰੱਨਯਾ॥*

ਜਿਨ੍ਹਾਂ ਨੇ ਸੰਸਾਰਕ ਪਦਾਰਥ ਇਕੱਠੇ ਨਹੀਂ ਕੀਤੇ ਹੋਏ, ਜਿਹੜੇ ਸੂਲਪ-ਅਹਾਰੀ ਹਨ, ਜਿਨ੍ਹਾਂ ਨੇ ਮੁਕਤੀ ਦੇ ਮੁੱਲ ਨੂੰ ਜਾਣ ਲਿਆ ਹੈ, ਉਹਨਾਂ ਦੀ ਗਤੀ ਅਕਾਸ਼ ਵਿਚ ਵਿਚਰਨ ਵਾਲੇ ਪੰਛੀਆਂ ਵਾਂਗੂ ਹੈ ਤੇ ਪਛਾਣੀ ਨਹੀਂ ਜਾ ਸਕਦੀ।

**43.**

*ਯੱਸ ਇੰਦ੍ਰਿਯਾਨੀ ਸਸਥਮ ਗਤਾਨੀ।*
*ਅੱਸਾ ਯਥਾ ਸਾਰਥੀਨਾ ਸੁਦੰਤਾ।*
*ਪਹੀਨਮਾਨੱਸ ਅਨਾਸਵੱਸਹ।*
*ਦੇਵਾਪਿ ਤੱਸ ਪਿੱਹਯੰਤਿ ਪਾਦਿਨੋ॥*

ਜਿਸ ਨੇ ਆਪਣੀਆਂ ਇੰਦ੍ਰੀਆਂ ਨੂੰ ਇਉਂ ਕਾਬੂ ਕੀਤਾ ਹੋਵੇ, ਜਿਵੇਂ ਕੋਚਵਾਨ ਘੋੜਿਆਂ ਨੂੰ ਲਗਾਮਾਂ ਫੜ ਕੇ ਰੱਖਦਾ ਹੈ, ਜਿਸ ਵਿਚ ਹੰਕਾਰ੍ ਦਾ ਲੇਸ਼ ਨਾ ਹੋਵੇ, ਉਸ ਪਦਵੀ ਨੂੰ ਪਹੁੰਚਣ ਦੀ ਦੇਵਤੇ ਭੀ ਇੱਛਾ ਰੱਖਦੇ ਹਨ।

**44.**

*ਗਾਮੇ ਵਾ ਯਦਿ ਵਾਰਨੇ ਵਾ ਯਦਿ ਵਾ ਥਲੇ।*
*ਯੱਥ ਅਰ੍ਹੰਤੋ ਵਿਹਾਰੰਤਿ ਭੂਮਿਮ ਰਮਣੀਯਕਮ॥*

ਜਿਸ ਪਿੰਡ ਵਿੱਚ ਜਿਸ ਬਨ ਵਿੱਚ ਜਿਸ ਟੋਭੇ ਉਤੇ ਜਾਂ ਜਿਸ ਥਲ ਵਿਚ ਅਰ੍ਹੰਤ ਜਾਂ ਸੰਤ ਰਹਿੰਦੇ ਹੋਣ, ਉਹੀ ਥਾਂ ਰਮਣੀਕ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਭੀ ਲਿਖਿਆ ਹੈ:

*"ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥"* (ਪੰਨਾ 450)

**45.**

*ਸਹੱਸਮ ਅਪਿ ਚਿ ਵਾਚ੍ਹਾ ਅਨੱਥਪਦ ਸਮਹਿਤਾ।*
*ਏਕਮ ਅੱਥਪਦਮ ਸੱਯੋ ਸੁਤਵਾ ਉਪਸੱਮਤੀ॥*

ਇਕ ਹਜ਼ਾਰ ਅਜੇਹੇ ਵਚਨਾਂ ਨਾਲੋਂ ਜਿਨ੍ਹਾਂ ਦੇ ਕਿ ਕੁੱਝ ਅਰਥ ਨਹੀਂ, ਇਕ ਸੁਅਰਥ ਸ਼ਬਦ ਜੋ ਮਨ ਨੂੰ ਸ਼ਾਂਤੀ ਦੇਵੇ, ਅੱਛਾ ਹੈ।

**46.**

*ਯੋ ਸਹੱਸਮ ਸਹੱਸੇਨਾ ਸੰਗਾਮੇ ਮਾਨੁਸੇ ਜਿਨੇ।*
*ਏਕਮ ਚ ਜੱਯਾ ਅੱਤਾਨਮ ਸਾ ਵੇ ਸੰਗਾਮਜੁੱਤਮੋ॥*

ਜਿਹੜਾ ਆਦਮੀ ਯੁੱਧ ਵਿਚ ਇਕ ਹਜ਼ਾਰ ਸ਼ਤ੍ਰੂਆਂ ਨੂੰ ਇੱਕ ਹਜ਼ਾਰ ਵਾਰੀ ਜਿੱਤੇ, ਉਸ ਨਾਲੋਂ ਉਹ ਕਿਤੇ ਵੱਡਾ ਮਹਾਂ ਵਿਜਈ ਹੈ ਜੋ ਆਪਣੀ ਇੱਕ ਮਨ ਨੂੰ ਹੀ ਜਿੱਤ ਲਵੇ॥

**47.**

*ਮਾਸੇ ਮਾਸੇ ਸਹੱਸੇਨਾਂ ਯੋ ਯੋਜਥ ਸ਼ੱਤਮ ਸਮਮ।*
*ਏਕਮ ਚ ਭਾਵਿੱਤਤਾਨਮ ਮੁਹੁੱਤਮ ਅਪਿ ਪਜਯ।*
*ਸਾ ਯੇਵ ਪੂਜਨਾ ਸੱਯੋ ਯਮ ਚ ਵਸੱਸਤਮ ਹੁਤਮ॥*

ਜਿਹੜਾ ਆਦਮੀ ਮਹੀਨਿਆਂ ਬੱਧੀ, ਸੌ ਵਰ੍ਹੇ ਤਕ ਹਜ਼ਾਰਾਂ ਯੱਗ ਕਰਦਾ ਰਹੇ, ਉਸ ਨਾਲੋਂ ਉਸ ਆਦਮੀ ਦਾ ਪੁੰਨ ਵਧੇਰੇ ਹੈ, ਜੋ ਇਕ ਖਿੰਨ ਲਈ ਸਾਧੂ ਸੰਤ ਦੀ ਸੰਗਤ ਕਰਦਾ ਹੈ।

ਗੁਰੂ ਨਾਨਕ ਵੀ ਜਪੁਜੀ ਵਿਚ ਕਹਿੰਦੇ ਹਨ:

*"ਤੀਰਥੁ ਤਪੁ ਦਇਆ ਦਤੁ ਦਾਨੁ॥ ਜੇ ਕੋ ਪਾਵੈ ਤਿਲ ਕਾ ਮਾਨੁ॥"* (ਪੰਨਾ 4)

ਮਹਾਂ ਭਾਰਤ ਵਿਚ ਆਉਂਦਾ ਹੈ: 'ਨ ਹਿ ਅੰਮਯਾਨਿ ਤੀਰਥਾਨਿ ਨ ਦੇਵਾ ਮ੍ਰਿਛਲਾਮਯ। ਤੇ ਪੁਨੰਤਿ ਉਰਕਾਲੇਨਾ ਦਰਸਨਾਦ ਏਵ ਸਾਧਵਹ।'' ਭਾਵ ਇਹ ਕਿ ਤੀਰਥਾਂ ਦਾ ਅੰਮ੍ਰਤ-ਜਲ ਤੇ ਮਿੱਟੀ ਪੱਥਰ ਦੇ ਬਣੇ ਹੋਏ ਦੇਵਤੇ ਤਾਂ ਸਮਾਂ ਪਾ ਕੇ ਪੁੰਨ ਫਲ ਦਿੰਦੇ ਹਨ, ਪਰ ਸਾਧੂ ਦੇ ਦਰਸ਼ਨ ਕਰਨ ਨਾਲ ਝੱਟ ਹੀ ਪੁੰਨ ਫਲ ਹੁੰਦਾ ਹੈ।

**48.**

*ਯੋ ਚ ਵੱਸਸੱਤਮ ਜੀਵੇ, ਦੁੱਸੀਲੇ ਅੱਸਮਾਹਿਤੇ।*
*ਏਕਾਹੰ ਜੀਵਤਮ ਸੱਯੋ ਸੀਲਵੰਤੱਸ ਝਾਜਨੋ॥*

ਜੋ ਆਦਮੀ ਸੌ ਵਰ੍ਹਾ ਜੀਵੇ, ਪਰ ਉਸ ਦੇ ਜੀਵਨ ਵਿਚ ਸੰਜਮ ਨਾ ਹੋਵੇ ਤੇ ਉਹ ਸ਼ੀਲ ਆਚਾਰ ਯੁਕਮ ਨਾ ਹੋਵੇ, ਉਸ ਨਾਲੋਂ ਧਿਆਨ ਵਿਚ ਲੰਘਾਈ ਹੋਈ ਤੇ ਸ਼ੀਲਵੰਤ, ਇੱਕ ਸਾਲ ਦੀ ਉਮਰ ਹੀ ਚੰਗੀ ਹੈ।

ਜਪੁਜੀ ਵਿਚ ਆਉਂਦਾ ਹੈ:

*''ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥*
*ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥*
*ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥*
*ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥''* *(ਪੰਨਾ 2)*

**49.**

*ਯੋ ਚ ਵੱਸਸ਼ੱਤ ਜੀਵੇ, ਅੱਪਸਮ ਅੱਮਤਮ ਪਦਮ।*
*ਏਕਾਹਮ ਜੀਵਤਮ ਸੱਯੋ, ਪੱਸਤੋ ਅੱਮਤਮ ਪਦਮ॥*

ਜੋ ਆਦਮੀ ਸੌ ਵਰ੍ਹਾ ਜੀਵੇ, ਪਰ ਅੰਮ੍ਰਿਤ ਪਦ ਨੂੰ ਨਾ ਪਰਸੇ, ਉਸ ਨਾਲੋਂ ਇੱਕ ਵਰ੍ਹੇ ਦਾ ਜੀਵਨ ਹੀ ਚੰਗਾ ਹੈ, ਜਿਹੜਾ ਅੰਮ੍ਰਿਤ ਪਦ ਨੂੰ ਪਰਸੇ।

**50.**

*ਅਭਿੱਥਰਥ ਕੱਲਯਾਣੇ ਪਾਪਾ ਚਿੱਤਮ ਨਿਵਾਰਯ।*
*ਦੰਧਮ ਹਿ ਕਰਤੋ ਪੁੰਨਮ ਪਾਪਸਮਿਮ ਰਮਤੀ ਮਨੋ॥*

ਮਨੁੱਖ ਨੂੰ ਚਾਹੀਏ ਜੁ ਕਲਿਆਨਕਾਰੀ ਕਾਰਜਾਂ ਵਿੱਚ ਤਤਪਰ ਰਹੇ ਤੇ ਪਾਪਾਂ ਤੋਂ ਚਿੱਤ ਨੂੰ ਹੋੜ ਕੇ ਰੱਖੇ। ਜਿਹੜਾ ਆਦਮੀ ਪੁੰਨ ਕਰਮ ਕਰਨ ਵਿੱਚ ਆਲਸ ਕਰੇ, ਉਸਦਾ ਮਨ ਪਾਪਾਂ ਵਿਚ ਖੱਚਤ ਹੋ ਜਾਂਦਾ ਹੈ।

**51.**

*ਪਾਪਾਣ ਚਿ ਪੁਰਿਸ਼ੋ ਕੱਯਰਾ, ਨ ਤਮ ਕੱਯਰਾ ਪੁਨਾਪੁਨਮ।*
*ਨ ਤਮਹਿ ਚੰਡਮ ਕੱਯਰਾਥ, ਦੁੱਖੋ ਪਾਪਸ ਉਚੱਯੋ॥*

ਜਿਹੜਾ ਆਦਮੀ ਇੱਕ ਵਾਰ ਪਾਪ ਕਰੇ, ਉਸਨੂੰ ਮੁੜ ਮੁੜ ਪਾਪ ਨਹੀਂ ਕਰਨਾ ਚਾਹੀਦਾ। ਆਪਣੇ ਮਨ ਨੂੰ ਪਾਪ ਵਿੱਚ ਨਹੀਂ ਲਗਾਉਣਾ ਚਾਹੀਦਾ। ਪਾਪ ਕਰਮਾਂ ਦਾ ਅੰਤ ਦੁੱਖ ਰੂਪ ਹੈ।

ਗੁਰੂ ਨਾਨਕ ਦਾ ਵਾਕ ਹੈ,

*"ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ॥"* *(ਪੰਨਾ 4)*

**52.**

*ਪੁੱਨਾਣ ਚਿ ਪੁਰਿਸ਼ੋ ਕੱਯਰਾ, ਕੱਯਰਾਥ ਏਨਮ ਪੁਨਾਪੁਨਮ।*
*ਤੱਮਹਿ ਚੰਡਮ ਕੱਯਰਾਥ ਸੁੱਖੋ ਪੁੱਨ ਉਚੱਯੋ॥*

ਜਿਹੜਾ ਆਦਮੀ ਇੱਕ ਵਾਰ ਪੁੰਨ ਕਰਮ ਕਰੇ, ਉਸ ਨੂੰ ਉਹ ਮੁੜ ਮੁੜ ਕਰਨਾ ਚਾਹੀਦਾ ਹੈ। ਆਪਣੇ ਮਨ ਨੂੰ ਪੁੰਨ ਵਿੱਚ ਲਗਾਉਣਾ ਚਾਹੀਦਾ ਹੈ। ਪੁੰਨ-ਕਰਮਾਂ ਦਾ ਅੰਤ ਬੜਾ ਸੁਖਦਾਈ ਹੈ।

**53.**

*ਪਾਪੋ ਪਿ ਪੱਸਤਿ ਭੱਦਰਮ, ਯਾਵ ਪਾਪਮ ਨਾ ਪੱਚਤਿ।*
*ਯਦਾ ਚਾ ਪੱਚਤਿ ਪਾਪਮ, ਪਾਪੋ ਪਾਪਾਨਿ ਪੱਸਿਤ॥*

ਪਾਪ ਕਰਮ ਕਰਨ ਵਾਲਾ, ਪਾਪਾਂ ਨੂੰ ਸੁੱਖ ਰੂਪ ਉਸ ਵੇਲੇ ਤਕ ਹੀ ਜਾਣਦਾ ਹੈ, ਜਦ ਤਕ ਪਾਪਾਂ ਦਾ ਪਿਆਲਾ ਭਰ ਨਹੀਂ ਜਾਂਦਾ। ਜਦੋਂ ਪਾਪ ਪੱਕ ਜਾਂਦੇ ਹਨ, ਉਸ ਸਮੇਂ ਪਾਪ ਦੁੱਖ ਰੂਪ, ਪਾਪ-ਰੂਪ ਹੋ ਕੇ ਦਿਸ ਆਉਂਦੇ ਹਨ।

**54.**

*ਭਦਰੋ ਪਿ ਪੱਸਤਿ ਪਾਪਮ, ਯਾਵ ਭਦਰਮ ਨਾ ਪੱਚਤਿ।*
*ਯਦਾ ਚ ਪੱਚਤਿ ਭਦਰਮ, ਭਦੋਰ ਭਦਰਾਨਿ ਪੱਸਤਿ॥*

ਪੁੰਨ ਵੀ ਦੁੱਖ ਰੂਪ ਹੀ ਦਿਸਦੇ ਹਨ, ਜਦ ਤਕ ਪੁੰਨਾਂ ਦਾ ਫਲ ਪੱਕ ਨਹੀਂ ਜਾਂਦਾ। ਜਦੋਂ ਪੁੰਨਾਂ ਦਾ ਫਲ ਪੱਕ ਜਾਂਦਾ ਹੈ, ਤਾਂ ਪੁੰਨ ਸੁਖ-ਰੂਪ ਦਿਸ ਆਉਂਦੇ ਹਨ।

**55.**

*ਮਾਪਮੱਨੇਥ ਪਾਪੱਸ ਨ ਮਮ ਤਮ ਆਗਮਿੱਸਤਿ।*
*ਉਦਬਿੰਦੁਨਿਪਾਤੇਨ ਉਦਕੁੰਭੋਪਿ ਪੂਰਤਿ।*
*ਬਾਲੋ ਪੂਰਤਿ ਪਾਪੱਸ ਥੋਕਥੋਕਮ ਪਿ ਆਚਿਨਮ॥*

ਪਾਪ ਕਰਮਾਂ ਨੂੰ ਐਵੇਂ ਨਾ ਜਾਣੇ, ਇਹ ਕਹਿਕੇ, "ਇਹ ਮੇਰੇ ਨੇੜੇ ਨਹੀਂ ਆਉਣਗੇ।" ਤੁਪਕਾ ਤੁਪਕਾ ਪੈਣ ਨਾਲ ਘੜਾ ਪਾਣੀ ਨਾਲ ਭਰ ਜਾਂਦਾ ਹੈ। ਮੂਰਖ, ਜੋ ਥੋੜਾ ਥੋੜਾ ਪਾਪ ਕਰਦਾ ਹੈ, ਉਹ ਵੀ ਪਾਪ ਨਾਲ ਪੂਰਤ ਹੋ ਜਾਂਦਾ ਹੈ।

56.

*ਵਣਿਜੋ ਵਾ ਭਯਮ ਮੱਗਮ ਅਪੱਸਥੇ ਮਹਾਧਨੋ।*
*ਵਿਸ਼ਮ ਜੀਵਤੁਕਾਮੋ ਵਾ, ਪਾਪਾਣਿ ਪ੍ਰਿਵੱਜਯ॥*

ਜਿਵੇਂ ਬਹੁਤ ਧਨ ਮਾਲ ਵਾਲਾ ਵਿਉਪਾਰੀ, ਜਿਸਦੇ ਨਾਲ ਤਕੜੇ ਪਹਿਰਾ ਦੇਣ ਵਾਲੇ ਨਾ ਹੋਣ, ਖ਼ਤਰੇ ਵਾਲੇ ਰਾਹ ਉੱਤੇ ਨਹੀਂ ਚਲਦਾ, ਜਿਵੇਂ ਜੀਵਨ ਦੀ ਇੱਛਾ ਰੱਖਣ ਵਾਲਾ ਆਦਮੀ ਜ਼ਹਿਰ ਤੋਂ ਪਰੇ ਰਹਿੰਦਾ ਹੈ, ਇਉਂ ਹੀ ਪਾਪਾਂ ਦਾ ਤਿਆਗ ਕਰਨਾ ਚਾਹੀਦਾ ਹੈ।

57.

*ਨਾ ਅੰਤਲਿਖੇ ਨਾ ਸਮੁੱਦਮੱਝੇ, ਨਾ ਪੱਬਤਾਨਮ ਵਿਵਰਮ ਪਵਿੱਸ।*
*ਨਾ ਵਿੱਜਤਿ ਸੋ ਜਗਤਿੱਪਦੇਸੋ ਯਥਾਥਿਤੋ ਮਨੁੱਚਯ ਪਾਪਕਮ॥*

ਨਾ ਆਕਾਸ਼ ਵਿਚ, ਨਾ ਸਮੁੰਦਰ ਦੇ ਵਿਚਕਾਰ ਤੇ ਨਾ ਹੀ ਪਹਾੜਾਂ ਦੀਆਂ ਕੰਦਰਾਂ ਵਿਚ ਕੋਈ ਅਜੇਹੀ ਥਾਂ ਹੈ ਜਿੱਥੇ ਆਪਣੇ ਪਾਪ-ਕਰਮਾਂ ਦੇ ਫਲ ਤੋਂ ਛੁਟਕਾਰਾ ਪਾਉਣ ਲਈ ਆਦਮੀ ਲੁਕ ਕੇ ਬੈਠ ਸਕੇ।

58.

*ਸੱਬੇ ਤਸੰਤਿ ਡੰਡੱਸਾ ਸੱਬੇ ਭਯੰਤਿ ਮੱਚੁਨੋ।*
*ਅੱਤਾਨਮ ਉਪਮਮ ਕੱਤਵਾ ਨਾ ਹੱਨਯ ਨਾ ਘਾਟਯ॥*

ਡੰਡ ਤੋ ਸਭ ਹੀ ਡਰਦੇ ਹਨ। ਮੌਤ ਤੋਂ ਸਭ ਹੀ ਭੈ ਖਾਂਦੇ ਹਨ। ਆਪਣੇ ਆਪ ਨੂੰ ਦੂਜਿਆਂ ਵਰਗਾ ਜਾਣਕੇ, ਆਦਮੀ ਨਾ ਹੀ ਹਿੰਸਾ ਕਰੇ, ਤੇ ਨਾ ਕਿਸੇ ਦੀ ਹਾਨੀ।

ਹਿੱਤੋਪਦੇਸ਼ ਵਿਚ ਆਉਂਦਾ ਹੈ: "ਪ੍ਰਾਣਾ ਯਥਾਤਮਨੋ ਭੀਸ਼ਤਾ ਭੂਤਾਨਾਮ ਅਪਿ ਤੇ ਤਥਾ। ਆਤਮਾ-ਉਪਾਮਯਨ ਭੂਤੇਸ਼ੁ ਦਯਾਮ ਕੁਰਵੰਤੀ ਸਾਧਵਹ।" ਭਾਵ ਇਹ ਕਿ ਭਲੇ ਪੁਰਸ਼ ਸਾਰੇ ਸੰਸਾਰ ਨੂੰ ਆਪਣੇ ਵਰਗਾ ਜਾਣਕੇ, ਸਭ ਨਾਲ ਦਯਾ ਕਰਦੇ ਹਨ।

59.

*ਸੁਖਾਮਾਨਿ ਭੂਤਾਨਿ ਯੋ ਡੰਡੇਨ ਵਹਿੰਸਤਿ।*
*ਅੱਤਨੋ ਸੁੱਖਮ ਏਸ਼ਾਨੋ ਪਚਤੋ ਨਾ ਲੱਭਤੇ ਸੁਖਮ॥*

ਜਿਹੜਾ ਪੁਰਸ਼ ਆਪਣੇ ਸੁਖ ਲਈ, ਉਹਨਾਂ ਜੀਵਾਂ ਨੂੰ ਡੰਡ ਦੇਂਦਾ ਹੈ ਜਾਂ ਉਹਨਾਂ ਦੀ ਹਾਨੀ ਕਰਦਾ ਹੈ, ਜਿਹੜੇ ਕਿ ਉਸਦੇ ਆਪਣੇ ਵਾਂਗੂ ਹੀ ਸੁਖ ਦੀ ਇੱਛਾ ਰਖਦੇ ਹਨ, ਉਸ ਨੂੰ ਸੁਖ ਦੀ ਪ੍ਰਾਪਤੀ ਕਦੇ ਨਹੀਂ ਹੁੰਦੀ।

60.

*ਪ੍ਰਿਜਿੱਣੰ ਇਦਮ ਰੂਪਮ, ਰੋਗਨਿੱਧਮ ਪਭੰਗੁਰਮ।*
*ਭਿੱਜਤੀ ਪੂਤਿਸੰਦੇਹੋ ਮਰਣੰਤਮ ਹਿ ਜੀਵਤਮ॥*

ਇਹ ਸਰੀਰ ਟੁੱਟਿਆ ਹੋਇਆ, ਰੋਗਾਂ ਦੀ ਖਾਣ ਤੇ ਸੱਤਿਆ ਰਹਿਤ ਹੈ। ਇਸ ਵਿੱਚ ਸੰਦੇਹ ਨਹੀਂ ਜੁ ਇਹ ਟੁਕੜੇ ਟੁਕੜੇ ਹੋ ਜਾਵੇਗਾ, ਤੇ ਜੀਵਨ ਦਾ ਅੰਤ ਮੌਤ ਹੈ।

ਇਸ ਸਰੀਰ ਦਾ ਅੰਤ ਨਫ਼ਰਤ-ਭਰਿਆ ਤੇ ਨਖਿੱਧ ਹੈ, ਇਹ ਖ਼ਿਆਲ ਸਾਡੇ ਦੇਸ਼ ਦੇ ਧਰਮਾਂ ਵਿਚ ਆਮ ਪ੍ਰਚਲਤ ਹੈ। ਗੁਰੂ ਗਰੰਥ ਸਾਹਿਬ ਵਿਚ ਆਉਂਦਾ ਹੈ:

*"ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥*
*ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥"* (ਪੰਨਾ 634)

ਸ਼ੰਕ੍ਰਾਚਾਰਯ ਦਾ ਕਥਨ ਹੈ: "ਭਾਰਯ ਬਿੱਭਯਤਿ ਤਸਮਿਨ ਕਾਯਾ।"

**61.**

*ਅਥਿਨਮ ਨੱਗ੍ਰਮ, ਮਾਨਸਲੋਹਿਤ ਲੇਪਨਮ।*
*ਯਥਾ ਜਰਾ ਚ ਮਚੁ ਚ ਮਾਨੋ ਮਖੋ ਚ ਓਹਿਤੋ॥*

ਸਰੀਰ ਇੱਕ ਕਿਲ੍ਹੇ ਦੀ ਨਿਆਈਂ ਹੈ, ਹੱਡੀਆਂ ਦਾ ਬਣਿਆ ਹੋਇਆ ਅਤੇ ਲਹੂ ਮਾਸ ਨਾਲ ਲਿੰਬਿਆ ਹੋਇਆ, ਜਿਸ ਵਿਚ ਜਰਾ, ਮੌਤ, ਮਾਨ ਤੇ ਧੋਖਾ ਨਿਵਾਸ ਕਰਦੇ ਹਨ।

**62.**

*ਜੀਰੰਤਿ ਵੇ ਰਾਜਰਥਾ ਸੁਚਿਤਾ।*
*ਅਥੋ ਸ੍ਰੀਰਮ ਪਿ ਜਰਮ ਉਪਤਿ।*
*ਸੱਤਮ ਚ ਧੱਮੋ ਨ ਜਰਮ ਉਪਤਿ।*
*ਸੰਤੋ ਹਾਵੇ ਸਭਿ ਪਵੇਦਯੰਤਿ॥*

ਰਾਜਿਆਂ ਦੇ ਬੜੇ ਸੁਹਣੇ ਸੁਹਣੇ ਰਥ, ਪੁਰਾਣੇ ਹੋ ਕੇ ਟੁੱਟ ਜਾਂਦੇ ਹਨ। ਇਉਂ ਸਰੀਰ ਵੀ ਬੁੱਢਾ ਹੋਕੇ ਨਾਸ਼ ਹੋ ਜਾਂਦਾ ਹੈ। ਸੱਤਯ ਤੇ ਧਰਮ ਕਦੇ ਬੁਢੇਪੇ ਨਾਲ ਨਾਸ਼ ਨਹੀਂ ਹੁੰਦੇ। ਸੰਤ ਸਭ ਨੂੰ ਇਹੋ ਉਪਦੇਸ਼ ਦਿੰਦੇ ਹਨ।

**63.**

*ਗਹਕਾਰਕ ਡਿੱਠੋ ਸਿ, ਪੁਨਾ ਗੇਹਮ ਨਾ ਕਾਹਸੀ।*
*ਸਭਾ ਤੇ ਫਾਸੁਕਾ ਭੱਗਾ, ਗਹਕੂਟਮ ਵਿਸੰਖਿਤਮ।*
*ਵਿਸੰਖਾਰਗਤਮ ਚਿੱਤਮ ਤੱਨਹਾਣੰ ਖਯਮ ਅੱਝਗਾ।*

ਹੇ ਘਰ ਉਸਾਰਨ ਵਾਲੇ! ਮੈਂ ਹੁਣ ਤੈਨੂੰ ਦੇਖ ਲਿਆ ਹੈ। ਤੂੰ ਹੁਣ ਮੁੜ ਕੇ ਘਰ ਨਹੀਂ ਬਣਾਵੇਂਗਾ। ਤੇਰੇ ਸਭ ਬਾਲੇ ਭੱਜ ਗਏ ਹਨ, ਤੇ ਤੇਰੀ ਸ਼ਤੀਰੀ ਟੁੱਟ ਗਈ ਹੈ। ਮੇਰਾ ਚਿੱਤ ਹੁਣ ਨਿਰਵਾਣ ਪ੍ਰਾਪਤੀ ਉੱਤੇ ਤਤਪਰ ਹੋ ਗਿਆ ਹੈ, ਤੇ ਮੇਰੀ ਤ੍ਰਿਸ਼ਨਾਂ ਦਾ ਨਾਸ਼ ਹੋ ਗਿਆ ਹੈ।

ਗੌਤਮ ਬੁੱਧ ਨੂੰ ਜਿਸ ਵੇਲੇ ਗਯਾ ਦੇ ਲਾਗੇ, ਪਿੱਪਲ ਦੇ ਦਰਖ਼ਤ ਹੇਠਾਂ ਬੈਠਿਆਂ, ਗਿਆਨ ਪ੍ਰਾਪਤੀ ਹੋਈ, ਤੇ ਉਸ ਨੇ ਜਨਮ ਮਰਨ ਦਾ ਭੇਤ ਪਾ ਲਿਆ, ਤਾਂ ਉਸ ਨੇ ਇਹ ਸ਼ਬਦ ਆਪਣੇ

ਮੂੰਹ ਵਿੱਚੋਂ ਸਭ ਨਾਲੋਂ ਪਹਿਲਾਂ ਕੱਢੇ ਸਨ। ਗੌਤਮ ਬੁੱਧ ਦੇ ਮਰਨ ਤੋਂ ਪਹਿਲਾਂ ਦੇ ਆਖ਼ਰੀ ਸ਼ਬਦ ਉੱਤੇ ਦੇ ਆਏ ਹਾਂ: "ਵਾਯਧੱਮਾ ਸੰਖਾਰਾ, ਅੱਪਮਾਦੇਨ ਸੰਪਾਦਥ।"

ਸਰ ਏਡਵਨ ਆਰਨਲਡ (Sir Edwin Arnold) ਨੇ ਆਪਣੀ ਜਗਤ ਪ੍ਰਸਿੱਧ ਪੁਸਤਕ, 'ਏਸ਼ੀਆ ਦਾ ਚਾਨਣ' (Light of Asia) ਵਿੱਚ ਗੌਤਮ ਬੁੱਧ ਦੇ ਬੋਧੀ ਪ੍ਰਾਪਤ ਹੋਣ ਉੱਤੇ, ਇਨ੍ਹਾਂ ਪਹਿਲੇ ਸ਼ਬਦਾਂ ਦਾ ਹੀ ਉਲਥਾ ਕੀਤਾ ਹੈ:

Many a house of life

Hath held me-seeking ever him who wrought

These Prisons of the Senses, sorrow-fraught ;

Sore was my ceaseless strife.

But now,

Thou builder of this tabernacle-thou !

I know Thee ! Never shalt thou build again

These walls of pain.

Nor raise the roof tree of deceits; nor lay

Fresh rafters on the clay;

Broken thy house is, and the ridgepole split,

Delusion fashioned it !

Safe pass I them, deliverance to obtain.

**64.**

*ਅੱਤਾਨਮ ਏਵਾ ਪਠਮਮ ਪਤਿਰੂਪੇ ਨਿਵੇਸਯ।*
*ਅਥ ਅੱਨਮ ਅਨੁਸਾਸਯ ਨਾ ਕਲੇਸ਼ਯ ਪੰਡਿਤੋ।*

ਸਭ ਤੋਂ ਪਹਿਲਾਂ ਆਪ ਸ਼ੁਭ ਮਾਰਗ ਉੱਤੇ ਪੱਕਾ ਹੋਵੇ। ਫੇਰ ਦੂਜਿਆਂ ਨੂੰ ਉਪਦੇਸ਼ੇ। ਇਉਂ ਸਿਆਣਾ ਪੁਰਸ਼ ਦੁੱਖ ਨਹੀਂ ਪਾਉਂਦਾ।

**65.**

*ਅੱਤਾ ਹਿ ਅੱਤਨੋ ਨਾਥੋ, ਕੋ ਹਿ ਨਾਥੋ ਪਰੋ ਸਿੱਯ।*
*ਅੱਤਨਾ ਹਿ ਸੁਦੰਤੇਨ ਨਾਥਮ ਲੱਭਤਿ ਦੁਲੱਭਮ॥*

ਆਪਣਾ ਆਪ ਹੀ ਆਪੇ ਦਾ ਨਾਥ ਹੈ। ਹੋਰ ਇਸ ਤੋਂ ਪਰੇ ਕੋਈ ਮਾਲਕ ਆਪਣੇ ਆਪ

ਦਾ ਨਹੀਂ। ਸਾਧਨ ਦੁਆਰਾ ਸ਼ੁੱਧ ਕੀਤੇ ਹੋਏ ਆਪੇ ਵਰਗਾ ਮਾਲਕ ਬੜਾ ਔਖਾ ਲੱਭਦਾ ਹੈ।

**66.**

*ਅੰਧਭੂਤੋ ਅੱਯਮ ਲੋਕੋ ਤਨੁਕ ਏਥਾ ਵਿਪੱਸਤਿ।*
*ਸਕੁੰਤੋ ਜਾਲਮੁੱਤੋ ਵਾ ਅਪੋ ਸੱਗਾਯ ਗੱਛਤਿ॥*

ਇਹ ਦੁਨੀਆਂ ਅੰਨ੍ਹੀ ਹੈ। ਇਸ ਵਿੱਚ ਸੁਜਾਖੇ ਥੋੜੇ ਹਨ। ਜਾਲ ਵਿੱਚ ਫਸੇ ਪੰਛੀਆਂ ਵਿੱਚੋਂ ਕੋਈ ਕੋਈ ਛੁਟਕਾਰਾ ਪਾ ਕੇ ਹੀ ਅਸਮਾਨਾਂ ਵਿੱਚ ਉੱਡਦਾ ਹੈ।

**67.**

*ਏਕਮ ਧੱਮਮ ਅਤੀਤੱਸਾ, ਮੁਸਵਾਦਿੱਸ ਜਨਤੁਨੋ।*
*ਵਿੱਤਣ ਪ੍ਰਲੋਕੱਸ ਨਾ ਅਥਿ ਪਾਪਮ ਅਕਾਰੀਯਮ॥*

ਜਿਹੜਾ ਆਦਮੀ, ਧਰਮ ਵਿਰੁੱਧ ਕੰਮ ਕਰਦਾ ਹੈ, ਜੋ ਝੂਠ ਬੋਲਦਾ ਹੈ, ਜੋ ਪਰਲੋਕ ਦਾ ਮਖ਼ੌਲ ਉਡਾਂਦਾ ਹੈ, ਉਹ ਕੋਈ ਪਾਪ ਵੀ ਅਜੇਹਾ ਨਹੀਂ ਜੋ ਨਾ ਕਰ ਸਕਦਾ ਹੋਵੇ।

**68.**

*ਪੱਥਵਯਾ ਏਕਰੱਜੇਨ ਸੱਗੱਸ ਗਮਨੇਨ ਵਾ।*
*ਸੱਬਲੋਕਾਧੀਪੱਚੇਨ ਸੋਤਾਪੱਤਿ ਫਲਮ ਵਰਮ॥*

ਸੰਸਾਰ ਉੱਤੇ ਸਰਵਾਧਿਕਾਰੀ ਰਾਜਾ ਹੋਣ ਨਾਲੋਂ ਜਾਂ ਸ੍ਵਰਗ ਜਾਣ ਨਾਲੋਂ, ਜਾਂ ਤਿੰਨਾਂ ਲੋਕਾਂ ਦਾ ਰਾਜਾਧੀਰਾਜ ਹੋਣ ਨਾਲੋਂ, ਧਰਮ ਦੇ ਰਾਹ ਉੱਤੇ ਪਹਿਲਾ ਕਦਮ ਚੁੱਕਣਾ ਵਧੇਰੇ ਅੱਛਾ ਹੈ।

**69.**

*ਸੱਬ ਪਾਪੱਸ ਅਕ੍ਰਣਮ, ਕੁਸ਼ਲੱਸ ਉਪਸੰਪਦਾ।*
*ਸਚਿੱਤਪ੍ਰਿਯੋਦਪਨੰ, ਏਤੰ ਬੁੱਧਾਨਿ ਸ਼ਾਸਨਮ॥*

ਪਾਪਾਂ ਦਾ ਮੁਕੰਮਲ ਤਿਆਗ ਕਰ ਦੇਣਾ, ਸ਼ੁਭ ਕਰਮਾਂ ਦਾ ਪੂਰਨ ਗ੍ਰਹਿਣ ਕਰ ਲੈਣਾ, ਆਪਣੇ ਮਨ ਵਿਚੋਂ ਸਭ ਮੈਲ ਕੱਢ ਦੇਣੀ, ਇਹੋ ਬੁੱਧ ਪਦਵੀ ਨੂੰ ਪ੍ਰਾਪਤ ਹੋਏ ਹੋਏ ਪੁਰਸ਼ਾਂ ਦਾ ਉਪਦੇਸ਼ ਹੈ।

**70.**

*ਸੁਸੁੱਖਮ ਵਤ ਜੀਵਾਮ ਵੈਰੀਨੇਸ਼ੁ ਅਵੈਰੀਨੋ।*
*ਵੈਰੀਨੇਸ਼ੂ ਮਨੁੱਸ਼ੇਸ਼ੂ ਵਿਹਰਾਮ ਅਵੈਰੀਨੋ॥*

ਜੋ ਵੈਰ ਵਿਰੋਧ ਕਰਨ ਵਾਲੇ ਹਨ, ਉਨ੍ਹਾਂ ਵਿੱਚ ਵੈਰ ਵਿਰੋਧ ਰਹਿਤ ਹੋ ਕੇ, ਅਸੀਂ ਬੜੇ ਸੁਖੀ ਵਸਦੇ ਹਾਂ। ਜੋ ਈਰਖਾ ਕਰਦੇ ਹਨ, ਅਸੀਂ ਉਹਨਾਂ ਵਿਚ ਈਰਖਾ ਰਹਿਤ ਹੋ ਕੇ ਵਸਦੇ ਹਾਂ।

**71.**

*ਸੁਸੁੱਖਮ ਵਤ ਜੀਵਾਮ ਯੇਸਨ ਨੱਨਥਿ ਕਿੰਚਮ।*
*ਪੀਤਿਭਖਾ ਭਾਵਿੱਸਾਮ ਦੇਵਾ ਆਭੱਸਰਾ ਯਥਾ॥*

ਅਸੀਂ ਸੁਖੀ ਵਸਦੇ ਹਾਂ, ਕਿਉਂਕਿ ਸਾਡੇ ਕੋਲ ਕੋਈ ਧਨ ਮਾਲ ਨਹੀਂ। ਜਿਵੇਂ ਤੇਜਮਈ ਦੇਵਤੇ ਸਦਾ ਪ੍ਰਸੰਨ ਰਹਿੰਦੇ ਹਨ, ਇਉਂ ਹੀ ਅਸੀਂ ਸੁਖੀ ਵੱਸਾਂਗੇ।

ਜਿਹੜੇ ਸੰਸਾਰ ਨੂੰ ਤਿਆਗ ਕੇ ਭਿੱਖੂ ਬਣ ਗਏ ਹਨ, ਇਹ ਉਹਨਾਂ ਦਾ ਦ੍ਰਿਸ਼ਟੀ-ਕੋਣ ਹੈ। ਪੰਜਾਬੀ ਦਾ ਅਖਾਣ ਹੈ "ਨੰਗਾ ਪੁੱਤ ਭਾਵੇਂ ਚੋਰਾਂ ਨਾਲ ਖੇਡੇ।" ਮਹਾਂਭਾਰਤ ਵਿੱਚ ਆਉਂਦਾ ਹੈ: "ਸੁਸੁਖ ਵਤਾ ਜੀਵਾਮਿ ਯੱਸਯ ਮੇ ਨਾਸਤਿ ਕਿੰਚਨ। ਮਿਥਲਾਯਮ ਪ੍ਰਦੀਪਤਾਯਮ ਨਾ ਮੇ ਦਹਿਯਤਿ ਕਿੰਚਨਾ।" ਮੈਂ ਬੜਾ ਸੁਖੀ ਹਾਂ ਕਿਉਂਕਿ ਮੇਰਾ ਆਪਣਾ ਕੁੱਛ ਨਹੀਂ। ਮਿਥਲਾਪੁਰੀ ਸ਼ਹਿਰ ਅੱਗ ਨਾਲ ਸੜ ਰਿਹਾ ਹੈ, ਪਰ ਮੇਰਾ ਕੁੱਛ ਨਹੀਂ ਸੜ ਰਿਹਾ। ਇਹ ਠੇਰਾਵਾਦੀ ਜੀਵਨ-ਜਾਚ ਹੈ। ਮਹਾਯਾਨੀ ਆਦਰਸ਼ ਇਹ ਹੈ ਜੁ ਜਿਤਨਾਂ ਚਿਰ ਸਾਰੇ ਸੰਸਾਰ ਦੀ ਅਗਨੀ ਨਹੀਂ ਬੁਝ ਜਾਂਦੀ, ਮੈਂ ਸੁਖ ਨਾਲ ਨਹੀਂ ਬੈਠਾਂਗਾ।

**72.**

*ਜੈਯਮ ਵੈਰਮ ਪਸਵਤਿ, ਦੁੱਖਮ ਸੇਤ ਪ੍ਰਾਜਿਤੋ।*
*ਉਪਸੰਤੋ ਸੁਖਮ ਸੇਤਿ, ਹਿਤਵਾ ਜੈਯਪ੍ਰਾਜਯਮ॥*

ਜਿੱਤ ਪਾਉਣ ਨਾਲ ਵੈਰ ਉਪਜਦਾ ਹੈ, ਹਾਰਿਆ ਹੋਇਆ ਦੁਖੀ ਹੁੰਦਾ ਹੈ। ਸੁਖੀ ਉਹ ਹੈ ਜੋ ਨ ਜਿੱਤੇ ਤੇ ਨ ਹਾਰੇ।

ਗੁਰੂ ਤੇਗ ਬਹਾਦੁਰ ਦਾ ਬਚਨ ਹੈ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨੁ ਰੇ ਮਨਾ ਗਿਆਨੀ ਤਾ ਹਿ ਬਖਾਨਿ॥"*(ਪੰਨਾ 1427)

**73.**

*ਨਾ ਅਥਿ ਰਾਗਸਮੋ ਅੱਗੀ, ਨਾ ਅਥਿ ਦੋਸਸਮੋ ਕਲਿ।*
*ਨਾ ਅਥਿ ਖੰਡਾਧਿਸਾ ਦੁੱਖਾ, ਨਾ ਅਥਿ ਸ਼ਾਂਤੀਪਰਖ ਸੁੱਖਮ॥*

ਰਾਗ ਕਹੀਏ ਕਾਮ ਵਰਗੀ ਕੋਈ ਅਗਨੀ ਨਹੀਂ। ਵਿਰੋਧ ਵਰਗਾ ਕੋਈ ਦੋਸ਼ ਨਹੀਂ। ਸਰੀਰ ਧਾਰਕੇ ਜੀਵਤ ਰਹਿਣ ਵਰਗਾ ਕੋਈ ਦੁੱਖ ਨਹੀਂ ਤੇ ਸ਼ਾਂਤੀ ਵਰਗਾ ਕੋਈ ਸੁੱਖ ਨਹੀਂ।

ਸਿੱਖ-ਮੱਤ ਦਾ ਸਿੱਧਾਂਤ ਇਹ ਨਹੀਂ ਕਿ ਜੀਵਨ ਮੁੱਢੋਂ ਹੀ ਦੁੱਖ-ਰੂਪ ਹੈ। ਜਿਹੜਾ ਜੀਵਨ, ਅਕਾਲ ਪੁਰਖ ਪਰਾਯਣ ਹੋਵੇ, ਉਸ ਬਾਬਤ ਕਿਹਾ ਹੈ:

*"ਊਠਤ ਸੁਖੀਆ ਬੈਠਤ ਸੁਖੀਆ॥ ਭਉ ਨਹੀਂ ਲਾਗੈ ਜਾ ਐਸੇ ਬੁਝੀਆ॥"* (ਪੰਨਾ 1136)

**74.**

*ਜਿਗੱਛਾ ਪਰਮਾ ਰੋਗਾ, ਸੰਖਾਰਾ ਪਰਮਾ ਦੁਖਾ।*
*ਏਤਮ ਨਾਤਵਾ ਯਥਾ ਭੂਤਮ ਨਿੱਬਾਨਮ ਪਰਮਮ ਸੁਖਮ॥*

ਲਾਲਚ ਵਰਗੀ ਕੋਈ ਬਿਮਾਰੀ ਨਹੀਂ। ਸੰਸਕਾਰਾਂ ਵਰਗਾ ਕੋਈ ਦੁੱਖ ਨਹੀਂ। ਜਿਹੜਾ ਇਉਂ ਬੁੱਝ ਲਵੇ, ਉਸ ਲਈ ਨਿਰਵਾਣ ਹੀ ਪਰਮ ਸੁਖ ਹੈ।

**75.**

*ਆਰੋਗਯ ਪਰਮ ਲਾਭਾ, ਸਮੁੱਤਥਿ ਪਰਮਮ ਧੱਨਮ।*
*ਵਿਸਾਸਪਰਮਾ ਨਾਤੀ, ਨਿੱਬਾਨਮ ਪਰਮਮ ਸੁੱਖਮ॥*

ਅਰੋਗਤਾ ਸਭ ਤੋਂ ਵੱਡਾ ਲਾਭ ਹੈ। ਸਬਰ ਨਾਲੋਂ ਵੱਡਾ ਕੋਈ ਧਨ ਨਹੀਂ। ਵਿਸ਼੍ਵਾਸ ਵਰਗਾ ਰਿਸ਼ਤੇਦਾਰ ਮਿੱਤ੍ਰ ਨਹੀਂ ਤੇ ਨਿਰਵਾਣ ਤੋਂ ਪਰੇ ਕੋਈ ਹੋਰ ਸੁੱਖ ਨਹੀਂ।

**76.**

*ਰੱਤੀਆ ਜਾਯਤੀ ਸ਼ੋਕੋ, ਕਾਮਤੋ ਜਾਯਤੀ ਭਯਮ।*
*ਕਾਮਤੋ ਵਿੱਪਮੁਤੱਸ ਨਾ ਅਥਿ ਸ਼ੋਕੋ ਕੁਤੋ ਭਯਮ॥*

ਜੋ ਆਦਮੀ ਸੰਸਾਰੀ ਸੁਖਾਂ ਵਿੱਚ ਰੱਤਾ ਹੈ। ਉਸਦਾ ਫਲ ਸ਼ੋਕ ਹੈ। ਜੋ ਕਾਮ ਵਿੱਚ ਰੱਤਾ ਹੈ, ਉਸਦਾ ਫੱਲ ਭੈ ਹੈ। ਜਿਹੜਾ ਕਾਮ ਤ੍ਰਿਸ਼ਨਾ ਤੋਂ ਮੁਕਤ ਹੋ ਗਿਆ ਹੈ, ਉਸ ਲਈ ਸ਼ੋਕ ਨਹੀਂ ਹੈ ਤਾਂ ਭੈ ਕਿਥੋਂ ਹੋਣਾ ਹੋਇਆ?

**77.**

*ਤਥਾ ਏਵਾ ਕਤਾਪੁੱਨਮ ਪਿ ਅਸਮਾ ਲੋਕਾ ਪਰਮਗਤਮ।*
*ਪੁੱਨਾਣਿ ਪਤਿਗਣਹੰਤਿ ਪਿਯਮ ਨਾਤੀ ਵਾ ਆਗਤਮ॥*

ਇਸ ਸੰਸਾਰ ਤੋਂ ਮਰ ਜਾਣ ਪਿੱਛੋਂ, ਪੁੰਨ ਕਰਮ ਕੀਤੇ ਹੋਏ ਪੁਰਸ਼ ਦਾ ਇਉਂ ਸਵਾਗਤ ਕਰਦੇ ਹਨ, ਜਿਵੇਂ ਅਤਿ ਹਿਤੂ ਸੰਬੰਧੀ।

**78.**

*ਅਕੋਧੇਨਾ ਜੀਨੇ ਕੋਧਮ, ਅਸਾਧੁਮ ਸਾਧੁਨਾ ਜਿਨੇ।*
*ਜੀਨੇ ਕਦ੍ਰਯਮ ਦਾਨੇਨਾ, ਸੱਚ ਨਾਲਿ ਕੁਵਾਦਿਨਮ॥*

ਕ੍ਰੋਧ ਨੂੰ ਅਕ੍ਰੋਧ ਜਾਂ ਸ਼ਾਂਤੀ ਨਾਲ ਜਿੱਤੇ।

ਮੰਦੇ ਆਦਮੀ ਨੂੰ ਭਲਮਣਸਊ ਨਾਲ ਜਿੱਤੇ। ਕੰਜੂਸ ਨੂੰ ਦਾਨ ਨਾਲ ਜਿੱਤੇ ਤੇ ਝੂਠੇ, ਕੁਵਾਦੀ, ਨੂੰ ਸੱਚ ਨਾਲ ਜਿੱਤੇ।

ਚੀਨੀ ਧਾਰਮਕ ਨੇਤਾ, ਜੋ ਕਿ ਛੇਵੀਂ ਸ਼ਤਾਬਦੀ ਪ੍ਰਿਥਿਮ ਮਸੀਹ ਵਿਚ ਹੋਇਆ ਹੈ, ਤੇ ਜਿਸ ਦਾ ਨਾਮ ਕੋਂ. ਫੂ. ਜ਼ੂ. (confucious) ਹੈ, ਉਸ ਦਾ ਕਥਨ ਹੈ: "ਮੈਂ ਇਹ ਉਪਦੇਸ਼ ਸੁਣਿਆ ਹੈ,ਜੁ

ਜੇ ਕੋਈ ਤੁਹਾਡੇ ਨਾਲ ਬਦੀ ਕਰੇ ਤਾਂ ਉਸ ਦਾ ਬਦਲਾ ਨੇਕੀ ਵਿੱਚ ਦਿਓ। ਮੇਰਾ ਸ਼ੰਕਾ ਇਹ ਹੈ, ਕਿ ਜੇ ਇਉਂ ਹੈ ਤਾਂ ਜਿਹੜਾ ਨੇਕੀ ਕਰੇ, ਉਸ ਦਾ ਬਦਲਾ ਕਿਵੇਂ ਚੁਕਾਈਏ?" ਕੋਂ. ਫੂ. ਜ਼ੂ. ਗੌਤਮ ਬੁੱਧ ਨਾਲੋਂ ਕੋਈ ਇੱਕ ਸਦੀ ਪਹਿਲਾਂ ਹੋਇਆ ਹੈ, ਤੇ ਗੌਤਮ ਬੁੱਧ ਈਸਾ ਮਸੀਹ ਨਾਲੋਂ ਪੰਜ ਸੌ ਵਰ੍ਹੇ ਪਹਿਲਾਂ, ਜਿਸ ਦਾ ਕਿ ਕਥਨ ਹੈ: "ਜੇ ਕੋਈ ਤੁਹਾਡੀ ਗੱਲ੍ਹ ਉੱਤੇ ਚਪੇੜ ਮਾਰੇ ਤਾਂ ਦੂਜੀ ਉਸ ਦੇ ਮੂਹਰੇ ਕਰ ਦਿਓ।" ਸਿੱਖ ਮੱਤ ਦਾ ਇਸ ਵਿਸ਼ੇ ਉੱਤੇ ਉਪਦੇਸ਼ ਕੋਂ. ਫੂ. ਜ਼ੂ. ਨਾਲ ਸਹਿਮਤ ਹੈ, *"ਜੇਹਾ ਵੇਖੇ ਤੇਹਾ ਵੇਖ।"* ਖ਼ਾਲਸਾ ਪੰਥ ਦਾ ਆਦਰਸ਼ ਗੁਰੂ ਗੋਬਿੰਦ ਸਿੰਘ ਨੇ ਕਿਹਾ ਹੈ:

*"ਧਰਮ ਚਲਾਵਨ ਸੰਤ ਉਬਾਰਨ॥*
*ਦੁਸ਼ਟ ਸਭਨ ਕੋ ਮੂਲ ਉਪਾਰਨ।"* *(ਦਸਮ ਗ੍ਰੰਥ, ਪੰਨਾ 57)*

*"ਦਾਦੂ ਦੁਨੀਆਂ ਦੇਖ ਕੇ, ਸਭ ਸਿਉਂ ਰਖੀਏ ਭਾਇ।*
*ਜੇ ਕੋ ਮਾਰੇ ਇੱਟ ਢੀਮ ਪੱਥਰ ਦਿਓ ਚਲਾਇ।'*

**79.**

*ਪੌਰਾਣਮ ਏਤਮ ਅਤੁੱਲ, ਨਾ ਏਤਮ ਅਜਤਨਾਮ ਇਵ।*
*ਨਿੰਦੰਤਿ ਤੁਨਹਿਮ ਆਸ਼ੀਨੰ, ਨਿੰਦੰਤਿ ਬਹੁ ਭਾਨਿਨੰ॥*
*ਮਿਤਭਾਨਿਨੰ ਪੀ ਨਿੰਦੰਤਿ, ਨ ਅਥਿ ਲੋਕੋ ਅਨਿੰਦਤੋ।*

ਹੇ ਅਤੁੱਲ! ਇਹ ਕਥਾ ਪੁਰਾਣੀ ਹੈ, ਕੋਈ ਅੱਜ ਦੀ ਗੱਲ ਨਹੀਂ। ਕਥਾ ਇਉਂ ਹੈ: "ਜਿਹੜਾ ਚੁੱਪ ਕਰ ਰਹੇ, ਸੰਸਾਰ ਉਸ ਦੀ ਨਿੰਦਾ ਕਰਦਾ ਹੈ। ਜਿਹੜਾ ਬਹੁਤ ਬਚਨ ਕਰੇ, ਸੰਸਾਰ ਉਸ ਦੀ ਨਿੰਦਾ ਕਰਦਾ ਹੈ। ਜਿਹੜਾ ਨਾ ਚੁੱਪ ਰਹੇ, ਨਾ ਬਹੁਤੇ ਬਚਨ ਕਰੇ, ਸੰਸਾਰ ਉਸ ਦੀ ਵੀ ਨਿੰਦਾ ਕਰਦਾ ਹੈ। ਸੰਸਾਰ ਕਿਸੇ ਨੂੰ ਵੀ ਨਿੰਦਾ ਕਰਨ ਤੋਂ ਬਿਨਾ, ਅਨਿੰਦਤ, ਨਹੀਂ ਛੱਡਦਾ।"

ਅਤੁੱਲ, ਗੌਤਮ-ਬੁੱਧ ਦਾ ਇੱਕ ਪ੍ਰਿਯ ਚੇਲਾ ਸੀ, ਜਿਸ ਨੂੰ ਇਹ ਬਚਨ ਕਹੇ ਗਏ ਹਨ।

ਇਹ ਕਥਾ, ਜਿਹੜੀ ਕਿ ਪੰਜਵੀਂ ਸ਼ਤਾਬਦੀ ਪ੍ਰਿਥਮ ਮਸੀਹ ਵਿੱਚ, ਗੌਤਮ ਬੁੱਧ ਨੇ ਬੜੀ ਪੁਰਾਣੀ ਕਥਾ ਦੱਸੀ ਸੀ, ਉਹੋ ਕਥਾ ਕਿਸੇ ਕਵੀ ਤੇ ਸ਼ਰਧਾਲੂ ਸਿੱਖ ਨੇ, ਬੜੇ ਸੁਚੱਜੇ ਪਦਾਂ ਵਿੱਚ, ਸਤ੍ਹਾਰਵੀਂ ਸ਼ਤਾਬਦੀ ਈਸਵੀ ਵਿਚ ਗੁਰੂ ਨਾਨਕ ਦੇ ਨਾਮ ਹੇਠਾਂ ਰਚ ਕੇ ਪ੍ਰਚਲਤ ਕਰ ਦਿੱਤੀ, ਤੇ ਜਦੋਂ ਗੁਰੂ ਅਰਜਨ ਦੇਵ ਜੀ ਨੇ ਆਦਿ ਗੁਰੂ ਗਰੰਥ ਦੀ ਬੀੜ ਬੱਧੀ ਤੇ ਮਾਂਗਣਾਂ ਵਾਲੇ ਭਾਈ ਬੰਨੋ ਨੂੰ ਇਸ ਦੀ ਜਿਲਦ ਬੰਨ੍ਹਵਾਉਣ ਲਈ ਲਾਹੌਰ ਭੇਜਿਆ, ਤਾਂ ਭਾਈ ਬੰਨੋ ਨੇ ਇਸ ਬੀੜ ਦਾ ਉਤਾਰਾ ਕਰਵਾਇਆ, ਤੇ ਇਸ ਉਤਾਰੇ ਵਿੱਚ, ਧੱਮਪਦ ਦੇ ਉਪਰੋਕਤ ਸ਼ਲੋਕ ਦਾ ਜੋ ਉਲਥਾ ਕਿਸੇ ਸ਼ਰਧਾਲੂ ਸਿੱਖ ਨੇ, ਗੁਰੂ ਨਾਨਕ ਦੇ ਨਾਮ ਹੇਠਾਂ ਕੀਤਾ ਸੀ, ਉਸ ਨੂੰ ਵੀ ਗੁਰੂ ਨਾਨਕ ਦੀ ਬਾਣੀ ਸਮਝ ਕੇ ਤੇ ਗੁਰੂ ਅਰਜਨ ਸਾਹਿਬ ਕੋਲੋਂ ਬੀੜ ਬੰਨ੍ਹਣ ਵੇਲੇ, ਭੁੱਲ ਨਾਲ ਰਹਿ ਗਈ ਸਮਝ ਕੇ, ਆਪਣੇ ਉਤਾਰੇ ਵਾਲੀ ਬੀੜ ਵਿਚ ਚੜ੍ਹਾ ਲਿਆ। ਪਰ ਪਿਛੋਂ ਗੁਰੂ ਅਰਜਨ ਨੇ ਇਸ ਸ਼ਬਦ ਨੂੰ, ਗੁਰੂ ਨਾਨਕ ਕ੍ਰਿਤ ਨਾ ਮੰਨਿਆ ਤੇ ਅਪ੍ਰਵਾਣ ਕਰ ਦਿਤਾ। ਇਹ ਗਲ ਸਤ੍ਹਾਰਵੀਂ ਸਦੀ ਈਸਵੀਂ ਦੇ ਉਤ੍ਰਾਰਧ ਦੀ ਹੈ। ਇਹ ਸ਼ਬਦ ਇਉਂ ਹੈ:

*"ਇਸ ਕਲੀਓਂ ਪੰਜ ਭੀਤੀਓਂ ਕਰਤਾ ਰੱਖੇ ਪੱਤ।*
*ਚੁੱਪ ਰਹਾਂ ਤਾਂ ਆਖੀਏ, ਇਸ ਘਟ ਨਾਂਹੀ ਮੱਤ।*
*ਗੱਲ ਕਰਾਂ ਤਾਂ ਆਖੀਏ ਬੜ ਬੜ ਕਰੇ ਬਹੁੱਤ।*
*ਘਰ ਬੈਠਾਂ ਤਾਂ ਆਖੀਏ, ਬੈਠਾ ਸੱਥਰ ਘੱਤ।*
*ਚੱਲ ਪਵਾਂ ਤਾਂ ਆਖੀਏ, ਛਾਰ ਗਿਆ ਸਿਰ ਘੱਤ।*
*ਏਥੇ ਓਥੇ ਨਾਨਕਾ, ਕਰਤਾ ਰੱਖੇ ਪੱਤ।"*

**80.**

*ਕਾਯਨਾ ਸੰਵੁਤਾ ਧੀਰਾ, ਅਥੋ ਵਾਚਾਯ ਸੰਵੁਤਾ।*
*ਮਨਸਾ ਸੰਵੁਤਾ ਧੀਰਾ, ਤੇਵੇ ਸੁਪ੍ਰਸਮਵੁਤਾ॥*

ਬੁੱਧੀਵਾਨ ਪੁਰਸ਼ ਉਹ ਹਨ, ਜੋ ਆਪਣੇ ਸਰੀਰ ਨੂੰ ਕਾਬੂ ਵਿੱਚ ਰੱਖਦੇ ਹਨ, ਜੋ ਆਪਣੇ ਬਚਨਾਂ ਨੂੰ ਕਾਬੂ ਵਿੱਚ ਰੱਖਦੇ ਹਨ ਤੇ ਜੋ ਆਪਣੇ ਮਨ ਨੂੰ ਕਾਬੂ ਵਿੱਚ ਰੱਖਦੇ ਹਨ।

**81.**

*ਪੰਡੁਪਲਾ ਸੋ ਵਾ ਦਾਨਿਸੀ, ਯਮਪੁਰੀਸ ਪਿ ਚ ਤਮ ਉਪੱਥਤਿ।*
*ਉਇਯੋਗਮੁਖੇ ਚ ਤਿਥੱਮਿ, ਪਾਥਯਮ ਪਿ ਚ ਤੇ ਨ ਵਿੱਜਤੀ॥*

ਸੁੱਕੇ ਹੋਏ ਪੱਤਰ ਵਾਂਗ ਹੁਣ ਤੇਰੀ ਦਿਸ਼ਾ ਹੋ ਗਈ ਹੈ। ਯੱਮ ਦੇ ਦੂਤ ਤੇਰੇ ਬੂਹੇ ਉਤੇ ਪੁੱਜ ਗਏ ਹਨ, ਤੇ ਤੂੰ ਰਾਹ ਲਈ ਕੋਈ ਤੋਸ਼ਾ ਇਕੱਠਾ ਨਹੀਂ ਕੀਤਾ।

ਗੁਰੂ ਅਰਜਨ ਸਾਹਿਬ ਨੇ ਕਿਹਾ ਹੈ:

*"ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ॥"* (ਪੰਨਾ 264)

ਗੁਰੂ ਤੇਗ ਬਹਾਦਰ ਦਾ ਬਚਨ ਹੈ:

*"ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ॥*
*ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ॥"* (ਪੰਨਾ 1428)

**82.**

*ਸੁਜੀਵਮ ਅਹਿਰਿਕੇਨ, ਕਾਕਾਸੁਰੇਨਾ ਧੰਸਿਨਾ।*
*ਪਾਖੰਡੀਨਾ ਪੱਗਭੇਨਾ ਸੰਕਿੱਲਥੇਨਾ ਜੀਵਤਮ॥*

ਜਿਸ ਨੂੰ ਸ਼ਰਮ ਕੋਈ ਨਹੀਂ, ਜੋ ਕਾਂ ਵਾਂਗਰ ਬੇ-ਹਯਾ ਹੈ,ਜਿਹੜਾ ਪਾਖੰਡੀ ਹੈ,ਜੋ ਲੋਕਾਂ ਦੀ ਨਿੰਦਿਆ ਕਰਦਾ ਹੈ, ਜੋ ਲਫੰਗਾ ਅਤੇ ਲੁੱਚਾ ਹੈ, ਉਸ ਲਈ ਤਾਂ ਜੀਵਣ ਸੌਖਾ ਹੈ।

**83.**

*ਹਰੀਮਤਾ ਚ ਦੁੱਜੀਵਮ ਨਿਚਮ ਸੁਚੀਗ ਵੇਸ਼ਨਾ।*
*ਅਲੀਨੇਨ, ਅਪਗੱਭੇਨ, ਸੁੱਧਾਜੀਵੇਨ ਪੱਸਤਾ॥*

ਪਰ ਉਸ ਲਈ ਜੀਵਨ ਬੜਾ ਔਖਾ ਹੈ ਜੋ ਹਯਾਦਾਰ ਹੈ, ਜੋ ਸੱਭਯ-ਮਾਰਗੀ ਹੈ, ਜੋ ਅਲੀਨ ਕਹੀਏ, ਕਿਸੇ ਦੇ ਹਾਣ ਲਾਭ ਵਿੱਚ ਨਹੀਂ, ਜਿਸ ਨੂੰ ਅੱਖਾਂ ਦੀ ਸ਼ਰਮ ਹੈ, ਜਿਸ ਦਾ ਜੀਵਨ ਸ਼ੁੱਧ ਹੈ ਅਤੇ ਜੋ ਬਿਬੇਕ ਬੁੱਧੀ ਰਖਦਾ ਹੈ।

**84.**

*ਯੋ ਪਾਣਮ ਅਤਿਪਾਤਤਿ, ਮੁਸਾਵਾਦਮ ਚ ਭਾਸ਼ਤੀ।*
*ਲੋਕ ਆਦਿੱਨਮ ਆਦਯਾਤਿ, ਪਰਾਦਾਰਮ ਚ ਗੱਛਤਿ॥*

ਜਿਹੜਾ ਜੀਵ-ਹੱਤਿਆ ਕਰਦਾ ਹੈ, ਜਿਹੜਾ ਝੂਠ ਬੋਲਦਾ ਹੈ, ਜਿਹੜਾ ਇਸ ਲੋਕ ਵਿੱਚ ਜੋ ਚੀਜ਼ ਉਸ ਨੂੰ ਕਿਸੇ ਨੇ ਆਪ ਨਹੀਂ ਦਿੱਤੀ, ਉਹ ਲੈਂਦਾ ਹੈ, ਜੋ ਪਰਦਾਰਾਗਾਮੀ ਹੈ।

**85.**

*ਸੁਰਾਮੇਰਯਪਾਨਮ ਚ ਯੋ ਨਰੋ ਅਨੁਯੁੰਜਤਿ।*
*ਇਧਿ ਏਵੰਏਸ਼ੋ ਲੋਕਸਮਿਸ ਮੂਲਮ ਖਣਤਿ ਅੱਤਨੋ॥*

ਜੋ ਸੁਰਾ ਸ਼ਰਾਬ ਆਦਿ ਪਾਨ ਕਰਦਾ ਹੈ, ਉਹ ਏਸੇ ਸੰਸਾਰ ਵਿਚ ਆਪਣੀਆਂ ਜੜ੍ਹਾਂ ਆਪਣੇ ਹੱਥੀਂ ਪੁੱਟਦਾ ਹੈ।

**86.**

*ਨਾ ਤੇਨਾ ਪੰਡਤੋ ਹੋਤਿ ਯਾਵਤਾ ਬਹੂ ਭਾਸ਼ਤੀ।*
*ਖੇਮੀ, ਅਵੈਰੀ, ਅਭਯੋ ਪੰਡਤੋ ਤਿ ਅਵੁੱਚਤੀ॥*

ਪੰਡਤ ਉਸ ਨੂੰ ਨਹੀਂ ਆਖੀਦਾ, ਜਿਹੜਾ ਬਹੁਤੀਆਂ ਗੱਲਾਂ ਕਰੇ। ਪੰਡਤ ਉਹ ਹੈ ਜੋ ਖਿਮਾ ਕਰਨ ਵਾਲਾ, ਵੈਰ-ਰਹਿਤ ਤੇ ਭੈ-ਰਹਿਤ ਹੋਵੇ।

**87:**

*ਨਾ ਤੇਨਾ ਠੇਰੋ ਸੋ ਹੋਤਿ, ਸੇਨ ਅੱਸ ਫੌਲਿਤੰ ਸਿਰੋ।*
*ਪਰਿਪੱਕੋ ਵੱਯੋ ਤੱਸਾ ਮੋਘਜਿੱਨੋ ਤਿ ਵੁੱਚਤਿ॥*

ਕੋਈ ਆਦਮੀ ਬਜ਼ੁਰਗ ਏਸੇ ਗੱਲੋਂ ਨਹੀਂ ਅਖਵਾ ਸਕਦਾ ਕਿ ਉਸ ਦੇ ਸਿਰ ਦੇ ਵਾਲ ਚਿੱਟੇ ਹਨ। ਉਸ ਦੀ ਉਮਰ ਵੱਡੀ ਹੋ ਗਈ ਹੈ, ਪਰ ਉਸ ਨੂੰ ਵੱਡਾ ਕਹਿਣਾ ਉਚਿਤ ਨਹੀਂ।

**88.**

*ਯੱਮਹਿ ਸਚਮ ਚ, ਧੱਮੋ ਚ, ਅਹਿੰਸਾ ਸ਼ੱਨਮੋ,*
*ਸਾ ਵੇ ਵੰਤਮਲੋ, ਧੀਰੋ, ਠੇਰੋਤਿ ਪਵੁੱਚਤਿ ਦਮੋ।*

ਜਿਸ ਵਿੱਚ ਸੱਚ ਦਾ ਨਿਵਾਸ ਹੋਵੇ ਜੋ ਧਰਮ ਉੱਤੇ ਚਲਦਾ ਹੋਵੇ, ਜਿਸ ਦੇ ਮਨ ਵਿੱਚ ਅਹਿੰਸਾ ਹੋਵੇ, ਜਿਸ ਨੂੰ ਸ੍ਵੈਕਾਬੂ ਹੋਵੇ, ਤੇ ਜਿਸ ਨੇ ਆਪਣੇ ਆਪ ਨੂੰ ਸਾਧਿਆ ਹੋਵੇ, ਜਿਸ ਦੀ ਆਤਮਾ ਮਲ ਤੋਂ ਸ਼ੁੱਧ ਹੋਵੇ, ਜੋ ਧੀਰਜਵਾਨ ਹੋਵੇ, ਉਸ ਨੂੰ ਹੀ ਬਜ਼ੁਰਗ ਕਹਿਣਾ ਉਚਿਤ ਹੈ।

**89.**

*ਨਾ ਤੇਨ ਭਿੱਖੂ ਸੋ ਹੋਤਿ, ਯਾਵਤਾ ਭਿੱਖਤੇ ਪਰੇ।*
*ਵਿੱਸਮ ਧੱਮਮ ਸਮਾਦਾਯ ਭਿੱਖੂ ਹੋਤਿ ਨਾ ਤਾਵਤਾ॥*

ਭਿੱਖੂ ਕੇਵਲ ਭਿੱਖਿਆ ਮੰਗ ਕੇ ਨਿਰਬਾਹ ਕਰਨ ਨਾਲ ਹੀ ਨਹੀਂ ਬਣ ਜਾਈਦਾ। ਜੋ ਧਰਮ ਦੇ ਸਭ ਅੰਗਾਂ ਨੂੰ ਗ੍ਰਹਿਣ ਕਰੇ, ਨਾ ਕਿ ਇੱਕ ਅੰਗ ਨੂੰ ਹੀ, ਭਿੱਖੂ ਉਹ ਹੈ॥

**90.**

*ਨਾ ਤੇਨ ਆਰੀਯ ਹੋਤਿ, ਯੇਨ ਪਾਣਨਿ ਹਿੰਸਤਿ।*
*ਅਹਿੰਸਾ ਸੱਬਪਾਣਾਨਾਮ ਆਰਯੋ ਤਿ ਪਵੁੱਚਤਿ॥*

ਆਰਯ, ਉੱਚ ਕੁਲ ਦਾ ਪੁਰਸ਼, ਉਹ ਨਹੀਂ ਜੋ ਜੀਵ-ਹਿੰਸਾ ਕਰੇ। ਜਿਹੜਾ ਸਭ ਜੀਵਾਂ ਨਾਲ ਅਹਿੰਸਾ ਦਾ ਵਰਤਾਓ ਕਰੇ, ਆਰਯ ਉਹ ਹੈ।

**91.**

*ਮੱਗਨਾ ਅਠੰਗੀਕੋ ਸੇਠੋ, ਸੱਚਨਮ ਚਤੁਰੋ ਪਦਾ।*
*ਵਿਰਗੋ ਸੇਠੋ ਧੱਮਾਨਮ, ਦਿਪਦਾਨਮ ਚ ਚੱਖੁਮਾ॥*

ਅਸ਼ਟਾਂਗੀ ਪੰਥ, ਸਭ ਪੰਥਾਂ ਨਾਲੋਂ ਸ੍ਰੇਸ਼ਟ ਹੈ। ਚਾਰ ਸੱਚ ਸਭ ਸੱਚਾਂ ਨਾਲੋਂ ਸ੍ਰੇਸ਼ਟ ਹਨ। ਸਭ ਧਰਮਾਂ ਵਿੱਚੋਂ ਵੈਰਾਗ-ਧਰਮ ਸ੍ਰੇਸ਼ਟ ਹੈ। ਦ੍ਵੀਪਦਮ, ਦੋਂਹ ਪੈਰਾਂ ਉੱਤੇ ਚਲਣ ਵਾਲਿਆਂ, ਤਥਾ ਮਨੁੱਖਾਂ ਵਿੱਚੋਂ, ਚੱਖੁਮਾ, ਚੱਕਸ਼ੂਆਂ ਵਾਲਾ, ਅੱਖਾਂ ਵਾਲਾ, ਜਿਸ ਦੀਆਂ ਧਰਮ ਦੀਆਂ ਅੱਖਾਂ ਖੁਲ੍ਹੀਆਂ ਹੋਣ, ਉਹ ਸ੍ਰੇਸ਼ਟ ਹੈ।

ਬੁੱਧ ਮੱਤ ਦਾ ਅਸ਼ਟਾਂਗੀ ਪੱਥ, ਇਉਂ ਹੈ:

1. ਸਮ-ਦ੍ਰਿਸ਼ਟੀ 2. ਸਮ ਸੰਕਲਪ, 3. ਸਮ ਵਾਕ,
4. ਸਮ-ਕਰਮ, 5. ਸਮ ਉਪਜੀਵਕਾ, 6. ਸਮ-ਵਯਮ,
7. ਸਮ ਸ੍ਰਤੀ 8 ਸਮ-ਸਮਾਧੀ।

ਚਾਰ ਆਰਯ ਸੱਚ ਇਹ ਹਨ:

1. ਦੁੱਖ 2. ਸਮੁਦਾਯ 3. ਨਿਰੋਧ 4 ਮਾਰਗ।

**92.**

*ਸੱਬੇ ਸੰਖਾਰਾ ਦੁੱਖਤਿ ਯਦਾ ਪਾਣਾਯ ਪੱਸਤਿ।*
*ਅਥ ਨਬਿੰਦਤੀ ਦੁੱਖੇ ਏਸ ਮੱਗੋ ਵਿਸ਼ੁੱਧਿਯ॥*

'ਜੋ ਸਾਜਿਆ ਗਿਆ ਹੈ, ਉਹ ਦੁੱਖ-ਰੂਪ ਹੈ,'ਜਿਸ ਨੇ ਇਉਂ ਬੁੱਝ ਲਿਆ ਹੈ, ਉਹ ਦੁੱਖ-ਰਹਿਤ ਹੋ ਗਿਆ ਹੈ। ਹੋ ਰਾਹ ਸ਼ੁੱਧ ਧਰਮ ਦਾ ਰਾਹ ਹੈ।

93.

*ਯਾਵਮ ਵਨਥੇ ਨਾ ਛਿੱਜਤਿ ਅਨੁਮੱਤੇ ਪਿ ਨਰੱਸ ਨਾਰੀਸ।*
*ਪਤਿਬਧੱਮਾਨੋ ਵਾ ਤਾਵ, ਸੋ, ਵੱਛੋ ਖੀਰਪਾਨੋ ਵਾ ਮਾਤਰੀ॥*

ਜਿਤਨਾ ਚਿਰ ਇਸਤਰੀ ਵਾਸਤੇ ਥੋੜੀ ਜਿਹੀ ਵਾਸ਼ਨਾ ਭੀ ਮੌਜੂਦ ਹੈ, ਉਤਨਾ ਚਿਰ ਸੰਸਾਰ ਨਾਲੋਂ ਸੰਬੰਧ ਨਹੀਂ ਟੁੱਟ ਸਕਦਾ, ਜਿਵੇਂ ਕਿ ਦੁੱਧ ਪੀਣਾ ਵੱਛਾ ਆਪਣੀ ਮਾਂ ਨਾਲੋਂ ਨਹੀਂ ਟੁੱਟ ਸਕਦਾ।

94.

*ਨਾ ਸੰਤਿ ਪੁੱਤਾ ਤਾਣਯ, ਨ ਪਿਤਾ ਨ ਆਪਿ ਬੰਧਵਾ।*
*ਅਨੱਤਕੇਨਾਧਿਪੱਨੱਸ, ਨਾ ਅਥਿ ਨਾਤੀਸੁ ਬੰਧਵਾ ਤਾਣਤਾ॥*

ਨਾ ਪੁੱਤਰ, ਨਾ ਪਿਤਾ, ਨਾ ਸੰਬੰਧੀ, ਕੋਈ ਵੀ ਰੱਖਿਆ ਕਰ ਸਕਦੇ ਹਨ, ਜਦੋਂ ਮੌਤ ਦਾ ਸਮਾਂ ਆ ਜਾਵੇ।

95.

*ਏਕਾਸਨਮ ਏਕਾਸਯਮ ਏਕੋ ਚਰਮ ਅਤੰਦਿਤ।*
*ਏਕੋ ਦਮਯਮ ਅਤੱਨਮ ਵਨੰਤੇ ਰਮਤੋ ਸਿਯਾ॥*

ਇਕੱਲਾ ਹੀ ਬੈਠੇ, ਇਕੱਲਾ ਹੀ ਸਵੇਂ, ਆਲਸ ਦਾ ਤਿਆਗ ਕਰਕੇ ਇਕੱਲਾ ਹੀ ਉੱਦਮ ਕਰੇ। ਆਪਣੇ ਹੀ ਯਤਨਾਂ ਨਾਲ ਆਪਣੀ ਤ੍ਰਿਸ਼ਨਾ ਦਾ ਨਾਸ਼ ਕਰੇ, ਇਸ ਵਿੱਚ ਹੀ ਅਨੰਦ ਲਵੇ।

96.

*ਸਯੋ ਅਯੋਗੁਲੋ ਭੁਤੋ ਤਤੋ ਅੱਗਸਖੁਪਮੋ।*
*ਯਮ ਸੇ ਭੁਣਜੱਯ ਦੁਸਿੱਲੋ ਰਥ ਪਿੰਡਮ ਅਸੰਨੱਤੋ॥*

ਜਿਹੜਾ ਸਾਧੂ ਨਾ ਹੋਵੇ, ਉਹ ਰਾਜ-ਭੋਜਨ ਦਾ ਆਹਾਰ ਕਰਨ ਨਾਲੋਂ ਕਿਤੇ ਚੰਗਾ ਹੈ, ਜੁ ਲੋਹੇ ਦਾ ਅੱਗ ਵਾਂਗੂੰ ਤਪਿਆ ਹੋਇਆ ਗੋਲਾ ਖਾ ਲਵੇ।

97.

*ਕੁੱਸੋ ਯਦਾ ਦੁੱਗਹਿਤੋ ਹੱਥਮ ਏਵਾਨੁਕੰਤਤਿ।*
*ਸਾਮਣਮ ਦੁੱਪਰਾਮਠੱਮ ਨਿਰਾਯਾਯ ਉਪਕੱਧਤਿ॥*

ਜਿਵੇਂ ਕੁਸ਼ਾ ਘਾ ਦਾ ਤੀਲਾ, ਜੇ ਢੰਗ ਨਾਲ ਨਾ ਫੜੀਏ ਤਾਂ ਹੱਥ ਨੂੰ ਕੱਟ ਸੁੱਟਦਾ ਹੈ, ਇਉਂ ਹੀ ਸਾਧੂਪੁਣਾ ਜੇ ਠੀਕ ਢੰਗ ਨਾਲ ਨਾ ਕੀਤਾ ਜਾਵੇ, ਤਾਂ ਨਰਕ ਦਾ ਭਾਗੀ ਬਣਾਉਂਦਾ ਹੈ।

98.

*ਦੰਦਮ ਨਯੰਤਿ ਸਮਿਤਿਮ, ਦੰਤਮ ਰਾਜਾ ਭਿਰੂਹਤਿ।*
*ਦੰਤੋ ਸੇਠੋ ਮਨੁੱਸ਼ੇਸੁ ਯੋ ਤਿਵਾਕਯਮ ਤਿਤਿੱਖਤਿ॥*

ਸਿਧਾਏ ਹੋਏ ਹਾਥੀ ਨੂੰ ਯੁੱਧ ਵਿਚ ਲੈ ਜਾਂਦੇ ਹਨ। ਸਿਧਾਏ ਹੋਏ ਹਾਥੀ ਉੱਤੇ ਹੀ ਰਾਜਾ ਚੜ੍ਹਦਾ ਹੈ। ਜਿਸ ਨੇ ਆਪਣਾ ਆਪ ਸਾਧਿਆ ਹੋਇਆ ਹੋਵੇ, ਉਹ ਮਨੁੱਸ਼ ਹੀ ਸ੍ਰੇਸ਼ਟ ਕਹੀਦਾ ਹੈ, ਉਹ ਜਿਹੜਾ ਸੰਸਾਰ ਦੇ ਦੁਰਬਚਨਾਂ ਨੂੰ ਸ਼ਾਂਤੀ ਨਾਲ ਸਹਿ ਲਵੇ।

**99.**

*ਨੋ ਚ ਲੱਭੇਤਾ ਨਿਪਕਮ ਸਹਾਯਮ। ਸਾਧਿਮਚਰਮ ਸਾਧੂ ਵਿਹਾਰਿਧਿਰਮ।*

*ਰਾਜਾ ਵਾ ਰੱਥਮ ਵਿਜਿਤਮ ਪਹਾਯ। ਏਕੇ ਚਰੇ ਮਚੰਗ ਅਰਣੇ ਵਾ ਨਾਗੋ।*

ਜੇ ਕੋਈ ਅਜੇਹਾ ਸਾਥੀ ਨਾ ਮਿਲੇ, ਜਿਸ ਦੇ ਆਚਾਰ ਸਾਧੂਆਂ ਵਾਲੇ ਹੋਣ ਤੇ ਜਿਸ ਦਾ ਵਿਹਾਰ ਸਾਧੂਆਂ ਵਾਲਾ ਹੋਵੇ ਤਾਂ ਉਸ ਰਾਜਾ ਵਾਂਗੂੰ ਜੋ ਅਪਣੇ ਜਿੱਤੇ ਰਾਜ ਨੂੰ ਤਿਆਗ ਦਿੰਦਾ ਹੈ, ਜਾਂ ਉਸ ਹਾਥੀ ਵਾਂਗੂੰ ਜੋ ਜੰਗਲ ਵਿੱਚ ਆਪਣੀ ਇੱਛਾਨੁਸਾਰ ਵਿਚਰਦਾ ਹੈ, ਇਕੱਲੇ ਹੀ ਰਹਿਣਾ ਚਾਹੀਦਾ ਹੈ।

**100.**

*ਹਨੰਤਿ ਭੋਗਾ ਦੁੱਮੇਧੰ, ਨੋਵੇ ਪਾਰਗਵੇਸ਼ੀਨੋ।*
*ਭੋਗਤਨਹਾਯ ਦੁੱਮੇਧ ਹੰਤਿ ਅਣੇ ਵਾ ਅੱਤਨਮ।*

ਭੋਗ ਮੂਰਖ ਦਾ ਨਾਸ਼ ਕਰਦੇ ਹਨ। ਤਿਆਗੀਆਂ ਦੀ ਭੋਗ ਹਾਨੀ ਨਹੀਂ ਕਰਦੇ। ਭੋਗਾਂ ਦੀ ਇੱਛਾ ਰਖਣ ਦੇ ਕਾਰਨ, ਮੂਰਖ ਆਪਣਾ ਨਾਸ਼ ਵੀ ਕਰਦਾ ਹੈ ਜੇ ਦੂਜੇ ਦਾ ਵੀ।

**101.**

*ਸਿੰਚਾ ਭਿੱਖੂ ਇਵਮ ਨਾਵਮ ਸਿੱਤਾ ਤੇ ਲਹੁਮ ਇੱਸਿਤਿ।*
*ਚੇਤਵਾ ਰਾਗਮ ਚ ਦੋਸਮ ਚ ਤਤੋ ਨਿੱਬਾਨਮ ਏਹਸਿ।*

ਹੇ ਭਿੱਖੂ ! ਬੇੜੀ ਨੂੰ ਖ਼ਾਲੀ ਕਰ। ਖ਼ਾਲੀ ਬੇੜੀ ਸੁਹਣੀ ਚਲਦੀ ਹੈ। ਰਾਗ, ਦ੍ਵੈਸ਼ ਤੇ ਕ੍ਰੋਧ ਦਾ ਤਿਆਗ ਕਰ। ਇਉਂ ਨਿਰਬਾਣ ਦਾ ਪ੍ਰਾਪਤੀ ਹੋਵੇਗੀ।

# ਪੰਜਾਬ ਵਿਚ ਲੋਕ-ਗੀਤ

ਲੋਕ-ਗੀਤ ਅਤੇ ਉਹ ਸਾਹਿੱਤ ਜਿਹੜਾ ਕਿਸੇ ਬੋਲੀ ਦੇ ਪੜ੍ਹੇ ਲਿਖੇ ਵਿੱਦਵਾਨ ਲੋਕ ਇਸ ਭਾਵ ਲਈ ਰਚਦੇ ਹਨ ਕਿ ਕਿਸੇ ਵਿਸ਼ੇ ਜਾਂ ਮਜ਼ਮੂਨ ਉੱਤੇ ਸਾਹਿੱਤ ਪੈਦਾ ਕੀਤਾ ਜਾਏ, ਉਸ ਬੋਲੀ ਦੇ ਬੋਲਣ ਵਾਲਿਆਂ ਦੇ ਸਾਹਿੱਤ ਦੇ ਦੋ ਵੱਖੋ ਵੱਖਰੇ ਅੰਗ ਹਨ। ਦੋ ਭਿੰਨ ਭਿੰਨ ਸੁਰਾਂ ਹਨ, ਉਨ੍ਹਾਂ ਲੋਕਾਂ ਦੀ ਰੂਹ ਦੀਆਂ, ਅਲਹਿਦਾ ਅਲਹਿਦਾ ਤੈਹਾਂ ਤੇ ਸੰਗੀਤ ਦੀਆਂ ਸੂਚਕ। ਵਿੱਦਵਾਨ ਪੰਡਤਾਂ ਤੇ ਆਲਮਾਂ ਦਾ ਪੈਦਾ ਕੀਤਾ ਹੋਇਆ ਸਾਹਿੱਤ, ਕਾਰੀਗਰੀ ਦੇ ਨੁਕਤੇ ਤੋਂ ਮੁਕੰਮਲ, ਸੁਹੱਪਣ ਤੇ ਸੁਹਜ ਦੇ ਪਰਮਾਣੀਕ ਅਸੂਲਾਂ ਤੇ ਢੁੱਕਵਾਂ ਤੇ ਨਿਆਏ ਦੇ ਸੂਤਰਾਂ ਦੇ ਐਨ ਅਨੁਸਾਰ ਹੁੰਦਾ ਹੈ ਜਾਂ ਹੋਣ ਦਾ ਇੱਛਕ ਹੁੰਦਾ ਹੈ। ਪਰ ਲੋਕ-ਗੀਤ ਦਾ ਸਾਹਿੱਤ ਇਨ੍ਹਾਂ ਸੁਹਜਾਂ ਤੋਂ ਕੋਰਾ ਤੇ ਇਸ ਕਰਕੇ ਇਸ ਕਿਸਮ ਦੇ ਮਸਨੂਈ ਪਰ ਜ਼ਰੂਰੀ ਬੰਧਨਾਂ ਤੋਂ ਆਜ਼ਾਦ ਹੁੰਦਾ ਹੈ। ਇਉਂ ਸਮਝੋ ਕਿ ਕਿਸੇ ਮੁਗਲ ਪਾਤਸ਼ਾਹ ਦੇ ਰੀਝਾਂ ਨਾਲ ਲੁਆਏ ਹੋਏ ਬਾਗ਼ ਦੀ ਪੱਥਰ ਦੀਆਂ ਪੱਟੜੀਆਂ ਵਾਲੀ ਮੁਸਤਕੀਮ ਨਹਿਰ, ਐਨ ਬਾਗ਼ ਦੇ ਵਿੱਚੋਂ ਦੀ ਜਾ ਰਹੀ ਹੈ, ਜਿਸ ਵਿੱਚ ਦੇਸ ਬਦੇਸ਼ਾਂ ਤੋਂ ਲਿਆ ਕੇ ਲਾਏ ਹੋਏ ਕਿਨਾਰਿਆਂ ਦੇ ਪੌਦੇ, ਕਾਬਲ ਦੇ ਅੰਗੂਰ ਤੇ ਬਦਾਮ, ਕਸ਼ਮੀਰ ਦੇ ਸੇਬ ਤੇ ਨਾਸ਼ਪਾਤੀਆਂ, ਬਿਨਫ਼ਸ਼ਾਂ ਦੇ ਫੁੱਲ ਤੇ ਹੋਰ ਸੁਗੰਧਤ ਝਾੜੀਆਂ, ਹਿਮਾਲਾ ਦੇ ਜੰਗਲੀ ਗੁਲਾਬ, ਸੇਉਤੀ, ਦੇਸੀ ਗੁਲਾਬ ਆਦਿ ਦਾ ਅਕਸ ਸਾਫ਼ ਸ਼ਫ਼ਾਫ਼ ਪਾਣੀ ਵਿੱਚ ਪੈ ਕੇ ਇੱਕ ਨਵਾਂ ਬਗੀਚਾ, ਪਹਿਲੇ ਬਗੀਚੇ ਤੋਂ ਵੀ ਸੁੰਦਰ, ਰਚ ਰਿਹਾ ਹੈ। ਇਹ ਕਿਸੇ ਬੋਲੀ ਦੇ ਸਾਹਿੱਤ ਦੀ ਉਹ ਰਚਨਾ ਹੈ, ਜੋ ਉਸਦਾ ਸਾਹਿੱਤ ਹੋਣ ਦਾ ਸਤਿਕਾਰ ਪਾਉਂਦੀ ਤੇ ਇਸ ਨਾਮ ਨਾਲ ਪੁਕਾਰੀ ਜਾਂਦੀ ਹੈ। ਫੇਰ ਉਸ ਚੋਅ ਜਾਂ ਬਰਸਾਤੀ ਨਾਲੇ ਵੱਲ ਤੱਕੋ, ਜੋ ਸੂਰਜ ਦੀਆਂ ਧੁੱਪਾਂ ਨਾਲ ਬਰਫ਼ਾਂ ਪੰਘਰਨ ਕਰਕੇ, ਪਹਾੜੀ ਦੇ ਦਾਮਨ ਵਿੱਚ ਵਹਿ ਨਿਕਲਦਾ ਹੈ, ਜਿਸ ਪਾਸੇ ਵੀ ਰਸਤਾ ਲੱਭੇ, ਉੱਚੀਆਂ ਨੀਵੀਆਂ ਕੰਧਰਾਂ ਵਿੱਚੋਂ ਦੀ, ਚੂਨਾ, ਪੱਥਰ, ਮਿੱਟੀ ਦੀਆਂ ਚਟਾਨਾਂ ਵਿੱਚੋਂ ਦੀ, ਇਨ੍ਹਾਂ ਸਭ ਤੱਤਾਂ ਤੋਂ ਥੋੜਾ ਥੋੜਾ ਸਤ ਆਪਣੇ ਵਜੂਦ ਵਿੱਚ ਸਮੋਕੇ, ਕਿਸੇ ਤਿਰਹਾਏ ਖੇਤ ਦੀਆਂ ਪੈਲੀਆਂ ਵਿੱਚ, ਜਾਂ ਕਿਸੇ ਨਿਰਜਨ ਸਹਿਰਾ ਦੇ ਬੇ-ਆਬ ਟਿੱਬਿਆਂ ਵਿੱਚ ਗੁੰਮ ਹੋ ਜਾਂਦਾ ਹੈ। ਉਸ ਦਾ ਵੇਗ ਤੇ ਰਵਾਨੀ ਸਮੇਂ ਸਮੇਂ ਬਦਲਦੀ ਤੇ ਉਸਦਾ ਸੰਜੋਗ ਮੇਲ, ਅਸੈ, ਖ਼ੁਦ ਰੌ, ਆਪੂੰ ਉੱਗੇ, ਉਸ ਧਰਤੀ ਦੇ ਅਸਲੀ ਬੇਲ ਬੂਟੇ ਤੇ ਬਨਾਸਪਤੀ ਦੇ ਜੜ੍ਹਾਂ ਪੱਤਿਆਂ ਨਾਲ ਹੀ ਹੁੰਦਾ ਹੈ। ਇਹ ਲੋਕ-ਗੀਤ ਦੀ ਨੈਂ ਹੈ।

## 2.

ਚੂੰਕਿ ਲੋਕ-ਗੀਤ, ਤਬੀਅਤ ਉੱਤੇ ਜ਼ੋਰ ਪਾ ਕੇ ਬਣਾਏ ਹੋਏ ਨਹੀਂ ਹੁੰਦੇ, ਤੇ 'ਆਮਦ' ਦੇ ਮੁਕਾਬਲੇ 'ਆਵੁਰਦ' ਦਾ ਰੁਤਬਾ ਰਖਦੇ ਹਨ, ਇਸ ਕਰਕੇ ਇਹ ਅਚੇਤ ਮਨ ਦੀਆਂ ਆਪ-ਮੁਹਾਰੀਆਂ ਉਛਾਲਾਂ ਹਨ। ਇਹ ਬਿਨਾਂ ਲੁਕਾ ਛੁਪਾ ਦੇ, ਉਨ੍ਹਾਂ ਸਾਂਝੇ ਦੁੱਖਾਂ ਸੁੱਖਾਂ ਅਤੇ ਸੰਜੋਗ ਵਿਜੋਗ ਦੇ ਅਜ਼ਲੀ ਮਸਲਿਆਂ ਦਾ ਜ਼ਿਕਰ ਕਰਦੇ ਹਨ, ਜਿਨ੍ਹਾਂ ਉੱਤੇ ਕਾਲ ਤੇ ਸਮੇਂ ਦੀ ਅਦਲਾ-ਬਦਲੀ ਬਹੁਤਾ ਅਸਰ ਨਹੀਂ ਪਾਉਂਦੀ। ਇਸ ਨੁਕਤੇ ਤੋਂ ਲੋਕ-ਗੀਤਾਂ ਦਾ ਮੁਤਾਲਿਆ ਨਾ ਸਿਰਫ਼ ਕਿਸੇ ਕੌਮ ਦੀਆਂ ਬੁਨਿਆਦੀ ਆਸਾਂ ਉਮੀਦਾਂ ਦਾ ਹੀ ਦਰਪਣ ਹੈ, ਸਗੋਂ ਉਸਦੇ ਮੁਢਲੇ ਦਾਰਸ਼ਨਿਕ ਤੇ ਫ਼ਲਸਫ਼ੀਆਨਾ ਮਸਲਿਆਂ ਦਾ ਵੀ ਸੂਚਿਕ ਹੈ। ਅੱਜਕੱਲ, ਸਾਹਿੱਤਕ ਲਹਿਰਾਂ ਵਿਚ, ਲੋਕ ਗੀਤਾਂ ਅਤੇ ਉਨ੍ਹਾਂ ਦੇ ਮੁਤਾਲੇ ਨੂੰ ਜੋ ਅਹਿਮੀਅਤ ਅਤੇ ਗੌਰਵਤਾ ਦਿੱਤੀ ਜਾ ਰਹੀ ਹੈ, ਉਸਦਾ ਕਾਰਨ ਇਹੋ ਹੈ। ਜਿਤਨਾ ਚਿਰ ਕੋਈ ਮਸਲਾ ਜਾਂ ਸੁਆਲ ਲੋਕਾਂ ਦੀਆਂ ਰੂਹ ਦੀਆਂ ਗਹਿਰਾਈਆਂ ਵਿਚ ਨਹੀਂ ਉੱਤਰਦਾ, ਉਤਨਾ ਚਿਰ ਉਸ ਮਸਲੇ ਦੀ ਬਾਬਤ ਲੋਕ-ਗੀਤ ਨਹੀਂ ਬਣਦੇ, ਭਾਵੇਂ ਅੱਜਕੱਲ ਦੀਆਂ ਮਹਾਨ ਸ਼ਕਤੀਵਾਨ ਸਰਬ-ਸ਼ਕਤੀਮਾਨ ਪ੍ਰਾਪੇਗੰਡੇ ਤੇ ਪਰਚਾਰ ਦੀਆਂ ਮਸ਼ੀਨਾਂ, ਪ੍ਰੈਸ ਤੇ ਪਲੈਟਫ਼ਾਰਮ, ਕਿਤਨਾ ਹੀ ਯਤਨ ਕਰਨ। ਮਿਸਾਲ ਦੇ ਤੌਰ ਤੇ, ਸਾਡੇ ਆਪਣੇ ਦੇਸ ਦੀਆਂ ਸਮਾਜਕ ਤੇ ਰਾਜਸੀ ਰੁਚੀਆਂ ਨੂੰ ਵੇਖ ਲਵੋ। ਪਿਛਲੇ ਪੰਦਰਾਂ ਵੀਹਾਂ ਸਾਲਾਂ ਵਿੱਚ, ਸੰਘਠਨ, ਤਨਜ਼ੀਮ, ਸ਼ੁੱਧੀ, ਤਬਲੀਗ ਫ਼ੀ ਸਦੀ ਹਕੂਕ, ਦੇ ਝਗੜੇ ਇਤਨੇ ਪਏ ਹਨ ਕਿ ਕੋਈ ਸਮਝੇ ਕਿ ਪੰਜਾਬੀਆਂ ਦੀਆਂ ਹੁਣ ਦੀ ਤੇ ਆਉਣ ਵਾਲੀਆਂ ਸੰਤਾਨਾਂ ਦੀ ਆਰਥਕ ਤੇ ਰੂਹਾਨੀ ਜ਼ਿੰਦਗੀ ਦਾ ਫ਼ੈਸਲਾ ਹੋ ਰਿਹਾ ਹੈ ਤੇ ਇਸ ਲਈ ਪੰਜਾਬੀ ਲੋਕ ਇਨ੍ਹਾਂ ਮਸਲਿਆਂ ਉੱਤੇ ਸਿਰ ਧੜ ਦੀ ਬਾਜ਼ੀ ਲਾਈ ਬੈਠੇ ਹਨ। ਪਰ ਮੈਨੂੰ ਜਤਨ ਕਰਨ ਤੇ ਖੋਜਨ ਉੱਤੇ ਵੀ ਕੋਈ ਅਜੇਹਾ ਲੋਕ-ਗੀਤ ਪੰਜਾਬੀ ਦਾ ਨਹੀਂ ਮਿਲਿਆ, ਜਿਸ ਵਿਚ ਕਿਸੇ ਵੀ ਅਜੇਹੀ ਗੱਲ ਵਲ ਇਸ਼ਾਰਾ ਮਾਤ੍ਰ ਹੀ ਹੋਵੇ। ਇਸ ਸਮੇਂ ਵਿੱਚ, ਪੰਜਾਬੀ ਬੁੱਢੇ ਤੇ ਜਵਾਨ, ਇੰਞਾਣੀਆਂ ਤੇ ਸੰਞਾਣੀਆਂ, ਘਰਾਂ ਵਿੱਚ, ਵਿਹੜਿਆਂ ਵਿਚ, ਗਲੀਆਂ ਵਿੱਚ ਤੇ ਖੇਤਾਂ ਵਿੱਚ, ਗਾਂਦੀਆਂ ਤੇ ਨਚਦੀਆਂ ਰਹੀਆਂ ਹਨ। ਪਿਆਰ ਦੇ ਗੀਤ, ਚਾਅ ਦੇ ਗੀਤ, ਬਿਰਹੋਂ ਦੇ ਗੀਤ, ਸੰਜੋਗ ਦੇ ਗੀਤ, ਵਿਛੋੜੇ ਦੇ ਗੀਤ, ਮੇਲ ਦੇ ਗੀਤ, ਹਰ ਪਰਕਾਰ ਦੇ ਗੀਤ ਇਸ ਸਮੇਂ ਵਿੱਚ ਰਚੇ ਗਏ ਤੇ ਗਾਏ ਗਏ ਹਨ। ਪਰ ਕਿਸੇ ਵਿਚ ਵੀ ਉਹ ਝਗੜੇ ਤੇ ਮਸਲੇ ਜਿਨ੍ਹਾਂ ਪਿੱਛੇ ਕਈਆਂ ਥਾਵਾਂ ਤੇ ਰਾਤ ਦਿਨ ਚੀਕ ਚਿਹਾੜਾ ਪੈਂਦਾ ਹੈ, ਨਹੀਂ ਗਾਏ ਗਏ। ਸਮਾਜਕ ਮਸਲਿਆਂ ਦੇ ਖੋਜੀ ਲਈ ਇਹ ਪੱਕਾ ਸਬੂਤ ਹੈ ਇਸ ਗੱਲ ਦਾ, ਕਿ ਇਹ ਸੁਆਲ ਪੰਜਾਬੀ ਲੋਕਾਂ ਦੀਆਂ ਰੂਹਾਂ ਨੂੰ ਨਹੀਂ ਟੁੰਬਦੇ ਤੇ ਭਾਵੇਂ ਇਨ੍ਹਾਂ ਨੂੰ ਕਿਤਨੀ ਅਹਿਮੀਅਤ ਕੁਝ ਹਲਕਿਆਂ ਵਿਚ ਕਿਉਂ ਨਾ ਦਿੱਤੀ ਜਾਵੇ, ਪੰਜਾਬੀ ਹਿਰਦਾ ਸਮੁੱਚੇ ਤੌਰ ਤੇ ਇਨ੍ਹਾਂ ਨੂੰ ਸਤ੍ਹੀ ਤੇ ਓਪਰਾ ਸਮਝਦਾ ਹੈ।

3.

ਪਿਛਲੇ ਪੰਜਾਹ ਸੱਠ ਸਾਲਾਂ ਵਿੱਚ, ਦੇਸ਼ ਦੇ ਜੀਵਨ ਵਿੱਚ, ਉਤਨੀਆਂ ਹੀ ਮਹਾਨ ਤੇ ਅਹਿਮ ਤਬਦੀਲੀਆਂ ਹੋਈਆਂ ਹਨ, ਜਿਤਨੀਆਂ ਕਿ ਦਸਵੀਂ ਸਦੀ ਤੇ 18ਵੀਂ ਸਦੀ ਵਿਚਕਾਰ, ਪੰਜਾਬ ਵਿੱਚ ਖ਼ਾਸ ਕਰਕੇ, ਤੇ ਹਿੰਦੁਸਤਾਨ ਵਿੱਚ ਆਮ ਕਰਕੇ, ਭਾਈਚਾਰਕ, ਆਰਥਕ ਤੇ ਰਾਜਸੀ ਅਦਲਾ ਬਦਲੀਆਂ ਹੋਈਆਂ। ਪਿੰਡਾਂ ਦੀ ਨਿਰਲੇਪਤਾ ਟੁੱਟ ਚੁਕੀ ਹੈ, ਕਿਉਂਕਿ ਹੁਣ ਉਨ੍ਹਾਂ ਨੂੰ ਆਪਣੀਆਂ ਹਰ ਕਿਸਮ ਦੀਆਂ ਲੋੜਾਂ ਲਈ ਸ਼ਹਿਰਾਂ ਵੱਲ ਤੇ ਪਰਦੇਸਾਂ ਵੱਲ ਝਾਕਣਾ ਪੈਂਦਾ ਹੈ। ਪੇਂਡੂ ਦਸਤਕਾਰੀ ਨਾ ਰਹੀ ਤੇ ਸਾਡੇ ਪੇਂਡੂ ਆਰਥਕ ਜੀਵਨ ਵਿੱਚੋਂ ਸ਼ਹੂਕਾਰ ਅਲੋਪ ਹੁੰਦੇ ਜਾ ਰਹੇ ਹਨ। ਸਾਂਝੇ ਟੱਬਰਾਂ ਦਾ ਰਵਾਜ ਮੱਧਮ ਪੈ ਗਿਆ ਹੈ ਤੇ ਪੰਚਾਇਤਾਂ ਆਪਣੇ ਕੁਦਰਤੀ ਰੂਪ ਵਿਚ ਹਮੇਸ਼ਾਂ ਲਈ ਮਿਟ ਚੁੱਕੀਆਂ ਹਨ। ਮੁਕੱਦਮੇ ਬਾਜ਼ੀ, ਸ਼ਰਾਬ-ਖ਼ੋਰੀ, ਆਦਿ ਭੈੜੀਆਂ ਰਸਮਾਂ ਨੇ ਸਾਡੇ ਭਾਈਚਾਰੇ ਦੀ ਸਦਾਚਾਰਕ ਨੀਂਹ ਨੂੰ ਹਿਲਾ ਦਿੱਤਾ ਹੈ। ਜ਼ਿੰਦਗੀ ਦੀਆਂ ਇਹ ਤਬਦੀਲੀਆਂ ਗੀਤ ਬਣਾਉਣ ਵਾਲੇ ਦਿਲਾਂ ਨੇ ਅੱਖਾਂ ਤੋਂ ਓਹਲੇ ਨਹੀਂ ਕੀਤੀਆਂ।

(1) ਰੇਲ ਗੱਡੀ ਬਣਦੀ ਹੈ, ਤੇ ਨਵੀਂ ਰੇਲ ਦੀ ਲੀਹ ਨਿਕਲਦੀ ਹੈ ਤਾਂ ਰੇਲ ਦਾ ਬਾਦਸ਼ਾਹੀ ਰੋਹਬ-ਦਾਬ ਨਾਲ ਆਉਣਾ, ਆਉਣ ਵੇਲੇ ਦੂਸਰੀਆਂ ਸਵਾਰੀਆਂ ਲਈ ਰਸਤੇ ਫਾਟਕ ਬੰਦ ਹੋ ਜਾਣੇ, ਕਿਸੇ ਨੂੰ ਆਪਣੇ ਪ੍ਰੀਤਮ ਦੇ ਹੁਸਨ ਦੇ ਦਬਦਬੇ ਦੀ ਯਾਦ ਕਰਵਾਂਦੇ ਹਨ:-

*ਕੰਮ ਸਰਕਾਰੀ ਸ਼ੁਰੂ ਹੋ ਗਿਆ, ਪੱਕੀ ਸੜਕ ਬਣਾਈ।*
*ਪਹਿਲਾਂ ਸੜਕ ਤੇ ਸਿੱਟ ਲਏ ਬਾਲੇ, ਪਿੱਛੋਂ ਲੈਨ ਟਿਕਾਈ।*
*ਵੇਖ ਲਉ ਗੱਡੀ ਆਉਂਦੀ ਲੈਨ ਤੇ, ਇੰਜਨ ਨੇ ਸੀਟੀ ਵਜਾਈ।*
*ਰਸਤਾ ਛੋੜ ਦਿਉ, ਹੀਰ ਮਜਾਜਣ ਆਈ।*

ਆਪਣੇ ਹੁਸਨ ਦੀ ਕਦਰ ਤੋਂ ਜਾਣੂੰ ਤੇ ਆਪਣੀਆਂ ਅਦਾਵਾਂ ਦੇ ਮੁੱਲ ਤੋਂ ਵਾਕਿਫ਼, ਹੀਰ ਉਸੇ ਸ਼ਾਨ ਬਾਨ ਨਾਲ ਆਉਂਦੀ ਹੈ, ਜਿਸ ਨਾਲ ਕਿ ਰੇਲ ਗੱਡੀ ਪਲੇਟਫਾਰਮ ਤੇ ਆਉਂਦੀ ਹੈ।

(2) ਸਿਪਾਹੀ ਦੀ ਜ਼ਿੰਦਗੀ ਜੰਗੋ ਜਦਲ ਦਾ ਜੀਵਨ ਪੰਜਾਬੀ ਗਭਰੂ ਦੇ ਭਾਗਾਂ ਵਿੱਚ ਉਸ ਸਮੇਂ ਤੋਂ ਲਿਖਿਆ ਗਿਆ, ਜਿਸ ਸਮੇਂ ਕਿ ਹਿੰਦੂਕੁਸ਼ ਦੀਆਂ ਬਰਫ਼ਾਨੀ ਚੋਟੀਆਂ ਤੋਂ ਇੱਕ ਪਾਣੀ ਦੀ ਧਾਰਾ ਹਿਮਾਲਿਆ ਦੀਆਂ ਪੱਕੀਆਂ ਚਟਾਨਾਂ ਨੂੰ ਕੱਟ ਕੱਟ ਕੇ ਦਰਾ ਖ਼ੈਬਰ ਬਣਾਉਣ ਵਿਚ ਕਾਮਯਾਬ ਹੋ ਗਈ। ਪੰਜਾਬ ਦੇ ਅੰਗਰੇਜ਼ੀ ਰਾਜ ਵਿਚ ਸ਼ਾਮਲ ਹੋਣ ਤੇ ਪੰਜਾਬੀਆਂ ਨੂੰ ਸਰਕਾਰੀ ਫ਼ੌਜ ਵਿਚ ਸਨਮਾਨ ਨਾਲ ਥਾਂ ਦਿੱਤੀ ਗਈ। ਪਜੰਬੀ ਗਭਰੂ ਜਵਾਨ ਫ਼ੌਜ ਵਿਚ ਹੁਣ ਭੀ ਉਸੇ ਤਰ੍ਹਾਂ ਭਰਤੀ ਹੁੰਦੇ ਹਨ। ਪਰ ਸਭ ਦਾ ਦਿਲ ਗੁਰਦਾ ਇੱਕੋ ਜਿਹਾ ਨਹੀਂ ਹੁੰਦਾ।

*ਇੰਦਰ ਸਿੰਘ ਦੀ ਕਰਦੇ ਮਿਣਤੀ, ਫੀਤਾ ਛਾਤੀ ਧਰਿਆ।*
*ਚੌਦਾਂ ਨੰਬਰ ਨਾਉਂ ਇੰਦਰ ਦਾ, ਦਫ਼ਤਰ ਦਾਖ਼ਲ ਕਰਿਆ।*
*ਪ੍ਰੇਮਾ ਡਰਕੇ ਹਟਿਆ ਪਿਛਾਂਹ ਨੂੰ, ਸਾਰਾ ਹੌਂਸਲਾ ਮਰਿਆ।*
*ਘਰ ਨੂੰ ਮੁੜ ਤੁਰਿਆ, ਭਰਤੀ ਹੋਣ ਤੋਂ ਡਰਿਆ।*

(3). ਇੰਦਰ ਸਿੰਘ ਚੌਦਾਂ ਨੰਬਰ ਵਿੱਚ ਭਰਤੀ ਹੋ ਗਿਆ, ਤੇ ਕੋਈ ਦਿਨ ਪਾ ਕੇ, ਨੇਕ ਨਾਮਣਾ ਖੱਟ ਸਰਦਾਰੀਆਂ ਲੈ ਕੇ ਘਰ ਨੂੰ ਮੁੜੇਗਾ ਪਰ ਉਸ ਸਜਰੀ ਵਿਆਹੀ ਵਹੁਟੀ ਨਾਲ ਸਲਾਹ ਕਰਕੇ ਉਸਨੂੰ ਸਾਹਬ ਨੇ ਭਰਤੀ ਨਹੀਂ ਸੀ ਕੀਤਾ।

*ਸੁਣ ਵੇ ਫ਼ਰੰਗੀਆ ਸਧਰਾਂ ਮੇਰੀਆਂ, ਮੈਂ ਤੈਨੂੰ ਆਖ ਸੁਣਾਵਾਂ।*
*ਛੁੱਟੀ ਦੇ ਮੇਰੇ ਸੂਰਮੇ ਸਿਪਾਹੀ ਨੂੰ ਧਾ ਗਲਵੱਕੜੀ ਪਾਵਾਂ।*
*ਖੰਡ ਮੱਖਣਾਂ ਦੇ ਪਾਲੇ ਮਾਹੀ ਨੂੰ, ਰਫ਼ਲ ਨਾ ਕਦੇ ਫੜਾਵਾਂ।*
*ਫਰੰਗੀਆ ਤਰਸ ਕਰੀਂ, ਤੇਰਾ ਜਸ ਪਿੱਪਲਾਂ ਹੇਠ ਗਾਵਾਂ।*

(4). ਇੰਦਰ ਜਾਂ ਸੌਣ, ਭਰਤੀ ਤਾਂ ਹੋ ਗਿਆ, ਰਫ਼ਲ ਫੜਕੇ ਪ੍ਰੇਟਾਂ ਕਰਨ ਲੱਗ ਗਿਆ ਪਰ ਦਿਲਾਂ ਨੂੰ ਦਿਲਾਂ ਵਿਚੋਂ ਹੀ ਰਾਹ ਆਖਦੇ ਨੇ। ਆਪਣੀ ਘਰ ਵਾਲੀ ਦੇ ਵਿਜੋਗ ਦੀ ਸੱਟ ਉਸ ਦੇ ਦਿਲ ਉੱਤੇ ਵੀ ਪੈਂਦੀ ਹੈ। ਇੱਕ ਦਿਨ ਛਾਉਣੀ ਵਿੱਚ ਕਮਾਣ ਅਫ਼ਸਰ ਦੇ ਬੰਗਲੇ ਨੂੰ ਅੱਗ ਲੱਗ ਗਈ ਤੇ ਉਸਦੀ ਮੇਮ ਤੇ ਦੋ ਲੜਕੇ ਅੰਦਰ ਰਹਿ ਗਏ। ਸੌਣ ਸਿੰਘ ਆਪਣੀ ਜਾਨ ਹੂਲ ਕੇ ਉਨ੍ਹਾਂ ਨੂੰ ਅੱਗ ਵਿੱਚੋਂ ਕੱਢ ਲਿਆਇਆ ਤੇ ਮੇਮ ਸਾਹਬ ਦੇ ਖੁਸ਼ ਹੋਣ ਤੇ ਉਹੋ ਮੰਗ ਕੀਤੀ ਜੋ ਉਸ ਦੀ ਦੂਰ ਬੈਠੀ ਘਰ ਵਾਲੀ ਦੇ ਦਿੱਲ ਦੀਆਂ ਗਹਿਰਾਈਆਂ ਦੇ ਅੰਦ ' ਸੀ, ਕਿ ਮੇਰਾ ਨਾਮ ਕੱਟ ਦਿਉ ਤੇ ਘਰ ਜਾਣ ਦੀ ਛੁੱਟੀ ਦੇ ਦਿਓ:-

*ਬੰਗਲਾ ਮਚ ਉੱਠਿਆ, ਸ਼ੋਰ ਸਾਹਬ ਨੇ ਪਾਇਆ।*
*ਵੱਡਾ ਸਾਹਬ ਹੰਭੂ ਕੇਰੇ, ਬੰਗਲੇ ਵਿਚ ਅੱਗ ਭੜਕੇ।*
*ਅੰਦਰ ਸੁੱਤੇ ਰਹਿ ਗਏ ਰੱਬਾ, ਮੇਮ ਤੇ ਦੋਵੇਂ ਲੜਕੇ।*
*ਕੌਣ ਮੌਤ ਨੂੰ ਕਰੇ ਮਸ਼ਕਰੀ, ਕੱਢੇ ਅੰਦਰ ਵੜ ਕੇ।*
*ਭਿਉਂ ਭੂਰਾ ਸੌਣ ਅੰਦਰ ਵੜਿਆ, ਨਾਮ ਗੁਰਾਂ ਦਾ ਪੜ੍ਹ ਕੇ।*
*ਇਉਂ ਤੇਹਾਂ ਨੂੰ ਕੱਢ ਲਿਆਇਆ, ਵਿਚ ਗੋਦੀ ਦੇ ਫੜ ਕੇ।*

* * * *

*ਕਿਹਾ ਮੇਮ ਨੇ "ਵੈਲ ਡਨ, ਸੌਣਾ, ਬੱਚੜੇ ਰਖ ਲਏ ਮੇਰੇ,*
*ਜੈਸਾ ਮਾਂਗਟਾ, ਵੈਸਾ ਡੇਟਾ ਬਹੁ ਗੁਣ ਗਾਵਾਂ ਤੇਰੇ।"*
*ਸੌਣ ਬੋਲਿਆ-ਨਾਵਾਂ ਕਟਾ ਦੇ, ਫੌਜ 'ਚ ਕਸ਼ਟ ਘਨੇਰੇ।*
*ਰਫ਼ਲਾਂ ਫੜ ਰਖ ਲੌ, ਮੈਂ ਜਾਵਾਂ ਵਤਨ ਦੇ ਡੇਰੇ।*

* * * *

*ਕਿਹਾ ਮੇਮ ਨੇ "ਓ ਵੈਲ, ਸੌਣਾ, ਯਿਹ ਕਿਆ ਬਾਟ ਸੁਣਾਵੇਂ।*
*ਦਿਨ ਪਾਕੇ ਤੇਰੀ ਪਿਨਸ਼ਨ ਹੋ ਜੂ, ਬੈਠ ਮਜੇ ਨਾਲ ਖਾਵੇਂ।*

ਇਹ ਗੀਤ ਇਥੇ ਹੀ ਮੁਕ ਜਾਂਦਾ ਹੈ ਤੇ ਪਤਾ ਨਹੀਂ ਕਿ ਸੌਣ ਸਿੰਘ ਦਾ ਨਾਵਾਂ ਕੱਟਿਆ ਗਿਆ ਕਿ ਨਹੀਂ।

**4.**

ਸਰੀਰ, ਮਨ ਤੇ ਰੂਹ ਤਿੰਨ ਛਿੱਲੜ, ਜਾਂ ਤਿੰਨ ਅੰਗ, ਮੰਨੇ ਗਏ ਹਨ ਆਦਮੀ ਦੇ। ਤਿੰਨਾਂ ਅੰਗਾਂ ਦੀਆਂ ਤ੍ਰੈ ਲੋੜਾਂ, ਸਰੀਰ ਦੀ ਲੋੜ, ਮਨ ਦੀ ਲੋੜ, ਤੇ ਰੂਹ ਦੀ ਲੋੜ, ਹਨ। ਇਹ ਤਿੰਨ ਮੰਬੇ ਹਨ, ਇਨਸਾਨੀ ਜੱਦੋ-ਜਹਿਦ ਤੇ ਕੋਮਲ ਹੁਨਰਾਂ ਦੇ। ਪੰਜਾਬ ਦੀ ਲੋਕ-ਕਵਿਤਾ ਤੇ ਲੋਕ-ਗੀਤ ਵੀ, ਇਨ੍ਹਾਂ ਤਿੰਨਾਂ ਹੀ ਕਿਸਮਾਂ ਵਿੱਚ ਸੁਖਾਲ ਨਾਲ ਵੰਡੇ ਜਾ ਸਕਦੇ ਹਨ। ਇੱਕ ਉਹ ਗੀਤ ਹਨ, ਜੋ ਰੋਟੀ ਦੀ ਭੁੱਖ ਤੇ ਉਸ ਤੋਂ ਪੈਦਾ ਹੋਏ ਮਸਲਿਆਂ ਵਿਚੋਂ ਨਿਕਲੇ ਹਨ। ਸਾਡੇ ਆਰਥਕ ਜੀਵਨ ਦੀਆਂ ਬੁਨਿਆਦਾਂ, ਖੇਤੀ ਬਾੜੀ, ਫ਼ੌਜੀ ਨੌਕਰੀ ਤੇ ਹੋਰ ਦੂਜੀਆਂ ਨੌਕਰੀਆਂ ਲਈ ਘਰ ਬਾਰ ਛੱਡਣਾ, ਫ਼ਸਲਾਂ ਦੀ ਦੇਖ ਸਾਂਭ ਆਦਿਕ ਬਾਰੇ ਜਿਤਨੇ ਗੀਤ ਹਨ, ਉਹ ਪਹਿਲੀ ਕਿਸਮ ਦੀ ਭੁੱਖ, ਸਰੀਰਕ ਭੁੱਖ, ਤੋਂ ਉਤਪੰਨ ਹੋਏ ਕਹੇ ਜਾ ਸਕਦੇ ਹਨ। ਪਰ ਆਦਮੀ ਸਿਰਫ਼ ਰੋਟੀ ਸਹਾਰੇ ਹੀ ਨਹੀਂ ਜੀਉਂਦਾ। ਮਨ ਦੀ ਭੁੱਖ ਦਾ ਵੀ ਉਪਰਾਲਾ ਕਰਨਾ ਪੈਂਦਾ ਹੈ। ਇਨਸਾਨੀ ਪਿਆਰ ਤੇ ਸੰਜੋਗ ਵਿਜੋਗ, ਬਿਰਹੋਂ ਫਿਰਾਕ ਦੇ ਅਜ਼ਲੀ ਝਗੜੇ, ਪ੍ਰੇਮ-ਇਸ਼ਕ ਦੇ ਅਮੁੱਕ ਕਿੱਸੇ, ਦੂਸਰੀ ਕਿਸਮ ਦੀ ਭੁੱਖ ਚੋਂ ਪੈਦਾ ਹੁੰਦੇ ਹਨ। ਤੀਸਰੀ ਭੁੱਖ ਆਤਮਾ ਦੀ ਭੁੱਖ ਹੈ, ਤੇ ਇਸਦੀ ਖ਼ੁਰਾਕ, ਧਰਮ, ਮਜ਼ਹਬ, ਸਾਧਨ, ਤਸੱਵਫ ਆਦਿਕ ਹਨ। ਪੰਜਾਬੀ ਦੇ ਲੋਕ-ਗੀਤ ਇਨ੍ਹਾਂ ਤਿੰਨਾਂ ਹੀ ਕਿਸਮ ਦੇ ਰਸਾਂ ਦਾ ਅਣਮੁੱਲਾ ਖ਼ਜ਼ਾਨਾ ਹਨ।

**5.**

ਪਹਿਲੀ ਕਿਸਮ ਦੇ ਗੀਤ ਅਣਗਿਣਤ ਗਿੱਧਾ-ਬੋਲੀਆਂ ਤੇ ਟੱਪਿਆਂ ਦੀ ਸ਼ਕਲ ਵਿਚ ਮੌਜੂਦ ਹਨ ਤੇ ਆਮ ਲੋਕਾਂ ਦੇ ਦਿਲਾਂ ਵਿਚੋਂ ਸਿੱਧੇ ਨਿਕਲੇ ਤੇ ਉਨ੍ਹਾਂ ਦੀ ਸਾਂਝੀ ਰਚਨਾ ਕਹੇ ਜਾ ਸਕਦੇ ਹਨ। ਦੂਸਰੀ ਕਿਸਮ ਦੇ ਗੀਤ, ਸਾਡੇ ਅਨੇਕਾਂ ਕਿੱਸੇ ਕਹਾਣੀਆਂ, ਹੀਰ ਰਾਂਝਾ, ਸੋਹਣੀ ਮਹੀਂਵਾਲ, ਆਦਿਕ ਦੀਆਂ ਜੀਵਨੀਆਂ ਜੋ ਲੋਕ-ਗੀਤਾਂ ਜਾਂ ਇਨਫ਼ਰਾਦੀ ਕਵਿਤਾ ਦਾ ਰੂਪ ਧਾਰ ਕੇ ਸਾਡੇ ਗਲੀ ਮਹੱਲਿਆਂ ਵਿਚ ਪ੍ਰਚਲਤ ਹਨ। ਤੀਜੀ ਕਿਸਮ ਦੇ ਗੀਤ, ਤਸੱਵਫ ਤੇ ਧਾਰਮਕ ਰਮਜ਼ਾਂ ਦੇ ਗੀਤ, ਬਹੁਤ ਕਰਕੇ ਕਾਫ਼ੀਆਂ ਤੇ ਗੁਰਬਾਣੀ ਦੇ ਸ਼ਬਦਾਂ ਦੇ ਰੂਪ ਵਿੱਚ ਹਨ।

**6.**

ਪੰਜਾਬ ਦੀ ਜ਼ਿੰਦਗੀ ਪੇਂਡੂ ਜ਼ਿੰਦਗੀ ਹੈ ਤੇ ਸਾਡੀ ਰਹਿਣੀ ਬਹਿਣੀ ਤੇ ਭਾਈਚਾਰਕ

ਹਾਲਤ ਇਸ ਕਿਸਮ ਦੀ ਹੈ ਕਿ ਮਰਦਾਂ ਤੇ ਤ੍ਰੀਮਤਾਂ ਦਾ ਬਹੁਤ ਸਾਰਾ ਸਮਾਂ, ਖੇਤਾਂ ਵਿਚ ਜਾਂ ਘਰਾਂ ਵਿਚ, ਜਾਂ ਪਿੰਡ ਦੀ ਕਿਸੇ ਬਾਹਰ ਵਾਰ ਨੁੱਕਰੇ, ਜਿਥੇ ਪਾਣੀ ਦਾ ਛੰਭ ਹੋਵੇ ਤੇ ਪਿੱਪਲਾਂ ਬਰੋਟਿਆਂ ਦੀ ਸੰਘਣੀ ਛਾਂ ਹੋਵੇ, ਉਥੇ ਲੰਘਦਾ ਹੈ। ਗਲੀਆਂ ਵਿਚ ਫਿਰਦੇ ਹਨ, ਮੰਗਤੇ, ਫ਼ਕੀਰ, ਜਾ ਇੰਵਾਣੇ ਬਾਲ। ਜਾਂ ਕਿਤੇ ਕਿਤੇ ਦਿਨ ਦਿਹਾੜ, ਵਿਆਹ, ਤਿਉਹਾਰ ਵੇਲੇ ਕੁੜੀਆਂ ਕੱਤਰੀਆਂ। ਇਸ ਕਰਕੇ ਪੰਜਾਬ ਦੇ ਗੀਤ, ਬਹੁਤ ਕਰਕੇ, ਜਾਂ ਖੇਤਾਂ ਵਿਚ ਗਾਏ ਜਾਂਦੇ ਹਨ ਤੇ ਜਾਂ ਘਰ ਦੇ ਅੰਦਰ। ਹੁਣ ਅਸੀਂ ਪਾਠਕਾਂ ਦੀ ਵਾਕਫ਼ੀ ਸਿਰਫ਼ ਉਨ੍ਹਾਂ ਗੀਤਾਂ ਨਾਲ ਹੀ ਕਰਵਾਂਦੇ ਹਾਂ, ਜਿਹੜੇ ਕਿ ਪੰਜਾਬੀ ਹਿਰਦੇ ਵਿਚੋਂ ਨਿਕਲਕੇ ਗਲੀਆਂ ਵਿਚ ਗਾਏ ਜਾਂਦੇ ਹਨ। ਪਰ ਗਲੀਆਂ ਵਿਚ ਗਾਏ ਜਾਣ ਵਾਲੇ ਗੀਤਾਂ ਦਾ ਦਾਇਰਾ ਇਤਨਾ ਤੰਗ ਹੈ ਕਿ ਇਨ੍ਹਾਂ ਤੋਂ ਪੰਜਾਬੀ ਗੀਤਾਂ ਦੀ ਮਿੱਠਤ, ਵਿਸ਼ਾਲਤਾ ਤੇ ਡੂੰਘਾਈ ਦਾ ਅਨੁਮਾਨ ਲਾਉਣਾ ਬਹੁਤ ਵੱਡੀ ਭੁੱਲ ਹੋਵੇਗੀ।

7.

ਬਾਲਪੁਣੇ ਦੀ ਬੇ-ਫ਼ਿਕਰੀ ਤੇ ਖ਼ਰਮਸਤੀ ਸਭ ਸਮਿਆਂ ਤੇ ਸਭ ਦੇਸ਼ਾਂ ਵਿਚ ਇੱਕੋ ਜਿਹੀ ਦੇਖਣ ਵਿਚ ਆਈ ਹੈ। ਪਿੰਡਾਂ ਵਿਚ, ਗੁਰਦੁਆਰਿਆਂ ਵਿਚ, ਰੋਜ਼ ਸਵੇਰੇ ਕੜਾਹ ਪ੍ਰਸ਼ਾਦ ਵਰਤਦਾ ਹੈ, ਜਿਸਦੇ ਵਿਚ ਦਿਲਚਸਪੀ ਲੈਣ ਦੇ ਕਾਰਣ ਤੁਸੀਂ ਛੋਟੇ ਛੋਟੇ ਮੁੰਡੇ ਕੁੜੀਆਂ ਨੂੰ ਬਹੁਤਾ ਉਲਾਂਭਾ ਨਹੀਂ ਦੇ ਸਕਦੇ। ਗੁਰਦੁਆਰਿਆਂ ਦੇ ਭਾਈ ਵੀ ਬਹੁਤ ਕਰਕੇ ਬੁੱਢੇ ਸੁਕੜੇ ਤੇ ਚਿੜਚਿੜੇ ਮਿਜ਼ਾਜ ਦੇ ਹੁੰਦੇ ਹਨ। ਇਸ ਲਈ ਉਨ੍ਹਾਂ ਨੂੰ ਹੋਰ ਚਿੜਾਉਣ ਦੀ ਖ਼ਾਹਿਸ਼ ਵੀ ਗ਼ੈਰ-ਕੁਦਰਤੀ ਨਹੀਂ ਕਹੀ ਜਾ ਸਕਦੀ। ਜੇ ਕੋਈ ਚਲਾਕੀ ਨਾਲ ਜਾਂ ਕਿਸੇ ਹੋਰ ਢੰਗ ਨਾਲ ਦੂਸਰੀ ਵਾਰ ਕੜਾਹ ਪ੍ਰਸ਼ਾਦ ਲੈਣ ਦੀ ਕੋਸ਼ਿਸ਼ ਕਰੇ ਤਾਂ ਭਾਈ ਸਹਾਰ ਨਹੀਂ ਸਕਦਾ। ਇਸ ਲਈ ਛੋਟੇ ਛੋਟੇ ਮੁੰਡੇ ਕੁੜੀਆਂ, ਸ਼ਾਮ ਦੇ ਵੇਲੇ, ਟੋਲੀਆਂ ਬੰਨ੍ਹ ਕੇ, ਭਾਈ ਦੇ ਬੂਹੇ ਅੱਗੇ ਜਾ, ਪਰ ਉਸ ਤੋਂ ਕਾਫੀ ਵਿੱਥ ਤੇ ਖੜੋ ਕੇ, ਗਾਂਦੇ ਹਨ:-

*ਭਾਈ ਹੁਰਾਂ ਦੀਆਂ ਖੋਤੀਆਂ, ਚੁੱਗਣ ਗਈਆਂ ਘਾਹ।*
*ਜੱਟਾਂ ਮਾਰੀਆਂ ਸੋਟੀਆਂ, ਆਈਆਂ ਪੂਛਲ ਚਾ।*
*ਵਾੜ ਪਿੰਡ ਦੀ ਟੱਪਕੇ, ਵੜੀਆਂ ਦਾਇਰੇ ਜਾ।*
*ਬਚ ਕੇ ਜਾਣਾ ਭਾਈ ਜੀ, ਆਸੋ ਕੱਛ ਪੜਾ।*
*ਭਾਈ ਜੀ ਦੋਹਰਾ ਗੱਫਾ।*

ਲੋਹੜੀ ਦੇ ਤਿਉਹਾਰ ਉੱਤੇ ਪੰਜਾਬ ਦੇ ਪਿੰਡਾਂ ਵਿੱਚ ਅਗਨੀ ਦੇ ਭਾਂਬੜ ਗਲੀਆਂ ਵਿੱਚ ਬਾਲੇ ਜਾਂਦੇ ਹਨ ਤੇ ਉਸ ਅੱਗ ਦੇ ਦੁਆਲੇ ਬੁੱਢੜੇ ਤੇ ਜਵਾਨ ਨੱਚਦੇ ਤੇ ਗਾਉਂਦੇ ਹਨ। ਇਹ ਅੱਗ ਬਾਲਣ ਲਈ ਬੱਚੇ ਘਰਾਂ ਵਿਚੋਂ ਲੱਕੜੀ ਲੱਕੜੀ ਇਕੱਠੀ ਕਰਦੇ ਹਨ, ਟੋਲੀਆਂ ਬਣਾ ਕੇ ਤੇ ਗੀਤ ਗਾ ਗਾ ਕੇ। ਸੁਣੋ:-

*ਸੋਟੀ ਨੀ ਇਕ ਸੋਟੀ ਨੀ, ਰੱਬ ਦੇਵੇ ਵੀਰਾ ਵਹੁਟੀ।*
*ਇਸ ਵਹੁਟੀ ਵੇਲ ਵਧਾਈ ਜੀ, ਘਰ ਵਿਹੜੇ ਮਹਿਕ ਲਗਾਈ ਜੀ।*
*ਉਸ ਵਹੁਟੀ ਦੇ ਲੰਮੇ ਵਾਲ, ਸੀਸ ਗੁੰਦਾਵੇ ਚੰਬੇ ਨਾਲ।*
*ਸੋਈ ਚੰਬਾ ਲੋੜੀਦਾ, ਕੁਝ ਬਾਲਣ ਚਾਹੀਏ ਲੋਹੜੀ ਦਾ।*

ਘਰ ਦੀ ਸੁਆਣੀ ਅੰਦਰਲੇ ਆਹਰ ਪਾਹਰ ਵਿਚ ਰੁੱਝੀ ਹੋਈ ਏ, ਜਾਂ ਉਂਝ ਹੀ ਉਹਨਾਂ ਬਾਲਾਂ ਦੇ ਮਿੱਠੇ ਮਿੱਠੇ ਗੀਤ ਹੋਰ ਸੁਣਨਾ ਚਾਹੁੰਦੀ ਹੈ, ਇਸ ਲਈ ਲੱਕੜੀਆਂ ਦੇਣ ਵਿਚ ਢਿੱਲ ਕਰਦੀ ਹੈ। ਕੁੜੀਆਂ ਮੁੰਡੇ ਨਵਾਂ ਗੀਤ ਛੋਂਹਦੇ ਹਨ:-

*ਸਾਡੇ ਪੈਰਾਂ ਹੇਠ ਸਲਾਈਆਂ,*
*ਨੀ ਅਸੀਂ ਕਿਹੜੇ ਵੇਲੇ ਦੀਆਂ ਆਈਆਂ।*
*ਤੇਰੇ ਕੋਠੇ ਉਤੇ ਮੋਰ, ਸਾਨੂੰ ਛੇਤੀ ਛੇਤੀ ਤੋਰ।*
*ਦੇਹ ਮਾਈ ਲੱਕੜੀ, ਜੀਵੇ ਤੇਰੀ ਬੱਚਰੀ।*

ਇਹ ਇੱਕ ਭੁੱਖੀ ਗਰੀਬ ਮੰਗਤੀ ਦਾ ਗੀਤ ਹੈ, ਅਰੂਜ਼ ਤੇ ਪਿੰਗਲ ਦਿਆਂ ਬੰਧਨਾਂ ਤੋਂ ਆਜ਼ਾਦ, ਪਰ ਸਿੱਧਾ ਤੇ ਪੁਰ ਅਸਰ:-

*ਬੀਬੀ ਟੱਬਰ ਵਾਲੀ,*
*ਬੀਬੀ ਕਾਕੇ ਦੀ ਮਾਂ,*
*ਬੀਬੀ ਸੁਹਣੇ ਦੀ ਮਾਂ, ਰਾਣੀ ਰੋਟੀ ਦਵਾ।*
*ਬੂਹਾ ਵਸਦਾ ਰਹੇ,*
*ਦੀਵਾ ਜਗਦਾ ਰਹੇ,*
*ਅੰਦਰ ਭਰਿਆ ਰਹੇ, ਰਾਣੀ ਰੋਟੀ ਦਵਾ।*
*ਸਾਰੀ ਨਗਰੀ ਵੱਸੇ,*
*ਹਰ ਕੋਈ ਖੇਲੇ ਹੱਸੇ,*
*ਪਰ ਮੈਂ ਭੁਖੀ ਭਾਣੀ, ਰਾਣੀ ਰੋਟੀ ਦਵਾ।*

ਸਵੇਰ ਦਾ ਵੇਲਾ ਹੈ, ਹੁਨਾਲੇ ਦੀ ਰੁੱਤ। ਸੂਰਜ ਦੀ ਟਿੱਕੀ ਚੜ੍ਹ ਆਈ ਹੈ ਤੇ ਚਿੜੀਆਂ ਚੁਹਕ ਪਈਆਂ ਹਨ। ਘਰਾਂ ਅੰਦਰ ਦੁੱਧਾਂ ਦੇ ਰਿੜਕਣ ਤੇ ਹੋਰ ਕੰਮ ਕਾਰਾਂ ਦਾ ਨਿੰਮ੍ਹਾਂ ਨਿੰਮ੍ਹਾਂ ਰੌਲਾ ਸ਼ੁਰੂ ਹੋ ਗਿਆ ਹੈ। ਪਿੱਛੋਂ ਬਾਹਰ ਦੀ ਝਿੜੀ ਦਾ ਸਾਈਂ ਬੇਹੀ ਰੋਟੀ, ਲੱਸੀ, ਮੱਖਣ ਮੰਗਣ ਆਇਆ ਤੇ ਸੁਰੀਲੀ ਸੁਰ ਵਿਚ ਬੂਹੇ ਤੇ ਆ ਕੇ ਆਪਣੇ ਦੁਤਾਰੇ ਨਾਲ ਗਾਂਦਾ ਹੈ:-

*ਅੰਮਾਂ ਨੀ ਮੈਂ ਮਰਦੀ ਜਾਵ੍ਹਾਂ, ਮੇਰੇ ਉੱਠਣ ਸੂਲ ਕਲੇਜੇ।*
*ਬਿਰਹੋਂ ਕਸਾਈ ਅੰਦਰ ਵੜਿਆ, ਤੇ ਕੀਤੀ ਰੇਜੇ ਰੇਜੇ।*
*ਜਿਸ ਦਿਨ ਦੀ ਘਰ ਖੇੜੇ ਦੇ ਆਈ, ਸੁੱਖ ਨਾ ਸੁੱਤੀ ਸੇਜੇ।*
*ਤਿੰਨ੍ਹਾਂ ਵਿਟੋਂ ਕੁਰਬਾਨ ਬਿਹਾਰੀ, ਜੋ ਚਾਕ ਅਸਾਥੇ ਭੇਜੇ।*

ਘਰ ਵਾਲੀ ਦਾ ਹੱਥ ਰੁੱਝਾ ਹੋਇਆ ਹੈ, ਉਹ ਸਾਈਂ ਜੀ ਨੂੰ ਵਿਦਾ ਨਹੀਂ ਕਰ ਸੱਕੀ, ਤਾਂ ਹੋਰ ਸੱਦ ਉੱਠਦੀ ਹੈ:-

*ਇਕ ਦਿਨ ਮੈਂ ਮੁਰਸ਼ਦ ਦੇ ਕੋਲੋਂ, ਪ੍ਰੇਮ ਸੁਰਾਹੀ ਪੀਤੀ।*<br>
*ਭਾਏ ਅਸਾਡੇ ਲਿਖੀ ਫ਼ਕੀਰੀ, ਸੋ ਮਸਤਕ ਧਰ ਲੀਤੀ।*<br>
*ਪਿਛਲੀ ਉਮਰ ਗੁਨਾਹੀਂ ਬੀਤੀ, ਹਰਿ ਕੀ ਭਗਤ ਨਾ ਕੀਤੀ।*<br>
*ਆਗੇ ਸਮਝ ਚਲੋ ਨੰਦ ਲਾਲਾ, ਜੋ ਬੀਤੀ ਸੋ ਬੀਤੀ।*

# ਸਤਨਾਮੀ ਸਾਧੂ

ਭਗਵਤ ਗੀਤਾ ਦੇ ਚੌਥੇ ਅਧਿਆਇ ਵਿਚ ਗਿਆਨ-ਮਾਰਗ ਦੀ ਵਿਆਖਿਆ ਆਰੰਭ ਕਰਦੇ ਹੋਏ, ਸ੍ਰੀ ਭਗਵਾਨੋ-ਵਾਕ ਹੈ:-

*"ਇਮਮ ਵਿੱਵਸਵਤੇ ਯੋਗਮ ਪ੍ਰੋਕਤਵਾਨ ਅਹਮ ਅੱਵਯਮ।*
*ਵਿਵੱਸਵਾਨ ਮਨਵੇ ਪ੍ਰਾਹਾ, ਮਨੁਰ ਇੱਕਸ਼ਵਾਕਵੇ ਬ੍ਰਾਵੀਤ।"*

ਜਿਸ ਦੇ ਅਰਥ ਹਨ ਕਿ ਮੈਂ ਇਹ ਨਾਸ਼-ਰਹਿਤ ਯੋਗ ਵਿਵੱਸਵਾਨ ਨੂੰ ਦੱਸਿਆ ਸੀ। ਵਿਵੱਸਵਾਨ ਨੇ ਮੱਨੂੰ ਨੂੰ ਤੇ ਮੱਨੂੰ ਨੇ ਇਕਸ਼ਵਾਕੂ ਨੂੰ ਸਮਝਾਇਆ ਸੀ। ਅਰਜੁਨ ਇਹ ਸੁਣਕੇ ਅਚੰਭਤ ਹੁੰਦਾ ਹੈ ਤੇ ਕਹਿੰਦਾ ਹੈ ਕਿ:

*"ਅਪਰਮ ਭੱਵਤੋ ਜਨਮਾ, ਪਰਮ ਜਨਮਾ ਵਿਵੱਸਵਤਾ,"*

ਤੁਹਾਡੇ ਨਾਲੋਂ ਵਿੱਵਸਵਾਨ ਤਾਂ ਕਿਤੇ ਪਹਿਲਾਂ ਜਨਮਿਆ ਸੀ। ਭਾਵ ਇਹ ਕਿ ਤੁਸਾਂ ਉਸ ਨੂੰ ਉਪਦੇਸ਼ ਕਿਵੇਂ ਦਿਤਾ? ਇਸ ਭੂਮਿਕਾ ਉਤੇ ਸਨਤਾਨ ਹਿੰਦੂ ਧਰਮ ਦੇ ਮਹਾਨ-ਸਿਧਾਂਤ, ਅਵਤਾਰ-ਵਾਦ, ਦੀ ਰੂਪ ਰੇਖਾ ਬੱਝਦੀ ਹੈ। ਸ੍ਰੀ ਕ੍ਰਿਸ਼ਨ ਜੀ ਅਰਜੁਨ ਨੂੰ ਕਹਿੰਦੇ ਹਨ:-

*"ਬਹੂਨਿ ਮੇ ਵਯਤੀਤਾਣੀ, ਜਨਮਾਣੀ ਤਵਚ ਅਰਜੁਣਾ।*
*ਤਾਣਿ ਅਹਮ ਵੇਦ ਸਰਵਾਣੀ ਨ ਤ੍ਰਮ ਵੇਥ ਪ੍ਰੰਮਤਪਾ।"*

ਹੇ ਅਰਜਨ ! ਮੇਰੇ ਵੀ ਤੇ ਤੇਰੇ ਵੀ ਬਹੁਤ ਜਨਮ ਬਤੀਤ ਚੁਕੇ ਹਨ। ਮੈਨੂੰ ਉਹਨਾਂ ਸਭ ਜਨਮਾਂ ਦਾ ਬੋਧ ਹੈ। ਪਰ ਹੇ ਸ਼ਤ੍ਰੂਹੰਤਾ ਅਰਜਨ, ਤੂੰ ਉਹਨਾਂ ਤੋਂ ਅਗਿਯਾਤ ਹੈਂ।

ਇਉਂ ਕਥਾ ਚਲਦੀ ਹੈ, ਤੇ ਸ੍ਰੀ ਕ੍ਰਿਸ਼ਨ ਅਰਜੁਨ ਨੂੰ ਦੱਸਦੇ ਹਨ ਜੁ,

*"ਯਦਾ ਯਦਾ ਹਿ ਧਰਮੱਸਯ ਗਿਲਾਨੀਰ ਭਵਤਿ ਭਾਰਤਾ।*
*ਅਭਿੱਯੁਥਾਨਮ ਅਧਰਮੱਸਯ ਤਦਾ ਤਮਾਨਮ ਸ੍ਰਜਮਈ ਅਹਮ।"*

ਹੇ ਅਰਜੁਨ, ਜਦੋਂ ਜਦੋਂ ਵੀ ਧਰਮ ਦੀ ਗਿਲਾਨੀ ਹੁੰਦੀ ਹੈ ਤੇ ਅਧਰਮ ਫੈਲਦਾ ਹੈ, ਉਸ ਸਮੇਂ ਹੀ ਮੈਂ ਅਵਤਾਰ ਲੈਂਦਾ ਹਾਂ। ਫੇਰ ਸ੍ਰੀ ਕ੍ਰਿਸ਼ਨ ਜੀ ਇਉਂ ਅਵਤਾਰ ਲੈਣ ਦਾ ਮੰਤਵ ਇਸ ਪ੍ਰਕਾਰ ਦਸਦੇ ਹਨ:

*"ਪਰਿਤ੍ਰਾਣਾਯ ਸਾਧੂਮਾਨ, ਵਿਨਾਸ਼ਾਯ ਚ ਦੁਸ਼ਕ੍ਰਿਤਾਮ।*
*ਧਰਮੱਸਮ ਸਥਾਪਨਾਰਥਾਯ, ਸੰਭਵਾਮਿ ਯੁਗੇ ਯੁਗੇ।"*

ਸਾਧੂਆਂ ਦੀ ਰਖਸ਼ਾ ਲਈ ਤੇ ਮੰਦ ਕਰਮ ਕਰਨ ਵਾਲਿਆਂ ਦੇ ਵਿਨਾਸ਼ ਹਿਤ, ਤੇ ਧਰਮ ਦੀ ਸਥਾਪਨਾ ਕਰਨ ਲਈ, ਮੈਂ ਯੁਗ ਯੁਗ ਅਵਤਾਰ ਧਾਰਦਾ ਹਾਂ। ਇਹ ਹੈ, ਸਨਾਤਨ ਹਿੰਦੂ ਮਤ ਦੇ ਮਹਾਨ ਸਿਧਾਂਤ, ਅਵਤਾਰਵਾਦ ਦਾ ਪ੍ਰਾਚੀਨ, ਪ੍ਰਿਥਮ ਤੇ ਸਪਸ਼ਟ ਪਰਿਭਾਸ਼।

ਭਾਗਵਤ ਗੀਤਾ ਦਾ ਰਚਨ-ਕਾਲ ਕੀ ਹੈ, ਤੇ ਸ੍ਰੀ ਕ੍ਰਿਸ਼ਨ ਇਤਿਹਾਸਕ ਵਿੱਯਕਤੀ ਹੈ ਕਿ ਮਿਥਿਹਾਸਕ, ਇਹ ਬੜੇ ਪੇਚੀਦਾ ਤੇ ਮਨੋਰੰਜਕ ਪ੍ਰਸ਼ਨ ਹਨ ਜੋ ਕਿ ਇਸ ਨਿਬੰਧ ਦਾ ਵਿਸ਼ਾ ਨਹੀਂ, ਕਿਉਂ ਜੁ ਇਸ ਲੇਖ ਵਿਚ ਤਾਂ ਅਸੀਂ ਕੇਵਲ ਇਤਿਹਾਸਕ ਸਾਧ ਸ਼੍ਰੇਣੀ ਨਾਲ ਹੀ ਪਾਠਕਾਂ ਦਾ ਪ੍ਰੀਚੈ ਕਰਵਾਉਣਾ ਚਾਹੁੰਦੇ ਹਾਂ। ਉਂਝ ਇਹ ਪ੍ਰਮਾਣੀਕ ਹੈ ਜੁ ਸ੍ਰੀ ਕ੍ਰਿਸ਼ਨ, ਵਾਸੂਦੇਵ ਵੀ ਜਿਸਦਾ ਇਕ ਉਪਨਾਮ ਹੈ, ਸਾਡੇ ਦੇਸ਼ ਵਿਚ ਪ੍ਰਾਚੀਨ ਸਮਿਆਂ ਤੋਂ ਮਾਨਨੀਯ ਕੋਈ ਇਤਿਹਾਸਕ ਗੁਰੂ ਸੀ। ਛਾਂਦੋਗਯ ਉਪਨਖਿਦ ਵਿਚ ਦੇਵਕੀ ਪੁੱਤ੍ਰ ਕ੍ਰਿਸ਼ਨ ਦਾ ਵਰਨਣ ਆਉਂਦਾ ਹੈ ਜਿਥੇ ਕਿਹਾ ਹੈ ਕਿ ਕ੍ਰਿਸ਼ਨ ਘੋਰ ਆਂਗਿਰਸ ਨਾਮੀ ਰਿਸ਼ੀ ਦਾ ਸ਼ਿੱਸ਼ ਸੀ। ਛਾਂਦੋਗਯ ਉਪਨਖਿਦ ਵਿਚ ਆਉਂਦਾ ਹੈ ਕਿ ਦੇਵਕੀ-ਪੁੱਤ੍ਰ-ਕ੍ਰਿਸ਼ਨ ਨੇ ਬਚਨ ਕੀਤਾ ਕਿ 'ਅੰਤ ਸਮੇਂ ਮਨੁੱਸ਼ ਨੂੰ ਉਚਿਤ ਹੈ ਜੁ ਉਹ ਇਹਨਾਂ ਤਿੰਨ ਸੱਤ ਸਿਧਾਂਤਾਂ ਦੀ ਸ਼ਰਨ ਲਵੇ, ਤੂੰ ਹੀ ਨਾਸ਼-ਰਹਿਤ ਅਕਸ਼ੈ ਹੈਂ, ਤੂੰ ਹੀ ਅਚਯੁੱਤ ਹੈਂ, ਤੂੰ ਹੀ ਪ੍ਰਾਣਾਧਾਰ ਹੈਂ।" ਕਿਸੇ ਹੋਰ ਥਾਂ ਦੱਸ ਆਏ ਹਾਂ ਜੁ ਛਾਂਦੋਗਯ ਉਪਨਖਿਦ ਤੇ ਹੋਰ ਉਪਨਖਿਦਾਂ ਦਾ ਸਮਾਂ ਕਾਲ, ਅਟਾ ਸਟਾ, ਸਪਤਮ ਸ਼ਤਾਬਦੀ ਪ੍ਰਿਥਮ ਮਸੀਹ (700 B. C.) ਦਾ ਨੀਯਤ ਹੁੰਦਾ ਹੈ। ਪਾਨਣੀ ਆਪਣੀ ਜਗਤ-ਪ੍ਰਸਿੱਧ ਵਯਾਕਰਣ ਵਿਚ ਵਾਸੂਦੇਵ ਤੇ ਅਰਜਨ ਨੂੰ ਪੂਜਯ ਦੇਵ ਮੰਨਦਾ ਹੈ। ਇਸ ਪਾਨਣੀ ਨਾਮੀ ਵਿੱਦਵਾਨ ਦਾ ਸਮਾਂ ਕਾਲ ਤਕਸ਼ਿਲਾ ਵਿਸ਼੍ਵ-ਵਿਦਿਆਲਾ ਦਾ ਸਮਾਂ ਕਾਲ ਹੈ, ਜਿਸ ਵਿਸ਼੍ਵ-ਵਿਦਿਆਲੇ ਨਾਲ ਕਿ ਇਹ ਵਿੱਦਵਾਨ ਸੰਬੰਧਤ ਸੀ। ਤਕਸ਼ਿਲਾ ਵਿਦਯਾਲੇ ਦਾ ਔਜ, ਕੋਈ ਪੰਜਵੀਂ ਸ਼ਤਾਬਦੀ ਪ੍ਰਿਥਿਮ ਮਸੀਹ ਵਿਚ ਹੋਇਆ, ਤੇ ਇਹੋ ਸਮਾਂ ਪਾਨਣੀ ਦਾ ਮੰਨਣਾ ਯੋਗ ਹੈ। ਕ੍ਰਿਸ਼ਨ ਮਹਾਂਭਾਰਤ ਦਾ ਮੁੱਖ ਕਰਦਾਰ ਹੈ, ਤੇ ਮਹਾਂ ਭਾਰਤ ਦਾ ਰਚਨ ਕਾਲ ਦੂਜੀ ਸ਼ਤਾਬਦੀ ਪ੍ਰਿਥਮ-ਮਸੀਹ ਤੋਂ ਆਰੰਭ ਹੋਣਾ ਮੰਨ ਲਿਆ ਗਿਆ ਹੈ। ਭਾਗਵਤ ਗੀਤਾ ਮਹਾਂ ਭਾਰਤ ਦਾ ਇਕ ਖੰਡ ਹੈ, ਜਿਵੇਂ ਕਿ 'ਹਰੀਵੰਸ਼' ਮਹਾਂ ਭਾਰਤ ਦਾ ਤਤਿੱਮਾ ਹੈ। ਹਰੀਵੰਸ਼ ਦੀ ਕਥਾ ਅਨੁਸਾਰ, ਕ੍ਰਿਸ਼ਨ ਨੇ ਯਾਦਵ ਕੁਲ ਦੇ ਵ੍ਰਸ਼ਨੀ ਯਾ ਸਾਤਵਤ ਗੋਤ੍ਰ ਵਿਚ ਜਨਮ ਲਿਆ। ਇਹ ਸਿੱਧ ਹੈ ਜੁ ਕ੍ਰਿਸ਼ਨ ਵੇਦਾਂ ਵਿਚ ਦਰਸਾਏ ਹੋਏ ਕਰਮ-ਕਾਂਡੀ ਧਰਮ ਦਾ ਵਿਰੋਧੀ ਸੀ ਤੇ ਉਹਨਾਂ ਸਿਧਾਂਤਾਂ ਦਾ ਪ੍ਰਚਾਰ ਕਰਦਾ ਸੀ ਜੋ ਕਿ ਉਸ ਨੇ ਘੋਰ ਆਂਗਰਿਸ ਨਾਮੀ ਰਿੱਸ਼ੀ ਤੋਂ ਸਿੱਖੇ ਸਨ। ਇਹ ਹੁਣ ਸਪਸ਼ਟ ਹੈ ਜੁ ਚੌਥੀ ਸ਼ਤਾਬਦੀ ਪ੍ਰਿਥਮ-ਮਸੀਹ ਵਿਚ ਵਾਸੂਦੇਵ ਦੀ ਪੂਜਾ ਦਾ ਪ੍ਰਚਾਰ ਭਾਰਤ ਵਿਚ ਪ੍ਰਚੱਲਤ ਹੋ ਚੁਕਾ ਸੀ। ਪਾਲੀ ਦੀ ਬੋਧੀ ਧਰਮ ਪੁਸਤਕ, 'ਨਿਦੇਸ਼', ਵਿਚ, ਜਿਸਦਾ ਕਿ ਰਚਨ-ਕਾਲ ਦੂਜੀ ਸ਼ਤਾਬਦੀ ਪ੍ਰਿਥਮ ਮਸੀਹ ਹੈ, ਵਾਸੂ ਦੇਵ ਤੇ ਬਲਦੇਵ ਦੀ ਪੂਜਾ ਕਰਨ ਵਾਲਿਆਂ ਦਾ ਜ਼ਿਕਰ ਆਉਂਦਾ ਹੈ। ਮੇਘ-ਅਸ਼ਵ (Magasthenes) ਨਾਮੀ ਯਵਨ ਰਾਜਦੂਤ ਦੀਆਂ ਲਿਖਤਾਂ ਵਿਚ ਆਉਂਦਾ ਹੈ ਜੁ ਹਰੀਕੇਸ਼ (Herakles) ਦੀ ਪੂਜਾ, ਸੂਰਸੈਨੀ ਕੁਲ (Saurasenoi) ਦੇ ਲੋਕ ਕਰਦੇ ਹਨ, ਤੇ ਉਸ ਨੇ ਲਿਖਿਆ ਹੈ, ਜੁ ਸੂਰਸੈਨੀ ਕੁਲ

ਦੇ ਲੋਕ ਜਿਸ ਦੇਸ਼ ਵਿਚ ਰਹਿੰਦੇ ਹਨ, ਉਸ ਧਰਤੀ ਵਿਚ ਦੋ ਵੱਡੇ ਨਗਰ ਹਨ, ਮੱਥਰਾ (Methora) ਤੇ ਕ੍ਰਿਸ਼ਨਪੁਰਾ (Kleisobora)। ਮੇਘ-ਅਸ਼ਵ, ਪਾਟਲੀ ਪੁੱਤ੍ਰ ਵਿਚੋਂ, ਮੁੜ ਆਪਣੇ ਦੇਸ਼ ਵਿਚ ਸੰਨ 320 ਪ੍ਰਿਥਮੀ-ਮਸੀਹ ਵਿਚ ਪੁੱਜਾ ਸੀ। ਤਕਸ਼ਿਲਾ ਦਾ ਵਾਸੀ ਯਵਨ ਭਾਗਵਤ ਜਿਸ ਦਾ ਨਾਮ ਕਿ ਹਰੀਦੱਤ (Heliodorus) ਸੀ, ਉਸ ਨੇ ਸੰਨ 180 ਪ੍ਰਿਥਮ ਮਸੀਹ ਵਿਚ ਬੇਸਨਗਰ ਵਿਚ ਕੋਈ ਧਰਮ ਸੰਸਥਾ ਬਣਵਾਈ ਸੀ, ਜਿਸ ਥਾਂ ਤੋਂ ਕਿ ਇੱਕ ਤਾਂਬਰ ਪੱਤ੍ਰ ਮਿਲਿਆ ਹੈ, ਜਿਸ ਵਿਚ ਇਹ ਹਰੀਦੱਤ ਨਾਮੀ ਯਵਨ, ਵਾਸੂਦੇਵ ਦੀ ਉਸਤਤੀ, 'ਦੇਵਾਨ ਦੇਵ' ਕਹਿ ਕੇ ਕਰਦਾ ਹੈ। ਨਾਨਘਾਟ ਦਾ ਸ਼ਿਲਾ-ਲੇਖ, ਜੋ ਕਿ ਪਹਿਲੀ ਸ਼ਤਾਬਦੀ ਪ੍ਰਿਥਮ-ਮਸੀਹ ਦੀ ਕਿਰਤ ਸਿੱਧ ਹੁੰਦਾ ਹੈ, ਵਿਚ ਜਿਨ੍ਹਾਂ ਦੇਵਤਿਆਂ ਦੀ ਉਸਤਤ਼ੀ ਕੀਤੀ ਗਈ ਹੈ, ਉਹਨਾਂ ਵਿਚ ਵਾਸੂਦੇਵ ਦਾ ਨਾਮ ਭੀ ਹੈ। ਬੋਧ ਲੋਕਾਂ ਦੀਆਂ ਜਾਤਕ ਕਥਾ ਕਹਾਣੀਆਂ ਵਿਚ ਨੰਦ, ਯਸ਼ੋਧਾ, ਰਾਧਾ, ਨਾਮੀ ਵਿੱਯਕਤੀਆਂ ਦੇ ਨਾਮ ਆਮ ਆਉਂਦੇ ਹਨ, ਜਿਨ੍ਹਾਂ ਵਿੱਯਕਤੀਆਂ ਦਾ ਕ੍ਰਿਸ਼ਨ ਲੀਲ੍ਹਾ ਨਾਲ ਬੜਾ ਗੂੜ੍ਹਾ ਸੰਬੰਧ ਹੈ। ਪਤਾਂਜਲੀ ਆਪਣੇ 'ਮਹਾਂਭਾਸ਼' ਵਿਚ, ਪਾਨਣੀ ਦੇ ਵਯਾਕਰਣ ਉਤੇ ਟੀਕਾ ਟਿੱਪਣੀ ਕਰਦਾ ਹੋਇਆ, ਵਾਸੂਦੇਵ ਨੂੰ ਭਾਗਵਤ ਕਹਿੰਦਾ ਹੈ। ਭਾਗਵਤ ਧਰਮ ਵਿਚ ਕ੍ਰਿਸ਼ਨ ਨੂੰ ਸ੍ਰੀ ਭਗਵਾਨ ਕਹਿ ਕੇ ਬੁਲਾਉਂਦੇ ਹਨ ਤੇ ਭਾਗਵਤ ਗੀਤਾ ਨਾਮ ਦਾ ਕਾਰਣ ਵੀ ਏਹੋ ਹੈ। ਜਿਸ ਸਿਧਾਂਤ ਦਾ ਭਾਗਵਤ ਗੀਤਾ ਵਿਚ ਪ੍ਰਚਾਰ ਹੈ, ਉਹ ਸਿਧਾਂਤ ਹੀ ਭਾਗਵਤ ਧਰਮ ਹੈ। ਤਾਹੀਓਂ ਸ੍ਰੀ ਕ੍ਰਿਸ਼ਨ ਭਗਵਤ ਗੀਤਾ ਵਿਚ ਕਹਿੰਦੇ ਹਨ, ਕਿ ਜਿਸ ਗਿਆਨ ਮਾਰਗ ਦਾ ਉਪਦੇਸ਼ ਉਹ ਅਰਜਨ ਨੂੰ ਦੇਣ ਲਗੇ ਹਨ, ਉਹ ਬੜਾ ਪ੍ਰਾਚੀਨ ਸਿਧਾਂਤ ਹੈ, ਤੇ ਇਹੋ ਉਪਦੇਸ਼ ਉਹਨਾਂ ਨੇ ਵਿਵੱਸਵਾਨ ਨੂੰ ਦਿਤਾ ਸੀ, ਜਿਸ ਤੋਂ ਮਨੁਸ਼ ਜਾਤੀ ਦੇ ਪਿਤਾਮਾ ਮੰਨੂੰ ਨੂੰ ਇਹੋ ਉਪਦੇਸ਼ ਪ੍ਰਾਪਤ ਹੋਇਆ। ਕਿਸੇ ਹੋਰ ਥਾਂ, ਬੋਧੀਆਂ ਦੀ ਧਰਮ ਪੁਸਤਕ 'ਧੱਮਪਦ', ਬਾਰੇ ਲਿਖ ਆਏ ਹਾਂ। ਉਸ ਪੁਸਤਕ ਵਿਚ ਵੀ ਇਕ ਥਾਂ ਗੌਤਮ ਬੁੱਧ ਕਹਿੰਦੇ ਹਨ ਕਿ ਜੋ ਉਪਦੇਸ਼ ਉਹ ਦੇ ਰਹੇ ਹਨ, ਉਹ ਕੋਈ ਨਵੇਂ ਉਪਦੇਸ਼ ਨਹੀਂ ਸਗੋਂ ਬੜੇ ਪ੍ਰਾਚੀਨ ਸਿਧਾਂਤ ਹਨ: 'ਏਸ਼ੋ ਧੱਮਮ ਸਨਾਤਨਮ'। ਇਉਂ, ਧਰਮ ਤੇ ਸਾਧ ਸੰਗਿਆ ਬਾਰੇ ਸਿਧਾਂਤ ਬੜੇ ਪ੍ਰਾਚੀਨ ਸਿਧਾਂਤ ਸਿੱਧ ਹੁੰਦੇ ਹਨ। ਇਹੋ ਲੜੀ ਖਿਆਲਾਂ ਦੀ ਹੈ, ਜਿਸ ਨੂੰ ਗੁਰੂ ਗੋਬਿੰਦ ਸਿੰਘ ਨੇ ਪਕੜ ਕੇ ਕਿਹਾ ਹੈ:

*ਯਾਹੀ ਕਾਜ ਧਰਾ ਹਮ ਜਨਮੰ॥*
*ਸਮਝ ਲੇਹੁ ਸਾਧੂ ਸਭ ਮਨਮੰ॥*
*ਧਰਮ ਚਲਾਵਨ ਸੰਤ ਉਬਾਰਨ॥*
*ਦੁਸ਼ਟ ਸਭਨ ਕੋ ਮੂਲ ਉਪਾਰਨ॥ 43॥* *(ਦਸਮ ਗ੍ਰੰਥ, ਪੰਨਾ 57)*

'ਧਰਮ' ਤੇ 'ਸਾਧੂ' ਇਹ ਦੋ ਸਿਧਾਂਤ ਤੇ ਦੋ ਖਿਆਲ ਮੁੜ ਮੁੜ ਭਾਰਤ ਵਰਸ਼ ਦੇ ਧਾਰਮਿਕ ਵਿਕਾਸ ਦੇ ਇਤਿਹਾਸ ਵਿਚ ਆਉਂਦੇ ਹਨ। ਗੁਰੂ ਗ੍ਰੰਥ ਸਾਹਿਬ ਦਾ ਵਾਕ ਹੈ: *'ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥'* *(ਪੰਨਾ 622)* ਸਿੱਖ ਧਰਮ ਵਿਚ ਸਰਵੁੱਨਤ, ਆਤਮਕ ਔਜ ਵਾਲੇ ਮਨੁੱਖਾਂ ਦੇ ਸਮੁਦਾਯ ਦਾ ਨਾਮ ਸਾਧਸੰਗਤ ਹੀ ਮਨੁੱਖੀ ਭਾਈਚਾਰੇ ਦਾ ਆਦਰਸ਼ਕ ਰੂਪ

ਮੰਨਿਆ ਹੈ। ਇਉਂ 'ਧਰਮ' ਤੇ 'ਸਾਧ', ਭਾਰਤ ਵਰਸ਼ ਦੀ ਸੰਸਕ੍ਰਿਤੀ ਵਿਚ ਬੁਨਿਆਦੀ ਖਿਆਲ ਹਨ। ਪਰ ਇਹ ਗੱਲ ਬਹੁਤੇ ਲੋਕਾਂ ਨੂੰ ਪਤਾ ਨਹੀਂ ਜੁ ਸਾਡੇ ਦੇਸ਼ ਵਿਚ ਇਕ ਇਤਿਹਾਸਕ ਸਾਧ-ਮੱਤ ਹੈ, ਜਿਸ ਦੇ ਅਨੁਯਾਈ ਅਪਣੇ ਆਪ ਨੂੰ ਸਾਧ ਅਖਵਾਉਂਦੇ ਹਨ। ਉਸ ਸਾਧ-ਸੰਪ੍ਰਦਾਇ ਨਾਲ ਪ੍ਰੀਚੇ ਹੀ ਇਸ ਨਿਬੰਧ ਦਾ ਪ੍ਰਯੋਜਨ ਹੈ।

ਇਸ ਸਾਧ-ਸੰਪ੍ਰਦਾਇ ਦਾ ਇਤਿਹਾਸ ਕੋਈ ਚਾਰ ਕੁ ਸੌ ਸਾਲ ਪੁਰਾਣਾ ਹੈ। ਇਸ ਸਾਧ-ਸੰਪ੍ਰਦਾਯ ਦਾ ਕੇਂਦਰ ਉੱਤਰ ਪ੍ਰਦੇਸ਼ ਦੇ ਫਰੁਖ਼ਾਬਾਦ ਨਾਮੀ ਨਗਰ ਵਿਚ ਹੈ ਤੇ ਦੂਜਾ ਕੇਂਦਰ ਮਿਰਜ਼ਾਪੁਰ ਵਿਚ। ਉਂਜ, ਇਸ ਸਾਧ-ਸੰਪ੍ਰਦਾਯ ਦੇ ਅਨੁਯਾਈ ਬਰੇਲੀ, ਸ਼ਾਹਜਹਾਨਪੁਰ ਤੇ ਮੇਰਠ ਦੇ ਪਿੰਡਾਂ ਵਿਚ ਵੀ ਵੱਸਦੇ ਹਨ, ਤੇ ਪੰਜਾਬ ਦੇ ਰੋਹਤਕ ਜ਼ਿਲ੍ਹੇ ਦੇ ਪਿੰਡਾਂ ਵਿਚ ਵੀ। ਜੀਂਦ, ਜੈਪੁਰ, ਜੋਧਪੁਰ, ਭਰਤਪੁਰ ਤੇ ਧੌਲਪੁਰ ਦੇ ਪਿੰਡਾਂ ਵਿਚ ਵੀ ਇਨ੍ਹਾਂ ਸਾਧਾਂ ਦੀ ਕੁਛ ਵਸੋਂ ਹੈ। ਇਉਂ ਇਹਨਾਂ ਦੀ ਕੁੱਲ ਗਿਣਤੀ ਦਾ ਅਨੁਮਾਨ ਕੋਈ ਦਸ ਹਜ਼ਾਰ ਦੇ ਲਗਭਗ ਕੀਤਾ ਗਿਆ ਹੈ। ਫ਼ਰੁੱਖਾਬਾਦ ਜ਼ਿਲੇ ਦੇ ਗਜ਼ਟੀਅਰ ਵਿਚ ਲਿਖਿਆ ਹੈ:

"ਸਾਧ ਸੰਪ੍ਰਦਾਯ ਦਾ ਕੇਂਦਰ ਫ਼ਰੁੱਖਾਬਾਦ ਹੀ ਹੈ, ਭਾਵੇਂ ਕੁਝ ਹੋਰ ਥਾਵਾਂ ਉਤੇ ਵੀ ਇਹਨਾਂ ਦੀ ਵਸੋਂ ਹੈ। ਮਰਦਮ ਸ਼ੁਮਾਰੀ ਵਿਚ ਇਹਨਾਂ ਨੂੰ ਹਿੰਦੂ ਹੀ ਦਰਜ ਕੀਤਾ ਗਿਆ ਹੈ ਤੇ ਇਕ ਅਦਾਲਤੀ ਫੈਸਲੇ ਵਿਚ ਭੀ ਇਹ ਕਿਹਾ ਗਿਆ ਹੈ ਜੁ ਇਹਨਾਂ ਦੇ ਸਮਾਜਕ ਕਾਨੂੰਨ ਹਿੰਦੂ ਧਰਮ ਸ਼ਾਸਤ੍ਰ ਅਨੁਸਾਰ ਹੀ ਹਨ। ਪਰ ਉਹ ਆਪਣੇ ਆਪ ਨੂੰ ਇਕ ਸੁਤੰਤ੍ਰ ਧਰਮ ਦੇ ਪੈਰੋਕਾਰ ਮੰਨਦੇ ਹਨ, ਕਿਉਂ ਜੁ ਉਹ ਹਿੰਦੂ ਮੱਤ ਦੇ ਆਮ ਕਰਮ ਕਾਂਡਾਂ ਵਿਚ ਵਿਸ਼ਵਾਸ਼ ਨਹੀਂ ਰਖਦੇ।"

ਸਾਧ ਸੰਪ੍ਰਦਾਇ ਦੇ ਆਪਣੇ ਆਚਾਰਯ ਤੇ ਕਥਨਾ ਅਨੁਸਾਰ ਸਾਧ ਮੱਤ ਦੇ ਅਵਤਾਰ ਇਸ ਪ੍ਰਕਾਰ ਹੋਏ ਹਨ: ਸਤਯੁੱਗ ਵਿੱਚ, ਗੋਵਿੰਦ ਤੇ ਪ੍ਰਮੇਸ਼ਰ ਜੋ ਕਿ ਮਹਾਂਦੇਵ ਤੇ ਪਾਰਬਤੀ ਦੇ ਪੁਤਰ ਸਨ। ਦੁਆਪਰ ਯੁੱਗ ਵਿਚ ਰਾਮਚੰਦ੍ਰ ਤੇ ਲਕਸ਼ਮਨ ਜੋ ਕਿ ਗੋਵਿੰਦ ਤੇ ਪ੍ਰਮੇਸ਼੍ਰਰ ਦਾ ਅਵਤਾਰ ਸਨ। ਤ੍ਰੇਤਾ ਯੁੱਗ ਵਿਚ ਕ੍ਰਿਸ਼ਨ ਤੇ ਬਲਭੱਦ੍ਰ ਜੋ ਕਿ ਲਕਸ਼ਮਨ ਤੇ ਰਾਮ ਚੰਦ੍ਰ ਦਾ ਅਵਤਾਰ ਸਨ ਅਤੇ ਕਲਿਯੁੱਗ ਵਿਚ ਬੀਰ ਭਾਨ ਤੇ ਯੋਗੀ ਦਾਸ ਜੋ ਕਿ ਕ੍ਰਿਸ਼ਨ ਤੇ ਬਲਭੱਦ੍ਰ ਦਾ ਅਵਤਾਰ ਸਨ। ਯੋਗੀ ਦਾਸ ਤੇ ਬੀਰਭਾਨ ਦੀ ਆਤਮਾਂਸ਼ ਦਾ ਉਪਰੋਕਤ ਅਵਤਾਰਾਂ ਦੀ ਹੈ, ਪਰ ਕਲਿਯੁਗ ਵਿੱਚ, ਮਾਨੁਸ਼ੀ ਪੱਧਰ ਉਤੇ, ਉਹਨਾਂ ਦੀਆਂ ਬਾਰਾਂ ਪੀਹੜੀਆਂ ਇਹ ਹਨ: ਰਾਵਤ ਭੂਪ, ਰਾਮ ਸਿੰਘ, ਬਖਤਾਵਰ ਸਿੰਘ, ਗੋਕਲ ਸਿੰਘ, ਹਰਮੰਤ ਸਿੰਘ, ਧਾਤਰ ਸਿੰਘ, ਹਥੀ ਸਿੰਘ, ਗਿਰਧਾਰੀ ਸਿੰਘ, ਮੋਤੀ ਸਿੰਘ, ਬਾਘ ਸਿੰਘ, ਗੋਪਾਲ ਸਿੰਘ, ਜੋਗੀ ਦਾਸ ਤੇ ਬੀਰ ਭਾਨ। ਜੋਗੀ ਦਾਸ ਤੇ ਬੀਰ ਭਾਨ ਦੋਵੇਂ ਸਕੇ ਭਾਈ ਸਨ ਤੇ ਉਹਨਾਂ ਦੀ ਮਾਤਾ ਦਾ ਨਾਮ ਜੈਵੰਤੀ ਸੀ।

ਸਾਧ ਸੰਪ੍ਰਦਾਇ ਦੇ ਧਰਮ ਗ੍ਰੰਥ ਦਾ ਨਾਮ 'ਨਿਰਵਾਣ ਗਿਆਨ' ਹੈ। 'ਨਿਰਵਾਣ-ਗਿਆਨ' ਵਿਚ ਸਾਧ-ਮੱਤ ਦੇ ਵਿਕਾਸ ਬਾਰੇ ਇਉਂ ਕੱਥਨ ਹੈ:-

1.

*'ਕਾਂਸ਼ੀ ਮਧੇ ਕਬੀਰ ਜੁਲਾਹਾ*
*ਨਾਮ ਭਇਓ ਤਹਿ ਊਦਾ ਦਾਸ।'*

2.

*'ਹੁਕਮ ਪਾਇ ਕਰ ਨਗਰ ਅਲੋਰਾ*
*ਮੈਂ ਕੀਨੋਂ ਆਪਣਾ ਅਸਥਾਨ।'*

3.

*'ਸਤਿਯੁਗ ਮੱਧ ਸਾਧ ਬਹੁ ਅਹੇ।*
*ਤ੍ਰੇਤਾ ਵਿਖੇ ਸਾਧ ਬਹੁ ਭਏ।*
*ਦੁਆਪਰ ਹੁਏ ਸਾਧ ਬਹੁ ਆਨ।*
*ਕਲਿਯੁਗ ਮੈਂ ਪੂਰਨ ਭਾ ਗਿਆਨ॥'*

ਇਸ ਪੂਰਨ ਗਿਆਨ ਕਲਿਯੁਗ ਵਿਚ, ਜੋਗੀ ਦਾਸ ਤੇ ਬੀਰ ਭਾਨ ਰਾਹੀਂ ਹੋਇਆ।

ਰੋਹਤਕ ਜ਼ਿਲੇ ਦੇ ਸੰਨ 1910 ਦੇ ਗਜ਼ਟੀਅਰ ਦੇ ਸਫਾ 60 ਉੱਤੇ ਇਉਂ ਲਿਖਿਆ ਹੈ:-

"ਚਿੜੀ, ਘਲੋਰਕਲਾਂ, ਤੇ ਕੁਝ ਹੋਰ ਪਿੰਡਾਂ ਵਿਚ ਸੱਤਨਾਮੀ ਸਾਧਾਂ ਦੀ ਮਾਲਕੀ ਹੈ। ਇਹ ਲੋਕ ਸੁਤੰਤ੍ਰ ਖਿਆਲਾਂ ਦੇ ਜੱਟ ਹਨ, ਜਿਨ੍ਹਾਂ ਦੇ ਧਰਮ ਦਾ ਮੋਢੀ, ਫਰੁੱਖਾਬਾਦ ਦਾ ਰਹਿਣ ਵਾਲਾ ਇੱਕ ਊਦਾ ਦਾਸ ਸੀ।"

ਕਰਨਾਲ ਜ਼ਿਲੇ ਦੇ ਗਜ਼ਟੀਅਰ ਦੇ ਸੰਨ 1890 ਦੇ ਐਡੀਸ਼ਨ ਦੇ ਸਫ਼ਾ 91 ਉੱਤੇ ਇਉਂ ਲਿਖਿਆ ਹੈ:-

"ਇੱਕ ਅਜੀਬ ਜਿਹਾ ਮੱਤ ਜੋ ਕਿ ਸਾਧ ਅਖਵਾਂਦਾ ਹੈ, ਤੇ ਜਿਸ ਦੇ ਅਨੁਯਾਈ ਜੱਟ ਲੋਕ ਹਨ, ਇਥੇ ਵੱਸਦੇ ਹਨ। ਇਹਨਾਂ ਦੀ ਮਾਲਕੀ ਪਿੰਡ ਜ਼ੈਨਪੁਰ, ਗੜ੍ਹੀ ਸਾਧਨ ਤੇ ਇੰਦ੍ਰੀ ਪਰਗਣੇ ਵਿਚ ਹੈ। ਇਹ ਲੋਕ ਗੁਰੂ ਊਧੋਦਾਸ ਨੂੰ ਮੰਨਦੇ ਹਨ। ਇਹ ਗੁਰੂ ਊਧੋਦਾਸ, ਕਬੀਰ ਜਾਂ ਨਾਨਕ ਵਾਂਗਰ ਕੋਈ ਸੁਧਾਰਕ ਹੀ ਹੋਵੇਗਾ। ਇਹ ਲੋਕ ਕਿਸੇ ਮਾਦੀ ਵਸਤੂ ਦੀ ਪੂਜਾ ਨਹੀਂ ਕਰਦੇ। ਇਹਨਾਂ ਲੋਕਾਂ ਦਾ ਗੰਗਾ, ਜਮਨਾ ਦੀ ਪਵਿਤ੍ਰਤਾ ਵਿਚ ਭੀ ਕੋਈ ਵਿਸ਼ਵਾਸ਼ ਨਹੀਂ। ਇਹ ਕੇਵਲ ਇਕੋ ਈਸ਼ਵਰ, ਜਿਸ ਨੂੰ ਕਿ ਇਹ 'ਸੱਤ' ਕਹਿੰਦੇ ਹਨ, ਦੀ ਪੂਜਾ ਕਰਦੇ ਹਨ। ਇਹ ਕਿਸੇ ਧਰਮ ਅਸਥਾਨ ਜਾਂ ਬੁੱਤ ਦੀ ਪੂਜਾ ਵੀ ਨਹੀਂ ਕਰਦੇ। ਇਹ ਹਰ ਪੂਰਨ-ਮਾਸ਼ੀ ਨੂੰ ਆਪਣੇ ਧਰਮ ਮੰਦਰ ਵਿੱਚ ਜਿਸ ਨੂੰ ਕਿ ਇਹ 'ਗੁਰਦੁਆਰਾ' ਕਹਿੰਦੇ ਹਨ, ਇਕੱਠੇ ਹੁੰਦੇ ਹਨ ਜਿੱਥੇ ਕਿ ਇਹ ਆਪਣੀ ਧਰਮ ਪੁਸਤਕ ਦੀ ਬਾਣੀ ਦਾ ਪਾਠ ਕਰਦੇ ਹਨ। ਸੰਗੀਤ ਇਨ੍ਹਾਂ ਵਿਚ ਉੱਕਾ ਬਿਵਰਜਤ ਹੈ। ਇਹ ਨਾਂ ਤਾਂ ਬ੍ਰਾਹਮਣਾਂ ਨੂੰ ਦਾਨ ਹੀ ਦਿੰਦੇ ਹਨ ਤੇ ਨਾ ਹੀ ਉਹਨਾਂ ਨੂੰ ਵਿਆਹ ਸ਼ਾਦੀ ਉੱਤੇ ਬੁਲਾਂਦੇ ਹਨ। ਪੰਜ ਸ੍ਰੇਸ਼ਟ ਸਾਧ ਆਪਣੇ ਵਿਚੋਂ ਚੁਣ ਕੇ, ਉਹਨਾਂ ਕੋਲੋਂ ਹੀ ਵਿਆਹ ਵਿੱਚ ਫੇਰੇ

ਕਰਵਾ ਲੈਂਦੇ ਹਨ। ਬਿਨਾਂ ਇੱਕ ਸਰਵ-ਸ਼ਕਤੀਮਾਨ ਈਸ਼ਵਰ ਦੇ ਹੋਰ ਕਿਸੇ ਨੂੰ ਨਮਸਕਾਰ ਨਹੀਂ ਕਰਦੇ। ਇਸ ਕਾਰਣ ਇਹਨਾਂ ਲੋਕਾਂ ਨੂੰ ਕਈ ਵਾਰ ਸਰਕਾਰੀ ਅਫਸਰਾਂ ਦੇ ਗੁਸੇ ਦਾ ਸ਼ਿਕਾਰ ਵੀ ਹੋਣਾ ਪੈਂਦਾ ਹੈ।"

ਇਸ ਸਾਧ-ਸੰਪ੍ਰਦਾਇ ਦੇ ਜਨਮ ਬਾਰੇ ਦੋ ਪਰੰਪਰਾ ਪ੍ਰਚੱਲਤ ਹਨ। ਇੱਕ ਫਰੁੱਖਾਬਾਦੀ-ਪਰੰਪਰਾ ਤੇ ਦੂਜੀ ਦਿੱਲੀ ਪਰੰਪਰਾ। ਫਰੁੱਖਾਬਾਦੀ ਪਰੰਪਰਾ ਅਨੁਸਾਰ ਸੰਮਤ 1600 ਬਿਕ੍ਰਮੀ ਵਿੱਚ, ਬੀਰ ਭਾਨ ਨੂੰ, ਜੋ ਕਿ ਪਿੰਡ ਬਿਜੇਸਰ, ਜੋ ਨਾਰਨੌਲ ਦੇ ਲਾਗੇ ਹੈ, ਦਾ ਵਾਸੀ ਸੀ, ਗੁਰੂ ਊਦਾ ਦਾਸ ਨੇ ਪ੍ਰਗਟ ਹੋ ਕੇ, ਗਿਆਨ ਬਖਸ਼ਿਆ। ਇਹੋ ਗਿਆਨ ਹੁਣ ਸਾਧ-ਸੰਪ੍ਰਦਾਇ ਦਾ ਧਰਮ ਮੱਤ ਹੈ। ਉਸੇ ਵੇਲੇ ਊਦਾ ਦਾਸ ਨੇ ਬੀਰ ਭਾਨ ਨੂੰ ਇਹ ਵੀ ਦੱਸਿਆ ਜੁ ਊਦਾ ਦਾਸ ਮੁੜ ਪ੍ਰਗਟ ਹੋਵੇਗਾ ਤੇ ਇਹਨਾਂ ਲਖਸ਼ਣਾ ਤੋਂ ਪਛਾਣਿਆਂ ਜਾਵੇਗਾ, ਉਹ ਜੇਹੜਾ ਵੀ ਬਚਨ ਕਰੇਗਾ, ਸੱਤ ਹੋਵੇਗਾ, ਉਸ ਦੇ ਸਰੀਰ ਦਾ ਪਰਛਾਵਾਂ ਨਹੀਂ ਹੋਵੇਗਾ, ਉਹ ਅੰਤਰਯਾਮੀ ਹੋਵੇਗਾ, ਉਹ ਮੁਰਦਿਆਂ ਨੂੰ ਪੁਨਰ-ਜੀਵਤ ਕਰੇਗਾ।

ਦਿੱਲੀ-ਪਰੰਪਰਾ, ਸਾਧ-ਮੱਤ ਦੇ ਜਨਮ ਬਾਰੇ ਇਉਂ ਹੈ:

ਸੰਨ 1658 ਦੀ ਗੱਲ ਹੈ, ਕਿ ਬਿੰਦੌਰ ਵਾਸੀ ਗੋਪਾਲ ਸਿੰਘ ਦਾ ਪੁਤ੍ਰ, ਜੋਗੀ ਦਾਸ, ਧੌਲਪੁਰ ਦੇ ਰਾਜੇ ਕੋਲ ਕੁਮੇਦਾਨ ਸੀ। ਇੱਕ ਯੁੱਧ ਵਿੱਚ ਉਹ ਮਾਰਿਆ ਗਿਆ ਤੇ ਉਸਦਾ ਮ੍ਰਿਤੂ ਸਰੀਰ ਰਣਭੂਮੀ ਵਿਚ ਪਿਆ ਰਿਹਾ। ਇਕ ਬੜੇ ਤੇਜੱਸ੍ਰੀ ਸਾਧੂ ਨੇ ਪਰਗਟ ਹੋ ਕੇ ਜੋਗੀ ਦਾਸ ਨੂੰ ਪੁਨਰ ਜੀਵਤ ਕਰ ਲਿਆ ਤੇ ਉਸਨੂੰ ਸੁਰਜੀਤ ਕਰਕੇ ਕਿਸੇ ਪਹਾੜ ਦੀ ਕੰਦਰਾਂ ਵਿਚ ਲੈ ਗਿਆ। ਉਥੇ ਉਸ ਨੂੰ ਗਿਆਨ ਦਾ ਉਪਦੇਸ਼ ਦਿਤਾ ਤੇ ਉਸਨੂੰ ਆਗਿਆ ਕੀਤੀ ਕਿ ਉਸ ਗਿਆਨ ਦਾ ਪ੍ਰਚਾਰ ਕਰੇ। ਸਣੇ ਸਣੇ ਜੋਗੀ ਦਾਸ ਦੇ ਉਪਦੇਸ਼ਾਂ ਨਾਲ ਉਸ ਦੇ ਬਹੁਤ ਸਾਰੇ ਚੇਲੇ ਬਣ ਗਏ। ਉਹਨਾਂ ਚੇਲਿਆਂ ਵਿਚੋਂ ਜੋਗੀਦਾਸ ਨੇ ਬੀਰ ਭਾਨ ਨੂੰ ਸੱਤ ਧਰਮ ਦੇ ਪ੍ਰਚਾਰ ਲਈ ਚੁਣਿਆ। ਜੋਗੀ ਦਾਸ ਬਾਰਾਂ ਵਰ੍ਹਿਆਂ ਤਕ ਨਿਰੋਲ ਸ਼ੁਧ ਆਤਮਾ ਈਸ਼ਵਰ ਦੀ ਪੂਜਾ ਦਾ ਪ੍ਰਚਾਰ ਕਰਦਾ ਰਿਹਾ।

ਇਉਂ ਸਾਧ-ਮੱਤ ਨੂੰ ਚਲਾਣ ਵਾਲੇ ਤਿੰਨ ਆਦਮੀ ਸਿੱਧ ਹੋਏ, ਊਦਾ ਦਾਸ, ਜੋਗੀ ਦਾਸ ਤੇ ਬੀਰ ਭਾਨ। 'ਨਿਰਵਾਣ-ਗਿਆਨ' ਨਾਮੀ ਧਰਮ ਗ੍ਰੰਥ ਵਿਚ ਇਹਨਾਂ ਤਿੰਨਾਂ ਦਾ ਬਾਰ ਬਾਰ ਨਾਮ ਆਉਂਦਾ ਹੈ।

ਇਹ ਸਾਧ ਮੱਤ ਹੀ ਉਹ ਸੱਤਨਾਮੀ ਮੱਤ ਹੈ, ਜਿਸ ਨੇ ਔਰੰਗਜ਼ੇਬ ਨਾਲ ਟੱਕਰ ਲਈ ਸੀ, ਤੇ ਜਿਸ ਨੂੰ ਇਤਿਹਾਸ ਵਾਲੇ ਸਤਨਾਮੀਆਂ ਦੀ ਬਗ਼ਾਵਤ ਕਹਿੰਦੇ ਹਨ। ਇਹ ਬਗ਼ਾਵਤ ਸੰਨ 1672 ਈਸਵੀ ਵਿਚ ਹੋਈ ਸੀ, ਜਦੋਂ ਕਿ ਪਾਤਸ਼ਾਹ ਔਰੰਗਜ਼ੇਬ ਨੂੰ ਆਪ ਇਹਨਾਂ ਸੱਤਨਾਮੀਆਂ ਦੇ ਮੁਕਾਬਲੇ ਉੱਤੇ ਆਉਣਾ ਪਿਆ ਸੀ। ਉਸ ਵੇਲੇ ਕੋਈ ਵੀਹ ਹਜ਼ਾਰ ਸੱਤਨਾਮੀ ਪਾਤਸ਼ਾਹੀ ਸੈਨਾ ਦੇ ਟਾਕਰੇ ਉੱਤੇ ਮਾਰੇ ਗਏ ਸਨ ਤੇ ਸੱਤਨਾਮੀ ਮੱਤ ਖ਼ਤਮ ਹੋ ਗਿਆ ਹੀ ਸਮਝਿਆ ਗਿਆ ਸੀ। ਸੱਤਨਾਮੀ ਮੱਤ ਦੀ ਇਹ ਹਾਰ ਓਸੇ ਪਾਏ ਦੀ ਸੀ, ਜਿਹੜੀ ਕਿ ਸਿੱਖਾਂ ਨੂੰ ਕੋਈ ਇੱਕ

ਸ਼ਤਾਬਦੀ ਪਿਛੋਂ, ਵੱਡੇ ਘਲੂ-ਘਾਰੇ ਸਮੇਂ ਹੋਈ ਸੀ। ਪਰ ਸਿੱਖ ਇਹ ਸੱਟ ਖਾ ਕੇ ਮੁੜ ਝੱਟ ਪੱਟ ਉਠ ਖਲੋਤੇ ਸਨ ਤੇ ਸੱਤਨਾਮੀ ਮੁੜ ਕੇ ਜਥੇਬੰਦ ਨਹੀਂ ਹੋ ਸਕੇ। ਇਸ ਬਗ਼ਾਵਤ ਦੇ ਦਬਾਏ ਜਾਣ ਦੇ ਪਿਛੋਂ, ਇਸ ਮੱਤ ਦੇ ਅਨੁਯਾਈਆਂ ਨੇ ਖੁਲ੍ਹਮ ਖੁਲ੍ਹਾ ਸੱਤਨਾਮੀ ਕਹਾਉਣਾ ਭੀ ਬੰਦ ਕਰ ਦਿੱਤਾ, ਕਿਉਂ ਜੁ ਰਾਜ-ਕੋਪ ਦਾ ਭੈ ਹੋਵੇਗਾ। ਅਠਾਰ੍ਹਵੀਂ ਸਦੀ ਈਸਵੀ ਦੇ ਅੰਤ ਤਕ, ਇਹ ਲੋਕ ਆਪਣੇ ਆਪ ਨੂੰ ਕੇਵਲ ਸਾਧ ਹੀ ਕਹਾਉਂਦੇ ਰਹੇ ਤੇ ਫੇਰ ਦਿੱਲੀ ਦੀ ਮੁਗ਼ਲ ਪਾਤਸ਼ਾਹੀ ਦਾ ਤੇਜ ਢਿੱਲਾ ਪੈਣ ਉੱਤੇ ਸਾਧ ਸੱਤਨਾਮੀ ਕਹਾਉਣ ਲਗ ਪਏ।

ਅੱਜ ਕੱਲ ਇਹ ਲੋਕ ਸਾਧ ਸੱਤਨਾਮੀ ਹੀ ਕਹਾਉਂਦੇ ਹਨ। ਪੁੱਛਣ ਉੱਤੇ ਆਪਣੀ ਕੌਮ, ਜੱਟ, ਤੇ ਧਰਮ, ਸਾਧ ਦੱਸਦੇ ਹਨ। ਇਹ ਇਕ ਦੂਜੇ ਨੂੰ ਮਿਲਣ ਉੱਤੇ "ਡੰਡੌਤ" ਕਹਿੰਦੇ ਹਨ ਤੇ ਆਪਣੀਆਂ ਵਿਆਹ ਸ਼ਾਦੀਆਂ ਹਿੰਦੂ ਜੱਟਾਂ ਨਾਲ ਹੀ ਕਰਦੇ ਹਨ ਤੇ ਪੂਰਨਮਾਸ਼ੀ ਦੀ ਪੂਰਨਮਾਸ਼ੀ ਕੜਾਹ ਕਰਵਾਕੇ ਵੰਡਦੇ ਹਨ। ਸਾਲ ਪਿਛੋਂ ਇਕੱਠੇ ਹੋ ਕੇ ਭੰਡਾਰਾ ਵੀ ਕਰਦੇ ਹਨ, ਜਿਸ ਨੂੰ ਕਿ 'ਮੇਲਾ' ਕਹਿੰਦੇ ਹਨ।

ਇਹਨਾਂ ਸਤਰਾਂ ਦੇ ਲਿਖਾਰੀ ਨੇ, ਸੰਨ 1943 ਵਿੱਚ ਇੱਕ ਸਾਧਾਂ ਦੇ ਪਿੰਡ ਵਿੱਚ ਉਹਨਾਂ ਦੇ ਚੌਧਰੀ ਕੋਲ ਇਸ ਸੰਨ 1859 ਈਸਵੀ ਦੀ ਸਨਦ ਦੇਖੀ ਸੀ ਜੋ ਕਿ ਕਿਸੇ ਅੰਗਰੇਜ਼ ਡਿਪਟੀ ਕਮਿਸ਼ਨਰ ਦੀ ਹਸਤ-ਲਿਖਤ ਸੀ। ਉਸ ਵਿੱਚ ਲਿਖਿਆ ਹੋਇਆ ਸੀ, ਕਿ ਇਹਨਾਂ ਲੋਕਾਂ ਨੂੰ ਹੱਥ ਜੋੜ ਕੇ ਸਲਾਮ ਕਰਨ ਲਈ ਮਜ਼ਬੂਰ ਨਾ ਕੀਤਾ ਜਾਵੇ ਕਿਉਂ ਜੁ ਇਹ ਗੱਲ ਇਹਨਾਂ ਦੇ ਧਰਮ-ਵਿਰੁੱਧ ਹੈ। ਉਸ ਪਿੰਡ ਵਿੱਚ ਹੀ ਇੱਕ ਸਾਧ ਟੱਬਰ ਨੂੰ ਬਰਾਦਰੀ ਵਿੱਚੋਂ ਇਸ ਕਰਕੇ ਛੇਕਿਆ ਹੋਇਆ ਸੀ, ਕਿਉਂ ਜੁ ਉਸ ਟੱਬਰ ਵਿਚੋਂ ਕਿਸੇ ਨੇ ਹੁੱਕਾ ਪੀਤਾ ਸੀ। ਇੱਕ ਹੋਰ ਆਦਮੀ ਇਸ ਗੱਲੇ ਛੇਕਿਆ ਹੋਇਆ ਸੀ, ਜੁ ਉਹ ਆਪਣੀ ਮਾਂ ਦੀਆਂ ਅਸਥੀਆਂ ਗੰਗਾ ਵਿੱਚ ਪਾਉਣ ਲੈ ਗਿਆ ਸੀ।

**ਸਮਾਪਤ**